# ਆਖਰੀ ਪਿੰਡ ਦੀ ਕਥਾ

- ਨਾਵਲ -

ਜਸਬੀਰ ਮੰਡ



*Fiction / Punjabi Novel / Socio-Cultural Concerns of rural Punjab*




**Aakhri Pind Di Katha**

*Novel by*

**Jasbeer Mand**

Vill: Hirdapur. P.O: Purkuhali, Distt. Ropar (PB)

Wakuyama - SHI, Mukai 167-1, Japan

Tel. 0001-90-7870-7177

2009

Published by Lokgeet Parkashan

S.C.O. 26-27, Sector 34 A, Chandigarh-160022

India

Ph.0172-5077427, 5077428

Punjabi Bhawan Ludhiana, 98154-71219

Type Setting & Design PCIS

Printed & bound at Unistar Books (Printing Unit)

11-A, Industrial Area, Phase-2, Chandigarh (India)

98154-71219



*Produced and Bound in India*

## ਸਮਰਪਤ

ਦੋਵੇਂ ਭਰਾਵਾਂ

ਜੰਗਬੀਰ ਮੰਡ ਤੇ ਦਿਲਦਾਰ ਮੰਡ

ਦੇ ਨਾਂ

# ਨਾਵਲ ਤੋਂ ਪਹਿਲਾਂ ਦੋ ਸ਼ਬਦ

ਜਸਬੀਰ ਮੰਡ ਪੰਜਾਬੀ ਨਾਵਲ ਦੀ ਉਸ ਨਵੀਂ ਧਾਰਾ ਦੀ ਨੁਮਾਇੰਦਗੀ ਕਰਦਾ ਹੈ, ਜਿਹੜੀ ਸਭ ਤੋਂ ਗੰਭੀਰ, ਤਾਜ਼ਾ ਅਤੇ ਵਿਆਪਕ ਸਰੋਕਾਰਾਂ ਵਾਲੀ ਹੈ। ਉਸ ਦੀ ਆਮ ਕਰਕੇ ਪਛਾਣ ਅਜਿਹੇ ਨਾਵਲ ਲਿਖਣ ਵਾਲੇ ਲੇਖਕ ਵਜੋਂ ਬਣੀ ਹੋਈ ਹੈ, ਜਿਨ੍ਹਾਂ ਨੂੰ ਆਂਚਲਿਕ ਨਾਵਲ ਕਿਹਾ ਜਾਂਦਾ ਹੈ, ਪਰ ਵਾਸਤਵ ਵਿੱਚ ਇਹ ਉਸਦੀ ਨਾਵਲ ਪ੍ਰਤਿਭਾ ਨਾਲ ਨਿਆਂ ਨਹੀਂ ਹੈ। ਸਿਰਫ ਇਸ ਕਰਕੇ ਕਿ ਉਸ ਨੇ ਪੁਆਧ ਖਿੱਤੇ ਦੇ ਜੀਵਨ ਅਤੇ ਇਥੋਂ ਦੀ ਬੋਲੀ ਦਾ ਪ੍ਰਯੋਗ ਕੀਤਾ ਹੈ, ਉਸ ਨੂੰ ਕਿਸੇ ਵੱਖਰੇ ਵਰਗ ਵਿੱਚ ਰੱਖਣ ਨੂੰ ਵਾਜਬ ਨਹੀਂ ਠਹਿਰਾਉਂਦੀ। ਜਿਵੇਂ ਪੋਠੋਹਾਰ, ਮਾਝਾ ਜਾਂ ਮਾਲਵਾ ਖਿੱਤੇ ਦੇ ਜੀਵਨ ਜਾਂ ਬੋਲੀ ਨੂੰ ਆਪਣਾ ਅਧਾਰ ਬਣਾਉਣ ਵਾਲੇ ਨਾਵਲਕਾਰਾਂ ਨੂੰ ਆਂਚਲਿਕ ਨਾਵਲਕਾਰ ਨਹੀਂ ਕਿਹਾ ਜਾਂਦਾ, ਉਸੇ ਤਰਾਂ ਜਸਬੀਰ ਮੰਡ ਨੂੰ ਵੀ ਪੁਆਧ ਖਿੱਤੇ ਦੀ ਬੋਲੀ ਨੂੰ ਵਰਤਣ ਕਰਕੇ ਕਿਸੇ ਵੱਖਰੇ ਵਰਗ ਵਿੱਚ ਰੱਖਣ ਦੀ ਲੋੜ ਨਹੀਂ ਹੈ। ਪੁਆਧ ਇਲਾਕੇ ਦੇ ਜੀਵਨ ਜਾਂ ਬੋਲੀ ਨੂੰ ਉਸ ਨੇ ਇਸ ਕਰਕੇ ਵਰਤਿਆ ਹੈ, ਕਿਉਂਕਿ ਉਹ ਇਸ ਖਿੱਤੇ ਵਿੱਚ ਜਨਮਿਆ ਅਤੇ ਇਥੇ ਰਹਿੰਦਾ ਰਿਹਾ ਹੈ। ਇਸ ਪਹਿਲੂ ਤੋਂ ਉਸ ਨਾਲ ਵਿਸ਼ੇਸ਼ ਗੱਲ ਸਿਰਫ ਇਹ ਹੀ ਜੋੜੀ ਜਾ ਸਕਦੀ ਹੈ ਕਿ ਇਸ ਖਿੱਤੇ ਦੇ ਜੀਵਨ ਤੇ ਬੋਲੀ ਨੂੰ ਪੰਜਾਬ ਦੇ ਸਾਹਿਤਕ ਅਤੇ ਸਭਿਆਚਾਰਕ ਸੰਸਾਰ ਵਿੱਚ ਪ੍ਰਗਟ ਕਰਨ ਵਾਲਾ ਉਹ ਅਸਲ ਵਿੱਚ ਪਹਿਲਾ ਲੇਖਕ ਹੈ। ਬੇਸ਼ਕ ਉਸ ਤੋਂ ਪਹਿਲਾਂ ਇੱਕ ਦੋ ਲੇਖਕਾਂ ਨੇ ਰੋਪੜ ਜਾਂ ਚੰਡੀਗੜ੍ਹ ਦੇ ਨੇੜਲੇ ਇਲਾਕਿਆਂ ਵਿੱਚ ਬੋਲੀ ਜਾਂਦੀ ਬੋਲੀ ਦਾ ਇਸਤੇਮਾਲ ਕੀਤਾ ਹੈ, ਪਰ ਜਿੰਨੀ ਗਹਿਰਾਈ, ਮੌਲਿਕਤਾ ਅਤੇ ਵਿਆਪਕ ਰੂਪ ਵਿੱਚ ਇਸ ਦਾ ਇਸਤੇਮਾਲ ਜਸਬੀਰ ਮੰਡ ਨੇ ਕੀਤਾ ਹੈ, ਉਹ ਉਸ ਨੂੰ ਪੁਆਧੀ ਸਭਿਆਚਾਰ ਦਾ ਚਿਤਰਨ ਪੇਸ਼ ਕਰਨ ਵਾਲਾ ਮੁਢਲਾ ਲੇਖਕ ਹੀ ਬਣਾਉਂਦੀ ਹੈ। ਪੁਆਧੀ ਖੇਤਰ ਦੀ ਬੋਲੀ ਅਤੇ ਸਭਿਆਚਾਰ ਨੂੰ ਇਸ ਤਰਾਂ ਸਾਹਿਤਕ ਸੰਸਾਰ ਵਿੱਚ ਲਿਆਉਣ ਦਾ ਆਪਣੇ ਆਪ ਵਿੱਚ ਇੱਕ ਬਹੁਤ ਵੱਡਾ ਦਸਤਾਵੇਜ਼ੀ ਮਹੱਤਵ ਵੀ ਹੈ। ਸ਼ਾਇਦ ਕੁੱਝ ਹੀ ਸਾਲਾਂ ਬਾਅਦ ਇਸ ਇਲਾਕੇ ਦੀ ਬੋਲੀ ਅਤੇ ਰਹਿਣ ਸਹਿਣ ਦਾ ਵਰਤਮਾਨ ਰੂਪ ਜ਼ਿਆਦਾਤਰ ਅਲੋਪ ਹੋ ਜਾਵੇ ਅਤੇ ਇਹ ਇਲਾਕਾ ਪੂਰੀ ਤਰਾਂ ਸ਼ਹਿਰੀਕਰਨ ਦੀ ਮਾਰ ਹੇਠ ਆ ਜਾਵੇ। ਚੰਡੀਗੜ੍ਹ ਦੇ ਨੇੜੇ ਹੋਣ ਕਰਕੇ ਇਹ ਸਮੁਚਾ ਖਿੱਤਾ ਪੰਜਾਬ ਦੇ ਸਭ ਤੋਂ ਤੇਜ਼ੀ ਨਾਲ ਸ਼ਹਿਰੀਕਰਨ ਦਾ ਸ਼ਿਕਾਰ ਹੋ ਰਹੇ ਖਿੱਤਿਆਂ ਵਿੱਚ ਹੈ। ਇਹ ਇਸ ਵੇਲੇ ਪੰਜਾਬ ਦੇ ਰੀਅਲ ਅਸਟੇਟ ਧਮਾਕੇ ਦੀ ਕਰਮਭੂਮੀ ਬਣਿਆ ਹੋਇਆ ਹੈ ਅਤੇ ਨਵੇਂ ਉਸਰ ਬਣ ਰਹੇ ਟਾਊਨਸ਼ਿਪਾਂ, ਸੜਕਾਂ ਅਤੇ ਹੋਰ ਉਦਯੋਗਿਕ ਪ੍ਰਾਜੈਕਟਾਂ ਹੇਠ ਇਲਾਕੇ ਦਾ ਮੂਲ ਜੀਵਨ ਖਤਮ ਹੋ ਰਿਹਾ ਹੈ। ਇਸ ਇਲਾਕੇ ਦੇ ਜੀਵਨ ਨੂੰ ਅਧਾਰ ਬਣਾਕੇ ਲਿਖੇ ਜਸਬੀਰ ਮੰਡ ਦੇ ਨਾਵਲਾਂ ਨੇ ਅਸਲ ਵਿੱਚ ਇਸ ਖਿੱਤੇ ਦੇ ਅਲੋਪ ਰਹੇ ਸਭਿਆਚਾਰਕ

ਦ੍ਰਿਸ਼ਾਂ ਨੂੰ ਸ਼ਬਦਾਂ ਦੀ ਦੁਨੀਆ ਵਿੱਚ ਸੰਭਾਲ ਲਿਆ ਹੈ। ਪਰ ਇਹ ਸਮੁਚਾ ਪਹਿਲੂ ਜਸਬੀਰ ਮੰਡ ਦੀ ਨਾਵਲ ਪ੍ਰਤਿਭਾ ਦਾ ਸਿਰਫ ਇੱਕ ਪਹਿਲੂ ਹੈ।

ਕਈ ਕਾਰਨਾਂ ਕਰਕੇ ਜਸਬੀਰ ਮੰਡ ਦੇ ਨਾਵਲਾਂ ਦੀ ਅਲੋਚਨਾਤਮਿਕ ਹਲਕਿਆਂ ਵਿੱਚ ਓਨੀ ਚਰਚਾ ਨਹੀਂ ਹੋਈ, ਜਿੰਨੀ ਦਾ ਉਹ ਅਸਲ ਵਿੱਚ ਹੱਕਦਾਰ ਹੈ। ਇਸ ਵਿੱਚ ਕੁੱਝ ਹੱਦ ਤੱਕ ਉਸ ਦੀ ਆਪਣੀ ਅਣਗਹਿਲੀ ਦਾ ਵੀ ਹੱਥ ਹੈ। ਜਪਾਨ ਜਾਣ ਤੋਂ ਬਾਅਦ ਕਈ ਸਾਲ ਤੱਕ ਲਗਾਤਾਰ ਸਾਹਿਤਕ ਦੁਨੀਆ ਤੋਂ ਲਾਂਭੇ ਰਹਿਣ ਨੇ ਵੀ ਇਸ ਵਿੱਚ ਯੋਗਦਾਨ ਪਾਇਆ ਹੈ। ਐਨੇ ਸਾਲਾਂ ਦੌਰਾਨ ਉਸ ਦੇ ਦੋਵੇਂ ਨਾਵਲ ਵੈਸੇ ਵੀ ਕਿਸੇ ਪਬਲਿਸ਼ਰ ਤੇ ਸਟਾਕ ਵਿੱਚ ਨਹੀਂ ਬਚੇ। ਯੂਨੀਸਟਾਰ ਦੁਆਰਾ ਉਸ ਦੇ ਦੋਵੇਂ ਨਾਵਲ ਦੁਬਾਰਾ ਛਾਪੇ ਗਏ ਹਨ। ਔੜ ਦੇ ਬੀਜ ਜਿਹੜਾ ਕਿ ਪਹਿਲਾਂ ਦੋ ਭਾਗਾਂ ਵਿੱਚ ਛਪਿਆ ਸੀ, ਉਸ ਨੂੰ ਇੱਕ ਜਿਲਦ ਵਿਚ ਛਾਪਿਆ ਗਿਆ ਹੈ। ਇਸੇ ਤਰਾਂ ਹਥਲਾ ਨਾਵਲ ਆਖਰੀ ਪਿੰਡ ਦੀ ਕਥਾ ਵੀ ਦੁਬਾਰਾ ਛਾਪਿਆ ਜਾ ਰਿਹਾ ਹੈ। ਇਹ ਨਾਵਲ ਪਹਿਲਾਂ ਨੱਬੇਵਿਆਂ ਦੇ ਸ਼ੁਰੂ ਵਿੱਚ ਛਪਿਆ ਸੀ ਪਰ ਇਹ ਪੰਜਾਬੀ ਦੇ ਸਭ ਤੋਂ ਗੰਭੀਰ ਅਤੇ ਸਭ ਤੋਂ ਵੱਧ ਅਣਗੌਲੇ ਰਹੇ ਨਾਵਲਾਂ ਵਿੱਚੋਂ ਇੱਕ ਹੈ।

ਆਖਰੀ ਪਿੰਡ ਦੀ ਕਥਾ ਰੋਪੜ ਥਰਮਲ ਪਲਾਂਟ ਲੱਗਣ ਵੇਲੇ ਇਸ ਦੀ ਮਾਰ ਹੇਠ ਆਏ ਇੱਕ ਪਿੰਡ ਵਿੱਚ ਵਾਪਰੀਆਂ ਘਟਨਾਵਾਂ ਤੇ ਅਧਾਰਤ ਹੈ। ਇਹ ਸਨਅਤੀਕਰਨ ਕਾਰਨ ਖਤਮ ਹੋ ਰਹੇ ਇੱਕ ਪਿੰਡ ਦੀ ਕਥਾ ਹੈ, ਜਿਹੜਾ ਦਾ ਮੂਲ ਸਰੂਪ ਅਤੇ ਜੀਵਨ ਬੜੀ ਤੇਜ਼ੀ ਨਾਲ ਟੁਟਦਾ ਹੈ ਅਤੇ ਅਨੇਕ ਪ੍ਰਕਾਰ ਦੇ ਸਮਾਜਕ ਅਤੇ ਮਾਨਸਿਕ ਤਣਾਅ ਪੈਦਾ ਕਰਦਾ ਹੈ। ਇਹ ਨਾਵਲ ਅਜਿਹੇ ਮਾਨਸਿਕ ਤਣਾਵਾਂ ਦੀ ਅਤਿ ਗੰਭੀਰ ਚਿਤਰਕਾਰੀ ਹੈ। ਕਈ ਵਾਰ ਇਸ ਦਾ ਬਿਆਨ ਮਾਡਰਨ ਆਰਟ ਦੀ ਤਰਾਂ ਜ਼ਿਆਦਾ ਜਟਿਲ ਅਤੇ ਸੂਖਮ ਹੋ ਜਾਂਦਾ ਹੈ। ਜਿਸ ਕਾਰਨ ਇਸ ਨੂੰ ਪਰੰਪਰਕ ਕਿਸਮ ਦੇ ਕਹਾਣੀ ਰਸ ਵਾਲੇ ਨਾਵਲਾਂ ਦੀ ਤਰਾਂ ਪੜ੍ਹਨਾ ਮੁਸ਼ਕਲ ਹੋ ਜਾਂਦਾ ਹੈ। ਪਰ ਇਸ ਨਾਵਲ ਨੂੰ ਪੜ੍ਹਨਾ ਪੰਜਾਬ ਦੇ ਸਭਿਆਚਾਰਕ ਅਤੇ ਸਾਹਿਤਕ ਹਲਕਿਆਂ ਲਈ ਅੱਜ ਕਿਸੇ ਵੀ ਹੋਰ ਸਮੇਂ ਨਾਲੋਂ ਜ਼ਿਆਦਾ ਜ਼ਰੂਰੀ ਹੋ ਗਿਆ ਹੈ। ਬਹੁਤ ਤੇਜ਼ੀ ਨਾਲ ਅਰਾਜਕ ਕਿਸਮ ਦੇ ਸ਼ਹਿਰੀਕਰਨ ਦੇ ਪ੍ਰਭਾਵ ਹੇਠ ਆ ਰਹੇ ਪੰਜਾਬ ਲਈ ਇਹ ਨਾਵਨ ਇੱਕ ਜ਼ਰੂਰੀ ਪੁਸਤਕ ਹੈ।

– ਸ਼ਮੀਲ

# ਕਾਂਡ : ਪਹਿਲਾ

ਬੁੱਢਾ ਹਾਲੇ ਵੀ ਆਖਰੀ ਸਾਹਾਂ ਵਿਚ ਹੈ। ਇਕ ਵਾਰ ਫਿਰ ਉਹ ਨੇ ਆਪਣਾ ਭਾਰੀ ਢਾਂਚਾ ਸਿੱਧਾ ਕੀਤਾ, ਸੀਨੇ ਉਪਰ ਹੱਥ ਫੇਰਿਆ ਤੇ ਫੇਰਦਾ ਹੀ ਗਿਆ ਜਦੋਂ ਤੱਕ ਇਹ ਆਵਾਜ਼ ਆਉਂਦੀ ਰਹੀ : "ਰੱਬਾ ਹਾਲੇ ਕਿੰਨੀ ਕੁ ਦੇਰ ਡੈਣਾਂ ਦੇ ਘੋੜੇ ਲੰਘੂਗੇ...।" ਹੁਣ ਜਦੋਂ ਉਹਦਾ ਅੰਤਰਮਨ ਫਿਰ ਹੋਸ਼ ਵਿਚ ਆਇਆ, ਜਾਪਦਾ ਹੈ ਕਿ ਹੁਣ ਤੱਕ ਦੀਆਂ ਸਭ ਘਟਨਾਵਾਂ ਹਾਲੇ ਦਹਿਸ਼ਤ ਦੀ ਭੂਮਿਕਾ ਹੀ ਸਨ। ਉਹਨੇ ਇਕ ਵਾਰ ਫਿਰ ਆਵਾਜ਼ ਵਿਚ ਵੇਗ ਲਿਆਉਣ ਦੀ ਕੋਸ਼ਿਸ਼ ਕੀਤੀ : "ਰੱਬ ਦੇ ਵਾਸਤੇ ਮੈਨੂੰ ਇਹ ਤਾਂ ਦੱਸ ਦੇ ਵੀ ਮੈਂ ਮਰ ਗਿਆ ਕਿ ਜਿਊਂਦਾ ...।" ਪਰ ਸਭ ਵਿਅਰਥ...। ਪ੍ਰਸਪਰ ਵਿਰੋਧੀ ਭੈਆਂ ਤੇ ਵਿਸ਼ਵਾਸ਼ਾਂ ਵਿਚ ਫਸੇ ਮਨ ਕੋਲ ਹਰ ਘਟਨਾ ਨਿਢਾਲ ਹੋਈ ਦਸਤਕ ਦੇਂਦੀ : 'ਪਾਖਰ ਸਿਆ ਪਲੇਗ ਵੀ ਕਦੇ ਪਿਛਲਖੁਰੀ ਮੁੜੀ ਐ... ਤੂੰ ਇਕ ਵਾਰ ਕੋਠੇ ਚੜ੍ਹ ਕੇ ਕਹਿ ਕੇ ਤਾਂ ਦਿਖਾ... ਇਹ ਪਿੰਡ ਮੇਰਾ ਹੈ...।" ਇਸ ਤੋਂ ਬਾਅਦ ਬੁੱਢੇ ਨੇ ਆਪਣੇ ਅੰਦਰ ਪਤਾ ਨਹੀਂ ਕਿਸ ਅੰਗ ਨੂੰ ਮਰੋੜੀ ਦਿੱਤੀ, ਚੁਫੇਰੇ ਸੰਨਾਟਾ ਛਾ ਗਿਆ।

ਪਰ ਹੁਣ ਪਹਿਲਾਂ ਵਾਂਗ ਨਹੀਂ ਸੀ। ਉਹ ਚਾਰ ਦਿਨਾਂ ਤੋਂ ਸ਼ਾਂਤ ਹਨੇਰੀ ਬੁੱਕਲ ਵਿਚ ਪਿਆ ਸੀ ਚੁੱਪ ਚਾਪ... ਹੁਣ ਜਿਉਂ ਹੀ ਉਹਦਾ ਅੰਤਰਮਨ ਜਾਗਦਾ ਇਕ ਅਕਾਰ ਜਿਹੜਾ ਕਦੇ ਵੀ ਇਕ ਵਾਕ ਤੋਂ ਬਾਅਦ ਸਥਿਰ ਨਹੀਂ ਸੀ ਰਹਿੰਦਾ, ਉਹਦੇ ਸਾਹਮਣੇ ਦ੍ਰਿਸ਼ ਬੁਣਦਾ ਰਹਿੰਦਾ। ਕਈ ਵਾਰੀ ਬੁੱਢਾ ਮਹਿਸੂਸ ਕਰਦਾ ਕਿ ਇਹ ਪਿੰਡ ਦਾ ਹੀ ਕੋਈ ਵਿਗੜਿਆ ਰੂਪ ਹੈ। ਇਹ ਸੁੰਨਸਾਨ ਵਿਰਾਨ ਗਲੀਆਂ ਦੀ ਹੀ ਕੋਈ ਭੂਤਨੀ ਹੈ। ਇਹ ਨਿਆਂਈ ਵਾਲੇ ਖੇਤ ਦਾ ਹੀ ਕੋਈ ਸ਼ਹੀਦ ਹੈ। ਪਰ ਕੋਈ ਇਹ ਤਾਂ ਕਵੇ "ਮੈਂ ਤੇਰਾ ਹਾਂ... ਮੇਰੀ ਰੱਖਿਆ ਕਰ।" ਸਗੋਂ ਉਹ ਹਰ ਗੱਲ ਤਾਅਨੇ ਨਾਲ ਸ਼ੁਰੂ ਕਰਦਾ, ਵਾਪਸ ਦੂਰ ਪਿੰਡਾਂ ਵੱਲ ਭੱਜਦਾ ਅਲੋਪ ਹੋ ਜਾਂਦਾ। ਉਸਦੀ ਜਖ਼ਮੀ ਹਉਮੈ ਘੁੰਮ ਘੁੰਮਾ ਕੇ ਪ੍ਰਸਥਿਤੀਆਂ ਨੂੰ ਦੋਸ਼ ਦੇਣ ਲੱਗ ਪੈਂਦੀ। ਪਰ ਜਜ਼ਬਿਆਂ ਦਾ ਸਕੰਲਪ ਜਿਉਂ ਹੀ ਢਿੱਲਾਂ ਪੈਂਦਾ ; ਮੌਕਾ ਵੇਖ ਉਹ ਫਿਰ ਸਾਹਮਣੇ ਪ੍ਰਗਟ ਹੋ ਜਾਂਦਾ।

ਬੁੱਢੇ ਦੇ ਪੈਦਾਇਸ਼ੀ ਘਰ ਵਿਚ ਬੋਲ ਬੁਲਾਰਾ ਸ਼ੁਰੂ ਹੋ ਗਿਆ ਹੈ। ਗਲੀ ਦੇ ਕਿੰਨੇ ਹੀ ਲੋਕ ਪਿੰਡ ਦੇ ਸਭ ਤੋਂ ਵਫ਼ਾਦਾਰ ਬੁੱਢੇ ਦੇ ਆਖਰੀ ਦਰਸ਼ਨ ਕਰਨ ਆ ਗਏ ਸਨ। ਉਂਝ ਉਨ੍ਹਾਂ ਆਉਣਾ ਨਹੀਂ ਸੀ, ਜੇ ਬੁੱਢਾ ਪਹਿਲੇ ਦਿਨ ਹੀ ਮਰ ਜਾਂਦਾ। ਪਰ ਅੱਜ ਜਦੋਂ ਚੌਥੇ ਦਿਨ ਵੀ ਉਹ ਨਾ ਮਰਿਆ ਤਾਂ ਉਨ੍ਹਾਂ ਨੂੰ ਆਉਣਾ ਹੀ ਪਿਆ। ਇਕ ਵਾਰ ਬੁੱਢੇ ਦੇ ਚੇਹਰੇ ਵਲ ਸਰਸਰੀ ਵੇਖਦੇ ਤੇ ਸਧਾਰਨ ਜਹੀਆਂ ਗੱਲਾਂ ਕਰਨ ਲੱਗ ਪੈਂਦੇ। ਬੁੱਢੇ ਦੇ ਪਿਛਲੇ ਲੰਬੇ ਚੌੜੇ 'ਇਤਿਹਾਸ' ਨੂੰ ਫੋਲਣ ਤੋਂ ਹਰ ਕੋਈ ਕਤਰਾਉਂਦਾ, ਕਿਉਂਕਿ ਇਤਿਹਾਸ ਦੇ ਉਸ ਦੌਰ ਵਿਚ ਉਹ ਵੀ ਇਕ ਗੰਭੀਰ ਘਟਨਾ ਬਣੇ ਸਨ। ਉਹ ਕੋਲ ਖੜੇ ਬੰਦੇ ਨੂੰ ਅਜੀਬ ਢੰਗ ਨਾ ਇਸ਼ਾਰਾ ਕਰਕੇ ਕਹਿੰਦੇ,

'ਦੇਖ ਤਾਂ ਬੁੜ੍ਹਾ ਰਾਤ ਕੱਟ ਜੂਗਾ।" ਇਸ ਤਰ੍ਹਾਂ ਕਹਿਕੇ ਉਹ ਸਮਝਦੇ ਕਿ ਉਹ 'ਬੰਦਾ ਜਿਉਂ ਹੀ ਬੁੱਢੇ ਵੱਲ ਵੇਖੇਗਾ... ਘਟਨਾਵਾਂ ਮੈਨੂੰ ਭੁੱਲ ਉਹਨੂੰ ਚਿੰਬੜ ਜਾਣਗੀਆਂ। ਪਰ ਉਹ ਤਾਂ ਪਹਿਲਾਂ ਹੀ ਵੱਖ-ਵੱਖ ਚੇਹਰਿਆਂ ਲਈ ਵੰਡ ਹੋ ਚੁੱਕੀਆਂ ਸਨ। ਇਕ ਬੁੱਢੇ ਦਾ ਚੇਹਰਾ ਹੀ ਸੀ, ਜਿਸ ਉਪਰ ਪੂਰੇ ਪਿੰਡ ਦੀਆਂ ਘਟਨਾਵਾਂ ਉਲਝੀਆਂ ਪਈਆਂ ਸਨ।

ਸਿਰਫ ਬੇਅੰਤ ਸਿੰਘ ਚੁੱਪਚਾਪ ਖੜ੍ਹਾ ਹੈ। ਉਹਦੇ ਕੋਲ ਬੁੱਢੇ ਦੇ ਭੂਤਕਾਲ ਦੀ ਪਿਛਲ ਝਾਤ ਤੋਂ ਬਿਨਾਂ ਹੋਰ ਕੋਈ ਹੀਲਾ ਨਹੀਂ ਹੈ। ਕਦੇ-ਕਦੇ ਜਦੋਂ ਆਲੇ ਦੁਆਲੇ ਦੀ ਭੀੜ ਚੁੱਪ ਹੋ ਜਾਂਦੀ, ਉਹ ਹਰ ਚੇਹਰੇ ਵੱਲ ਅਜੀਬ ਢੰਗ ਨਾਲ ਵੇਖਦਾ। "ਉਹ ਪਿਆਰਾ ਈ ਖੜ੍ਹਾ... ਜੀਹਦਾ ਉਪਰਲੀ ਟਿੱਬੀ ਥੱਲੇ ਟਿਊਵਲ ਹੁੰਦਾ ਤਾ ... ਕਿਹੜੀ ਟਿੱਬੀ...? ਇਕ ਜ਼ੋਰਦਾਰ ਕਾਂਬਾਂ... ਓ ਪਰੇ ਬਿਸਾਵਾ ਬੁੜ੍ਹਾ ਓ... ਨੀ... ਨਿਆਈ ਆਲਾ ਚੋਰਸ ਕੀਲਾ... ਇਕ ਟੱਬਰ ਦਾ ਰੱਜ... ਜਿਹੜਾ ਕਹਿੰਦਾ ਤਾਂ ਆਹ ਖੇਤ ਦੇਖੇ ਬਿਨਾਂ ਮੇਰਾ ਪਖਾਨਾ ਈ ਨਹੀਂ ਖੁਲ੍ਹਦਾ...।" ਪਿਛਲੇ ਦੋ ਘੰਟੇ ਤੋਂ ਉਹ ਇਕ ਵੀ ਸੁਆਲ ਨਹੀਂ ਪੁੱਛ ਸਕਿਆ। ਸਾਰੇ ਜਜਬੇ ਜਿਵੇਂ ਨੁੱਚੜ ਗਏ ਹੋਣ, ਉਹਨੇ ਇਕ ਵਾਰ ਫਿਰ ਬੁੱਢੇ 'ਤੇ ਨਜ਼ਰ ਸਥਿਰ ਕੀਤੀ, ਜਿਥੇ ਉਹਨੇ ਸਰੀਰ ਉਪਰ ਥਾਂ-ਥਾਂ ਘਰੂਟ ਮਾਰ ਕੇ ਨੀਲੇ ਨਿਸ਼ਾਨ ਪਾ ਲਏ ਸਨ। ਕਈ ਨਿਸ਼ਾਨ ਹਲਾਈਆਂ ਵਗਲ ਕੇ 'ਫਾਂਟਾ' ਵਾਂਗ ਪਏ ਹੋਏ ਸਨ। ਪਰ ਹੁਣ ਤਾਂ ਉਹ ਨਿਸ਼ਾਨ ਵੀ ਕਾਂਬਾ ਨਹੀਂ ਸੀ ਛੇੜ ਰਹੇ। ਉਹਨੇ ਘੂਰ ਕੇ ਭੀੜ ਵਲ ਵੇਖਿਆ ਕਿ ਉਹ ਜ਼ਰੂਰ ਇਸ ਬਾਰੇ ਕੋਈ ਗਲ ਕਰੇ।

ਬੁੱਢੇ ਦੀ ਲੰਬੀ ਉਚੀ ਬਾਘਵਾਸੀ ਨੇ ਸਭ ਦਾ ਧਿਆਨ ਆਪਣੇ ਵੱਲ ਖਿਚਿਆ। ਉਹਦਾ ਮੂੰਹ ਉਸੇ ਤਰ੍ਹਾਂ ਹੀ ਅੱਡਿਆਂ ਰਹਿ ਗਿਆ; ਪਰ ਉਹ ਆਪਣੇ ਆਖਰੀ ਬੋਲ ਕਹਿ ਗਿਆ : "ਮੇਰੀ ਗਰਦਨ...।" ਸਿਰਫ ਅਧੂਰਾ ਵਾਕ...। ਕੋਈ ਮੰਗ ਨਹੀਂ...। ਪਰ ਭੀੜ ਨੇ ਸਭ ਕੁਝ ਸਮਝ ਲਿਆ ਸੀ। ਸਾਹ ਲੈਣ ਤੱਕ ਦੀ ਆਵਾਜ਼ ਨਹੀਂ ਸੀ ਆ ਰਹੀ। ਬੁੱਢੇ ਦਾ ਅਡੋਲ ਅੱਡਿਆਂ ਮੂੰਹ ਲੰਬੇ-ਲੰਬੇ ਸਾਹ ਲੈਣ ਲੱਗਾ। ਇਸ ਭੀੜ ਦੀ ਹੁਣ ਤੱਕ ਕੀਤੀ ਅੰਦਰੂਨੀ ਕਿਲੇਬੰਦੀ ਢਹਿ ਢਰੀ ਹੋ ਗਈ। ਹੁਣ ਕੋਈ ਇਸ ਮੂਕ ਬਾਣੀ ਨੂੰ ਤੋੜੇ। "ਭਾਈ ਗਰਦਨ ਚਿਮਨੀ ਕੰਨ੍ਹੀ ਤੋਂ ਹਟਾ ਦੋ...।" ਇਹ ਕੌਣ ਸੀ ? ਕਿਸਦੀ ਆਵਾਜ਼ ਸੀ ਇਹ ? ਬੇਪਛਾਣ ! ਚਰਖੜੀਆਂ ਵਾਂਗ ਗਰਦਨ ਘੁੰਮੀਆਂ। ਅੱਗੇ ਤਾਂ ਕਦੇ ਆਵਾਜ਼ਾਂ ਬਾਰੇ ਇੰਨਾਂ ਭੁਲੇਖਾ ਪਿਆ ਹੀ ਨਹੀਂ ਸੀ। ਬੇਅੰਤ ਸਿੰਘ ਨੂੰ ਇਹ ਚੁੱਪ 'ਕਾਇਰ' ਜਾਪੀ। ਉਹ ਹੌਲੀ-ਹੌਲੀ ਅੱਗੇ ਵਧਿਆ; ਜਿੱਥੇ ਪਿੰਡ ਦਾ ਆਖਰੀ ਰਥਵਾਨ ਹਿਚਕੋਲੇ ਖਾਂਦਾ... ਆਖਰੀ ਸਫਰ ਖਤਮ ਕਰ ਰਿਹਾ ਸੀ। ਉਹਨੇ ਹੌਲੀ ਜਹੇ ਗਰਦਨ ਚੁੱਕ ਸੱਜੇ ਪਾਸੇ ਸਰਕਾਈ, ਫਿਰ ਉਦੋਂ ਹੀ ਖੱਬੇ ਪਾਸੇ ਵੱਲ ਖਿੱਚ ਲਈ।... ਬੇਵੱਸ ਨਜ਼ਰਾਂ ਭੀੜ ਵੱਲ ਸੁੱਟੀਆਂ। ਕੋਈ ਜਵਾਬ ਨਹੀਂ, ਕੋਈ ਠਰੰਮਾ ਨਹੀਂ... ਕੋਈ ਸਲਾਹ ਨਹੀਂ..। ਉਹਨੇ ਜ਼ੋਰ ਦੀ ਝੂਟੇ ਨਾਲ ਬੁੱਢੇ ਦੀ ਲੁਚਕਦੀ ਗਰਦਨ ਚੁਫੇਰੇ ਘੁਮਾਈ।(ਪਰ ਦੁਖਾਂਤ ਤਾਂ ਇਹ ਸੀ ਕਿ ਨਿਆਈ ਵੱਲ ਚਿਮਨੀ ਸੀ।) ਇਕ ਵਾਰ ਫਿਰ ਨਜ਼ਰਾਂ ਭੀੜ ਵੱਲ ਤੋਰੀਆਂ। ਸਭ ਕੁਝ ਉਸੇ ਤਰ੍ਹਾਂ...। ਪਰ ਲੰਬੇ ਸਮੇਂ ਬਾਅਦ ਕੋਈ ਨਵਾਂ ਚਿਹਰਾ ਅੰਦਰ ਪ੍ਰਵੇਸ਼ ਕਰ ਰਿਹਾ ਸੀ। ਝੁਕਿਆ ਹੋਇਆ.... ਹੱਥ ਵਿਚ ਡੰਡੋਰਕੀ ਫੜੀ। ਇਹ ਬੁੱਢੇ ਦੇ ਸਾਂਝੀ ਦੀ ਘਰ ਵਾਲੀ ਲੱਭੋ ਸੀ; ਜੋ ਲੰਬੇ ਸਮੇ ਤੋਂ ਹੁਣ ਤੱਕ ਇਕਲੀ ਹੀ ਰਹਿ ਰਹੀ ਸੀ। ਬੁੱਢੀ ਕੰਬਦੀ ਹੋਈ ਬੁੱਢੇ ਵੱਲ ਝੁਕੀ। ਬੇਅੰਤ ਸਿੰਘ ਤੋਂ ਬਿਨਾਂ ਉਹਦੇ ਚਿਹਰੇ

ਦੇ ਕੋਲ ਸ਼ਾਇਦ ਉਹ ਹੀ ਗਈ ਸੀ। ਕੁਝ ਚੇਹਰਿਆਂ ਦੀ ਘੂਰਦੀ ਅੱਖ ਬੁੱਢੀ ਵੱਲ ਘੁੰਮੀ ਪਰ ਉਹ ਮਹੌਲ ਬਣਾ ਚੁੱਕੀ ਸੀ। ਉਧਰ ਬੁੱਢੇ ਦਾ ਘੰਡ ਬੋਲਣ ਲੱਗ ਪਿਆ।

ਬੁੱਢੀ ਚੁੱਪ-ਚਾਪ ਹਾਲੇ ਵੀ ਆਪਣਾ ਕੰਮ ਜਾਰੀ ਰੱਖ ਰਹੀ ਹੈ। ਉਹ ਕਈ ਕੁਝ ਭੁੱਲ ਗਈ ਜਾਪਦੀ ਹੈ ; ਭੇਤ... ਭਿੱਟ... ਤੇ ਹੋਰ ਛੂਤਛਾਤ ਦੀਆਂ ਕਿਸਮਾਂ...। ਇਸ ਵਾਰੀ ਉਹਦਾ ਨਿੱਕਾ ਜਿਹਾ ਕਾਨ੍ਹਾ ਘੁੰਡ ਅੱਗੇ ਸਰਕਿਆ ਤੇ ਪਾਣੀ ਦਾ ਚਮਚਾ ਮੂੰਹ ਕੋਲ ਕੀਤਾ:

"ਭਾਈ ਹੁਣ ਤਾਂ ਘੁੰਡ ਚੱਕ ਲੈ... ਉਹ ਕਿਹੜਾ ਵਿਚਾਰਾ ਦੇਖਦਾ...।" ਕਿਸੇ ਨੇ ਬੁੱਢੀ ਦੇ ਇਸ ਤਾਲਮੇਲ ਨੂੰ ਚਣੌਤੀ ਦਿੱਤੀ। ਦੂਜਾ ਚਮਚਾ ਭਰ ਉਹ ਫਿਰ ਝੁਕੀ :

"ਭਾਈ ਜੀ ਅੱਖਾਂ ਤਾਂ ਖੋਲ੍ਹੋ...ਓ ਭਾਈ ਜੀ...।" ਉਹ ਝੁਕੀ ਹੋਈ ਹਾਲੇ ਵੀ ਇਹ ਅਹਿਸਾਸ ਦਿਵਾਉਣਾ ਚਾਹੁੰਦੀ ਸੀ ਕਿ ਕਿੰਨੀਆਂ ਹੀ ਗੱਲ੍ਹਾਂ ਕਾਰਨ ਉਹ ਹਾਲੇ ਵੀ ਉਹਦੇ ਉਪਰ ਨਿਰਭਰ ਕਰਦੀ ਹੈ। ਉਹ ਵਾਰ-ਵਾਰ ਇਹੋ ਵਾਕ ਦੁਹਰਾਦੀ ਰਹੀ ; ਪਰ ਡੁਬਦੀ ਗਈ ਟੁੱਟਦੀ ਗਈ ਉਹਦੀ ਆਵਾਜ਼...। ਉਹ ਸਿਰਹਾਣੇ ਵੱਲ ਘੁੰਮ ਚੁੱਪਚਾਪ ਮੰਜੇ ਦੀ ਪੈਂਦ ਵੱਲ ਭੁੰਜੇ ਜਾ ਬੈਠੀ। ਕਦੇ-ਕਦੇ ਜਦੋਂ ਉਹ ਹੰਝੂ ਪੋਚਦੀ ਤਾਂ ਉਹਦਾ ਮੂੰਹ ਨੰਗਾ ਹੋ ਜਾਂਦਾ; ਪਰ ਸਰਕਦੇ ਪੱਲੇ ਨੂੰ ਨੀਵਾਂ ਕਰਨਾ ਕਦੇ ਨਾ ਭੁੱਲਦੀ।

ਲੋਅ ਖਤਮ ਹੋ ਗਈ ਤੇ ਪਰਛਾਵਿਆਂ ਦਾ ਖੇਲ ਵੀ...। ਬੁੱਢੀ ਨੇ ਉਠ ਕੇ ਪਤਾ ਨਹੀਂ ਕਦੋਂ ਦੀਵਾ ਜਗ੍ਹਾ ਦਿੱਤਾ ਸੀ। ਬੁੱਢਾ ਫਿਰ ਲੰਬੇ ਸਾਹ ਲੈਣ ਲੱਗ ਪਿਆ ਹੈ। ਭੀੜ ਇਕ-ਇਕ ਛਿਣ ਵੇਖਣਾ ਚਾਹੁੰਦੀ ਹੈ। ਉਨ੍ਹਾਂ ਦੀਆਂ ਅੱਖਾਂ ਇਹ ਉਡੀਕ ਵਿਚ ਹਨ ਕਿ ਕਦੋਂ ਉਹ ਅੰਦਰੋਂ ਫੈਸਲਾ ਸੁਣ ਸਕਣ' 'ਬੁੜ੍ਹਾ ਚੱਲ ਵਸਿਆ''... ਕੋਈ ਅੰਦਰੋ ਫੈਸਲਾ ਸੁਣੇ ਕਿੰਨੀ ਦੇਰ ਹੋ ਗਈ ਸੀ ? ਇਕ ਮੌਕਾ...। ਉੱਧਰ ਬੁੱਢੇ ਦੀ ਅੰਦਰਲੀ ਜੰਗ ਹੋਰ ਤਿੱਖੀ ਹੋ ਗਈ। ਭਾਵੇਂ ਮੂੰਹ 'ਤੇ 'ਭਰੂਣ' ਆ ਗਈ ਸੀ। ਪਰ ਫਿਰ ਵੀ ਉਹ ਕੋਈ ਸਮੂਹਕ ਹੱਤਿਆ ਕਰਨੀ ਚਾਹੁੰਦਾ ਸੀ। ਅੱਖਾਂ ਦੀ ਧੀਰੀ ਖੜੀ ਤੇ ਸਾਹਾਂ ਦਾ ਦੌਰ ਵੀ...। ਇਹ ਉਸ ਲੜਾਈ ਦਾ ਆਖਰੀ ਦ੍ਰਿਸ਼ ਸੀ। ਆਪਣੇ ਪਿਛਲੇ ਕੀਤੇ ਫੈਸਲਿਆਂ ਤੋਂ ਡਰੇ ਹੋਏ ਚੇਹਰਿਆਂ ਨੇ ਨਿਰਣੇ ਤੋਂ ਪਹਿਲਾਂ ਕੁਝ ਵਿਥ ਪਾਉਣੀ ਚਾਹੀ; ਇਸੇ ਦੌਰਾਨ ਇਕ ਭਿਆਨਕ ਕੰਨ ਪਾੜਵਾਂ ਸ਼ੋਰ-ਗੂੰ-ਗੂੰ-ਊਂ-ਊਂ। ਥਰਮਲ ਦਾ ਸੇਫਟੀ ਵਾਲਵ ਖੁਲ ਗਿਆ। ਘਟਨਾ-ਫੈਸਲੇ-ਬੁੱਢਾ-ਮੌਤ-ਸਭ ਖਤਮ-। ਉਹ ਤੇਜ਼ੀ ਨਾਲ ਉੱਧਰ ਵੱਲ ਘੁੰਮੇ-। ਇਨ੍ਹਾਂ ਆਵਾਜ਼ਾਂ ਦੇ ਕੰਨ ਆਦੀ ਕਿਉਂ ਨਹੀਂ ਹੋ ਰਹੇ ? ਕੋਈ ਇਨ੍ਹਾਂ ਆਵਾਜ਼ਾਂ ਨਾਲ ਸਾਡਾ ਫੈਸਲਾ ਕਿਉਂ ਨਹੀਂ ਕਰਾਉਂਦਾ ? ਚੇਹਰਿਆਂ ਤੇ ਵਿਰਲਾਪ ਆ ਗਿਆ।

ਬਾਹਰ ਮੁਸਲਾਧਾਰ ਮੀਂਹ ਪੈ ਰਿਹਾ ਹੈ। ਉਹ ਸਭ ਤਾਂ ਕਦੋਂ ਦੇ ਚਲੇ ਗਏ ਨੇ। ਉਹ ਪਰਛਾਵਿਆਂ ਜਿਹੀਆਂ ਸ਼ਕਲਾਂ, ਰਿਸ਼ਤਿਆਂ ਤੋਂ ਬਹੁਤ ਪਿੱਛੇ ਰਹਿ ਚੁੱਕੀਆਂ ਸੰਭਾਵਨਾਵਾਂ-। ਆਖਰ ਆਏ ਕਿਉਂ ਸਨ ? ਮੈਨੂੰ ਉਨ੍ਹਾਂ ਕਿਸੇ 'ਰਿਸ਼ਤੇ' ਨਾਲ ਕਿਉਂ ਨਹੀਂ ਬੁਲਾਇਆ। ਉਹ ਇਹ ਦਾਅਵਾ ਕਰਨਾ ਚਾਹੁੰਦਾ ਸੀ ਕਿ ਜੋ ਕੁਝ ਮੈਂ ਮੰਗ ਰਿਹਾ ਹਾਂ, ਉਹ ਮੇਰਾ ਅਧਿਕਾਰ ਰਹਿ ਚੁਕਿਆ ਹੈ ? ਫਿਰ ਉਹੀ ਸ਼ਕਲਾਂ-ਬਿਸਾਵਾ-ਤੇਜ ਕੁਰ-ਪਿਆਰਾ-ਦਿਆਲਾ-ਹੋਰ ਕਿੰਨੇ ਹੀ-। ਉਹਨੇ ਤੇਜ਼ੀ ਨਾਲ ਬਾਰੀ ਅੰਦਰ ਸਿਰ ਰੱਖ ਕੇ ਬਾਹਰ ਅੰਨ੍ਹੇ ਹੋਏ ਚੋਰਸਤੇ ਵੱਲ ਵੇਖਿਆ। ਉਹ ਵਾਪਸ ਕਿਵੇਂ ਘਰ ਪਰਤੇ ਹੋਣਗੇ ? ਹੌਲੀ-ਹੌਲੀ ਉਹਨੂੰ ਕੋਈ ਆਪਣੇ ਵੱਲ ਅਗਵਾ ਕਰ

ਰਿਹਾ ਹੈ। ਉਹਨੇ ਤੇਜ਼ੀ ਨਾਲ ਗਰਦਨ ਝਟਕੀ। ਸੱਚਮੁੱਚ ਹੀ ਉਹ ਘੱਟੋ ਘੱਟ ਹੁਣ ਸਮੂਹਕ ਸੁਰੱਖਿਆ ਬਾਰੇ ਨਹੀਂ ਸੋਚੇਗਾ।

ਬੁੱਢੇ ਦੇ ਕੋਠੇ ਵਿਚ ਚੁੱਪ ਚਾਂ-। ਕੋਈ ਖੂੰਜੇ ਵਿਚ ਗੋਲਮੋਲ ਹੋਈ ਚੁੱਪ ਚਾਪ ਬੈਠਾ ਹੈ।

"ਇਹ ਬੁੜੀਏ-ਤੂੰ ਬੈਠੀ-ਜਦ ਮੈਂ ਹੈਗਾ-।" ਕੜ੍ਹਕਦੇ ਬੋਲਾਂ ਨਾਲ ਬੁੱਢੀ ਦਾ ਗਿੱਲ੍ਹਾ ਚੇਹਰਾ ਉਪਰ ਉੱਠਿਆ। ਅੱਖਾਂ ਫਿਰ ਅੱਡੀਆਂ ਰਹਿ ਗਈਆਂ, ਬੁੱਢੀ ਉੱਤਰ ਦੇਣ ਦੀ ਤਿਆਰੀ ਕਰ ਰਹੀ ਸੀ।

"ਭਾਈ ਬੇਅੰਤ ਸਿਆਂ-ਮੇਰੇ ਵਾਸਤੇ ਤਾਂ ਆਹੀ ਤਾ ਅਖੀਰੀ ਠੂਠਾ-ਭਲਾਂ ਰਿਹਾ ਨੀ-ਤਾਂ ਬੀ ਭਾਈ ਆਸ ਤਾਂ ਰੈਂਦੀਓ ਕਮੀਣ ਨੂੰ-।"

"ਜਾਹ ਤੂੰ ਮੈਂ ਹੈਗਾ ਹਾਲੇ।"

ਉਹ ਹੌਲੀ-ਹੌਲੀ ਅਖਰੋਟਾਂ ਦੇ ਛਿਲਕਿਆਂ ਵਾਂਗ ਹੱਡ ਖੜਕਾਉਂਦੀ ਉੱਠੀ। ਫਿਰ ਜਦੋਂ ਤੱਕ ਖੂੰਡੀ ਤੇ ਪੂਰਾ ਭਾਰ ਨਾ ਆਇਆ, ਕੁਝ ਕਹਿਣ ਤੋਂ ਆਪਣੇ ਆਪ ਨੂੰ ਵਰਜਦੀ ਰਹੀ।

"ਅੱਛਾ ਭਾਈ-ਮੁਰਦੇ ਨੂੰ ਕੱਲਾ ਨਾ ਛੱਡੀ - ਕੱਚੀ ਘੜੀ ਵੀ-।"

ਉਹ ਚੁੱਪ ਚਾਪ ਦੋ ਕਦਮ ਪਿੱਛੇ ਦਰਵਾਜੇ ਤੱਕ ਉਹਦੇ ਨਾਲ ਆਇਆ। ਫਿਰ ਗਿੱਲ੍ਹੇ ਵਿਚ ਕਿਸੇ ਦੀ 'ਛੜੱਪ' ਕਰਕੇ ਡਿੱਗਣ ਦੀ ਆਵਾਜ਼ ਆਈ।

"ਯੇ ਬੁੜੀਆ--ਦਿਖਤਾ ਨਹੀਂ ਤੁਜੇ-।"

"ਕਿਹੜਾ ਓਏ!" "ਇਕ ਕੰਨ ਪਾੜਵਾਂ ਲਲਕਾਰਾ। ਉਸ ਤੋਂ ਬਾਅਦ ਚੁੱਪ। "ਕੀ ਮੈਂ ਹੀ ਏਨੀ ਉਚੀ ਚੀਖਿਆ ਸਾਂ।" ਉਹਨੇ ਆਪਣੇ ਕੋਲੋਂ ਪੁਛਿਆ। ਮੋੜ ਮੁੜਦੀ ਸਾਰ ਉਹ ਲੋਕ ਫਿਰ ਸਧਾਰਨ ਹਾਲਤ ਵਿਚ ਗੱਲਾਂ ਕਰਨ ਲੱਗ ਪਏ ਸਨ। ਪਰ ਬੁੱਢੀ ਦਾ ਕੋਈ ਥਹੁ ਪਤਾ ਨਹੀਂ ਸੀ ਲੱਗ ਰਿਹਾ। ਉਹ ਬਿਜਲੀ ਚਮਕਣ ਦੀ ਉਡਕ ਕਰਨ ਲੱਗਾ। ਹਲਕੀ ਹਲਕੀ ਭੂਰ- ਕਾਲਾ ਆਸਮਾਨ- ਪਰ ਚਮਕ ਕੋਈ ਨਹੀਂ-। ਉਹਨੇ ਸਾਹਸ ਨਾਲ ਦੋ ਕਦਮ ਹੋਰ ਅੱਗੇ ਪੁਟੇ। ਸਾਹਮਣੇ ਡਿੱਗੇ ਸਿਗਨਲ ਦੀਆਂ ਲਾਲ ਬੱਤੀਆਂ ਚਮਕ ਰਹੀਆਂ ਨੇ। ਸ਼ਾਇਦ ਰਾਤ ਦਾ ਕੋਲਾ ਆਉਣ ਵਾਲਾ ਹੈ। ਇਕ ਜ਼ੋਰਦਾਰ ਲਿਸਕਾਰਾ-। ਸਿਰੇ ਤੱਕ ਗਲੀ ਸਾਫ-। ਬੁੱਢੀ ਘਰ ਪੁੱਜ ਗਈ ਹੋਵੇਗੀ।

ਉਹ ਇਕ ਵਾਰ ਫਿਰ ਬੁੱਢੇ ਵੱਲ ਘੁੰਮਿਆ। ਉਹੀ ਅੱਡਿਆਂ ਮੂੰਹ-ਸਥਿਰ ਪੁਤਲੀਆਂ। ਸਿਰ ਉਪਰੋਂ ਸਾਫਾ ਲਾਹ ਉਹਨੇ ਮੂੰਹ ਢੱਕ ਦਿੱਤਾ। "ਪਾਖਰ ਤੇਰੇ ਗੈਲ੍ਹ ਹੋਰ ਕਿਆ ਕਿਆ ਮਰਿਆ?" ਉਹ ਇਸ ਤੋਂ ਅੱਗੇ ਕੁਝ ਹੋਰ ਨਹੀਂ ਸੀ ਕਹਿਣਾ ਚਾਹੁੰਦਾ। ਉਹ ਖਾਲੀ ਖੂੰਜਾ-ਇਕ ਪਾਸੇ ਪਈ ਉਹਦੀ ਪਾਟੀ ਚਾਦਰ-ਸਿਆਪੇ ਵਾਸਤੇ ਵਿਛਾਈ 'ਫੂੜੀ', ਸਾਇਦ ਉਹ ਦੁਬਾਰਾ ਵਾਪਸ ਨਹੀਂ ਸੀ ਲਿਜਾਣਾ ਚਾਹੁੰਦੀ। ਉਹਦੇ ਕਦਮ ਹੌਲੀ-ਹੌਲੀ ਉਧਰ ਵੱਲ ਖਿਸਕੇ, ਫੂੜੀ ਉਪਰ ਖੜਕੇ ਉਹਨੇ ਯਾਦ ਕੀਤਾ ਕਿ ਮੈਂ ਇੱਥੇ ਬੈਠਣੇ ਲਈ ਆਇਆ ਸਾਂ। ਤਲੀਆਂ ਨੂੰ ਕਿਸੇ ਸ਼ੈਅ ਨੇ ਝੱਸਿਆ, ਉਂਗਲਾਂ ਦੀਆਂ ਕੋਰਾਂ ਦਾ ਅਕੜਾਅ ਵਧਿਆ। ਕੁਝ ਸੀ ਜੋ ਉਹਨੂੰ ਬੈਠਣ ਨਹੀਂ ਸੀ ਦੇ ਰਿਹਾ। ਉਹ ਇਸ ਰਾਖਵੀ ਜਗ੍ਹਾ ਨੂੰ ਛੱਡ ਤੇਜੀ ਨਾਲ ਫਿਰ ਦੇਹਲੀ ਵਲ ਵਧਿਆ। ਉਹਨੂੰ ਵਿਸ਼ਵਾਸ ਨਹੀਂ ਸੀ ਹੋ ਰਿਹਾ ਕਿ ਸਵੇਰ ਤੋਂ ਲੈ ਕੇ ਹੁਣ ਤੱਕ ਇਕ ਦਿਨ ਹੀ ਲੰਘਿਆ ਹੋਵੇਗਾ।

ਬਾਹਰ ਸੜਕ ਉੱਤੇ ਕੰਬਦੀਆਂ ਖਾਮੋਸ਼ੀਆਂ ਦੀਆਂ ਆਵਾਜ਼ਾਂ। ਬਾਰਸ਼ ਤਾਂ ਕਦੋਂ ਦੀ ਹੱਟ ਗਈ ਹੈ; ਐਵੇਂ ਚਪਟੀਆਂ ਚੀਜ਼ਾਂ ਤੇ ਟਿਕਿਆ ਕੋਈ ਪਾਣੀ ਦਾ ਤੁਪਕਾ ਡਿੱਗ ਰਿਹਾ ਹੈ। ਸੜਕ ਤੇ ਪੈੜ ਚਾਲ...। ਤੇਜ਼ ਰੋਸ਼ਨੀ ਵਾਲੀ ਕੋਈ ਸ਼ੈਅ ਟੋਬੇ ਵਾਲੇ ਮੋੜ ਨੂੰ ਜਗਮਗਾਉਂਦੀ ਥਰਮਲ ਵੱਲ ਮੁੜ ਪਈ ਹੈ। ਅਜ਼ਨਬੀ ਪੈੜ ਚਾਲ ਹੋਰ ਨੇੜੇ...। ਲਗਾਤਾਰ ਨੇਤਕੀ ਹਮਲਿਆਂ ਦਾ ਤਜ਼ਰਬਾ...। ਪੈੜ ਚਾਲ ਖਤਰੇ ਨਾਲ ਭਰੀ ਹੋਈ। ਫਿਰ ਆਵਾਜ਼ਾਂ। "ਅੱਜ ਜਰਨੇਸਨ ਫਿਰ ਨੀ ਮਿਲਿਆ" "ਕਿਹੜਾ ਟੈਮ ਹੋ ਗਿਆ ਤੁਰ ਪਓ...।" ਪੈੜਚਾਲ ਖਤਮ... ਆਵਾਜ਼ਾਂ ਮੱਧਮ। ਲੰਘ ਗਏ ਪਿੰਡ ਦੀ ਵਿਚਕਰਲੀ ਗਲੀ ਨੂੰ ਪਾੜਦੇ। ਦੂਰ ਝੌਂਪੜੀ ਵਿਚ ਕੋਈ ਤੀਵੀਂ ਗਰਜ਼ ਰਹੀ ਹੈ। ਫਿਰ ਚੁੱਪ...। ਉਹ ਝਟਕਾ ਮਾਰ ਉਠਿਆ; ਤਾਕੀ ਤੋਂ ਸੁੰਨੀ ਹੋਈ ਸੜਕ ਵੱਲ ਵੇਖਿਆ। ਸ਼ਾਇਦ ਹੁਣ ਆਵਾਜ਼ਾਂ ਨਹੀਂ ਆਉਣੀਆਂ; ਆਖਰੀ ਸਿਫਟ ਵਾਲੇ ਲੰਘ ਗਏ ਨੇ। ਉਹਨੇ ਤਾਕੀ ਦਾ ਦੂਜਾ ਪੱਲਾ ਵੀ ਖੋਲ੍ਹ ਦਿੱਤਾ।

ਕਈ ਸਾਲ ਪੁਰਾਣੀਆਂ ਆਵਾਜ਼ਾਂ... ਯਾਦਾਂ ਦੀ ਡੰਡੀਓ ਡੰਡੀ...। "ਆਹੋ ਆਹੋ ਹੁਣ ਤਾਂ ਸੋਹਣਾ ਛਿੱਟਾ ਹੋ ਗਿਆ... ਬਹ ਆਠਰੇ ਤੇ ਦਾਣੇ ਦੱਬਣ ਦੀ ਕਰੋ... ਪਾਦੋ ਪਛੇਲੇ ਨੂੰ ਘਾਸਾ.... ਗਲੀਆਂ ਵਿਚ ਲੰਘਦੇ ਲੋਕਾਂ ਦੀਆਂ ਗੱਲਾਂ... ਓ ਓ ਓ ਹੋ ਮਰਜੇਂ ਭੂੰਗਿਆ... ਕੱਢ ਲੈ ਚਾਰ ਹਲਾਈਆਂ... ਹੁੰਬਸ.. ਕਰਤੀ ਬਾਈ ਗੁਡਾਈ... ਹਾਂ ਲੱਗੇ ਵੇ... ਲੰਘ ਗਿਆ ਕੋਈ ਪੁੱਛ ਕੇ... ਓਹ ਬਾਈ ਸਾੜੇ ਹਾਜ਼ਰੀ ਨੂੰ ਕਹੀਂ ਓ ਘੜੋਲਾ ਜੀ ਤੁਰਦੀਓ ਨਹੀ... ਹੁੰਬਸ ਹੋਰ ਵੱਧ ਗਿਆ... ਭਾਦੋਂ ਦਾ ਮਹੀਨਾ... ਜੀਰੀਆਂ ਉੱਪਰ ਸਪਰ੍ਹੇ... ਆਹੋ ਆਹੋ ਭਾਦੋਂ ਮਾਂ ਈ ਜੱਟ ਸਾਧ ਹੋਇਆ ਤਾ... ਸਾਂਝੀ ਮਖੌਲ ਕਰਕੇ ਲੰਘ ਗਿਆ... ਪਰੇ ਪਿੜਾਂ ਵਿਚ ਚਮਾਰੀਆਂ ਮੱਕੀਆਂ ਕੱਢ ਰਹੀਆਂ... ਆਹ ਕਾਹਨੂੰ ਲਿਆਂਦੀ ਹੇੜ... ਕੁੜੇ ਤੇਰਾ ਨੀ ਸਾਰੀ ਉਮਰ ਘਰ ਆਲੇ ਗੈਲ ਕਰੂਰਾ ਮਿਲਿਆ... ਜੈ ਕਿਸੇ ਭਾਟੜੇ ਗੈਲ ਬਾਹ ਪੈਂਦਾ ਤਾਂ ਪਤਾ ਲੱਗਦਾ... ਆਹੋ ਭਾਈ ਜਟ ਤਾਂ ਮੇਵਾਂ ਚੂਪਣੇ ਆਲਾ, ਖਾਣੇ ਆਲਾ ਨੀ..... ਕੱਤਕ ਚੜ੍ਹ ਗਿਆ... ਗਲੀ ਵਿਚ ਖੁਰਾਂ ਤੇ ਹਲਸ ਦੇ ਘਾਸੇ ਦੀ ਆਵਾਜ਼ ... ਬਲਦ ਦਾ ਇਕ ਪੈਰ ਤਿਲਕ ਕੇ ਨਾਲੀ ਵਿਚ ... ਸਿਰ ਮੂੰਹ ਭਰ ਗਿਆ... ਕੋਈ ਹੱਥ ਨਹੀਂ ਵੇਹਲਾ... ਤੜਕੇ-ਤੜਕੇ ਪੱਕੇ ਤੋਲ ਦੀ ਗਾਲ... ਪਰੇ ਕੋਈ ਟਰੈਕਟਰ ਸਟਾਰਟ ਕਰ ਰਿਹਾ... ਭਰ ਸਿਆਲ... ਕਣਕਾਂ ਨੂੰ ਪਾਣੀ... ਪਿੜਾਂ ਵਿਚ ਉੱਡਦੀਆਂ ਧੂੜਾਂ... ਖੁੱਲ੍ਹੇ ਆਕਾਸ਼... ਖੁੱਲ੍ਹੇ ਮੈਦਾਨ...।"

ਹੁਣ ਉਹ ਤੇਜ਼ੀ ਨਾਲ ਚੌਂਕ ਵਾਲੇ ਮੋੜ ਤੋਂ ਵਾਪਸ ਮੁੜ ਰਿਹਾ ਸੀ। ਉਹ ਕਦੋਂ ਬਾਹਰ ਨਿਕਲਿਆ ਸੀ ? ਅਚਾਨਕ ਉਹਨੂੰ ਆਪਣੇ ਸਾਹਸ ਤੇ ਹੈਰਾਨੀ ਹੋਈ। ਬੱਸ ਆਵਾਜ਼ਾਂ ਦੇ ਝੁਰਮਟ ਹੀ ਸਨ; ਜਿਹੜੇ ਆਪਣੇ ਨਾਲ ਵਹਾ ਲੈ ਗਏ ਸਨ। ਉਸੇ ਤਰ੍ਹਾਂ ਬੁੱਢੇ ਦੇ ਕਮਰੇ 'ਚ ਦਾਖਲ ਹੋਇਆ। ਬੁੱਢਾ ਆਪਣੇ ਬੰਧਨਾਂ ਤੋਂ ਮੁਕਤ ਹੋ ਕੇ ਚਲਾ ਗਿਆ। ਅੰਦਰੋਂ ਈਰਖਾ ਵਾਂਗ ਹਵਾ ਨਿਕਲੀ; ਪਰ ਦੂਜੇ ਪਲ ਉਹ ਕੁਝ ਹੋਰ ਨੇੜੇ ਹੋਇਆ। ਨਹੀਂ... ਉਹ ਤਾਂ ਉਹਨੂੰ ਇਕ ਬਹੁਤ ਵੱਡ ਜ਼ਿੰਮੇਵਾਰੀ ਸੌਂਪ ਗਿਆ। ਏਨੇ ਮੋਰਚਿਆਂ ਤੇ ਇਕੱਲਾ ਲੜਨਾ... ਬਿਨਾਂ ਅਸ਼ੀਰਵਾਦ ਤੋਂ...। ਤੇਜ਼ੀ ਨਾਲ ਮੂੰਹ ਨੰਗਾ ਕੀਤਾ ਤੇ ਚੁੰਮ ਲਿਆ। ਉਹ ਭੈਭੀਤ ਹੋਇਆ ਚੁਫੇਰੇ ਘੁੰਮਿਆਂ ; ਜਾਪਿਆ ਉਹਦੇ ਬੁੱਲ੍ਹਾਂ ਦੀਆਂ ਜੜ੍ਹਾਂ ਉੱਥੇ ਹੀ ਰਹਿ ਗਈਆਂ ਨੇ। ਨੀਂਦ ਵਿਚੋਂ ਹੁਣੇ-ਹੁਣੇ ਜਾਗੀ ਇਕ ਮਰੀਅਲ ਜਿਹੀ ਮੱਖੀ ਵਾਰ-ਵਾਰ ਚੇਹਰੇ ਉਪਰ ਭਿਣ-ਭਿਣ ਕਰਨ ਲੱਗੀ।

ਉਹਨੇ 'ਬੁੱਢੀ' ਦੇ ਖਾਲੀ ਖੂੰਜੇ ਵੱਲ ਵੇਖਿਆ... ਤੇ ਹਥੇਲੀ ਨਾਲ ਉਹਨੂੰ ਉੱਧਰ ਵੱਲ ਉਡਾਉਣ ਲੱਗਾ...।

ਨੀਂਦ ਨਹੀਂ ਆ ਰਹੀ...। ਰਾਤ ਨਹੀਂ ਲੰਘ ਰਹੀ...। ਪੁਰਾਣੀਆਂ ਦਰਦਨਾਇਕ ਯਾਦਾਂ ਫਿਰ ਅੰਦਰ ਨੂੰ ਸਰਕ ਰਹੀਆਂ ਨੇ । ਭੂਤਕਾਲ ਦੇ ਪਹੀਏ ਫਿਰ ਚੱਲ ਪਏ ਨੇ। ਤਾਕੀ ਥਾਈਂ ਅੰਦਰ ਆ ਰਹੀ ਹੈ 'ਸਰਸੇ' ਉਪਰੋਂ ਸਪੱਰਸ਼ ਹੋ ਕੇ ਠੰਡੀ ਹਵਾ... ਕਿਹੋ ਜਿਹੀ ਗੰਧ ਹੈ ਸੜੇ ਹੋਏ ਕੋਲੇ ਦੀ...। ਤਪ ਰਹੀ ਹੋਵੇਗੀ ਕੱਚੀ ਧਰਤੀ...। ਹੁਣ ਕੋਈ ਚਾਰਾ ਨਹੀਂ... ਸੁੱਟ ਦਿਓ ਭੂਤਕਾਲ ਦੇ ਖੂਹ ਵਿਚ ਆਪਣੇ ਆਪ ਨੂੰ... ਆਉਣ ਦਿਉ ਦ੍ਰਿਸ਼...।

... ਸਮਝ ਨਹੀਂ ਸੀ ਆ ਰਹੀ ਕਿ ਉਨ੍ਹਾਂ ਅੱਜ ਅਰਦਾਸ ਵਿਚ ਕੀ ਗਲਤ ਮੰਗ ਲਿਆ। ਬੀਜ ਤੋਲੇ ਹੋਏ ਹੀ ਰਹਿ ਗਏ ਸਨ। ਸਿਰਫ ਪਾਖਰ ਹੀ ਸੀ ਜੋ ਇਕ ਵਾਰ ਧਰਮਸ਼ਾਲਾ ਕੋਲ ਆ ਕੇ ਵਾਪਸ ਖੇਤਾਂ ਵੱਲ ਚੱਲ ਪਿਆ ਸੀ। ਲੋਕ ਚੁੱਪ-ਚਾਪ ਉਹਦੀ ਵਾਪਸੀ ਦੀ ਉਡੀਕ ਕਰਦੇ ਰਹੇ। ਫਿਰ ਘਟਨਾ ਤੇਜ਼ੀ ਨਾਲ ਅੱਗੇ ਵਧੀ। ਹੁਣ ਬੇਅੰਤ ਸਿੰਘ ਵਾਹੋ ਦਾਹ ਉੱਧਰ ਵੱਲ ਜਾ ਰਿਹਾ ਸੀ।

"ਤਾਇਆ ਹੁਣ।" "ਬੇਅੰਤ ਸਿਆਂ ਤੂੰ ਹੈਗਾ ਹਾਲੇ...।" ਉਹ ਤੇਜ਼ੀ ਨਾਲ ਘੁੰਮਿਆ। ਫਿਰ ਸਾਰੀ ਧਰਤੀ ਕਾਲੀ ਢੇਰੀ ਬਣ ਗਈ...। ਰਾਤ ਪੱਕੇ ਪਹਿਰ ਹੋਣ ਲੱਗੀ...। ਉਹ ਚੱਪ-ਚਾਪ ਆਪੋ ਆਪਣੀ ਗਲੀ ਦਾ ਮੋੜ ਮੁੜ ਗਏ। ਕਦਮਾਂ ਦੀ ਆਵਾਜ਼ ਬੰਦ। ਹੌਲੀ-ਹੌਲੀ ਦੋਵੇਂ ਫਿਰ ਉਸੇ ਤਰ੍ਹਾਂ ਮੋੜ ਤੇ ਆਏ। ਇਕ ਭੈ-ਭੀਤ ਮਿਲਣੀ...। ਵਾਪਸ ਤੇਜ਼ ਕਦਮੀ; 'ਥਫਕ-ਥਫਕ' ਦੀ ਆਵਾਜ਼ ; ਸ਼ਾਇਦ ਉਹਨਾਂ ਗੁਪਤ ਸੰਧੀ ਕਰ ਲਈ ਸੀ। (ਕਦਮ ਦੀ ਆਵਾਜ਼ ਨਾਲ ਹੀ ਉਹ ਘਰ ਸੁਰੱਖਿਅਤ ਪੁੱਜ ਸਕਣਗੇ)।

ਫਿਰ ਇਕ ਦਿਨ...। ਪਾਖਰ ਦੀ ਉੱਚੀ-ਉੱਚੀ ਚੀਖਣ ਦੀ ਆਵਾਜ਼...। "ਚਲੇ ਜਾਓ ਸਾਲਾ ਦਰਯੋਧਨ ਦਾ ਕੋੜਮਾ...।' ਪੂਰਾ ਪਰਿਵਾਰ ਟਰੱਕ ਤੇ ਸਾਮਾਨ ਲੱਦੀਂ ਤਿਆਰ ਖੜ੍ਹਾ ਸੀ। ਉਹਨੇ ਆਪਣੀ ਹਲ ਪੰਜਾਲੀ, ਤਿੰਨ ਟੰਗੀ ਖੁਰਲੀ ਤੇ ਹੋਰ ਕਿੰਨਾ ਹੀ ਨਿੱਕ-ਸੁੱਕ ਇਕ ਪਾਸੇ ਰੱਖ ਲਿਆ ਸੀ। ਹੁਣ ਉਹਦਾ ਪੋਤਾ ਤੋਤਲੀ ਆਵਾਜ਼ ਵਿਚ ਆ ਕੇ ਬੋਲਿਆ। "ਬਾਬੇ ਆਹ ਖੁਰਪਾ ਲੇ ਦਮਾ...।" ਇਸ ਵਾਰੀ ਉਹਦੇ ਉਲਝੇ ਹੱਥਾਂ ਨੇ ਅਜੀਬ ਕਿਸਮ ਦੀ ਹਰਕਤ ਕੀਤੀ, ਜਿਵੇਂ ਕੋਈ ਅਜਿਹੀ ਚੀਜ਼ ਪਕੜੀ ਹੋਵੇ, ਜੋ ਇੱਥੇ ਨਹੀਂ ਹੈ। "ਲੇ ਜਾ ਸਹੁਰਿਆ ਜੇ ਆਦ ਰਖੂੰਗਾ...।" ਉਹਦੀ ਆਵਾਜ਼ ਵਿਚ ਆਵੇਗ ਆ ਗਿਆ। ਖੁਰਪਾ ਰੱਖ ਪੋਤਾ ਫਿਰ ਵਾਪਸ ਆਇਆ।

"ਬਾਬੇ ਆਹ ਕੁਹਾੜੀ ਦੇ ਦੇ ...।" ਇਸ ਵਾਰੀ ਉਹ ਕੁਝ ਨਾ ਬੋਲਿਆ। (ਉਹਨੂੰ ਇਹ ਵੀ ਸਾਜਿਸ਼ ਦਾ ਹੀ ਕੋਈ ਹਿੱਸਾ ਜਾਪਿਆ।)

"ਆ ਜਾ ... ਮੇਰੇ ਕੋਲ... ਬਥੇਰੇ ਉੱਥੇ...।" ਬੁੱਢੀ ਪ੍ਰੇਮੋ ਨੇ ਅਜੀਬ ਢੰਗ ਨਾਲ ਹੱਥ ਘੁਮਾਇਆ। ਬੇਅੰਤ ਸਿੰਘ ਸੰਦੂਕ ਫੋਲਦੀ ਪ੍ਰੇਮੋ ਤਾਈ ਕੋਲ ਜਾ ਕੇ ਬੋਲਿਆ, "ਤਾਈ ਤੂੰ ਤਾਂ ਰੈਹ ਜਾਂਦੀ...।" ਉਹ ਅਣਸੁਣਿਆ ਕਰ ਰਸਤੇ ਵਿਚ ਪਈ 'ਕਹੋਲੀ' ਨਾਲ ਠੋਕਰ ਖਾਂਦੀ, ਅੱਗੇ ਲੰਘ ਗਈ।

"ਉਹ ਬੇਅੰਤ ਸਿਆਂ... ਜਦ ਮੱਖੀ ਇਕ ਵਾਰ ਸੀਰੇ ਮਾਂ ਗਿਰ ਜਵੈ।" ਪਾਖਰ ਨੇ ਟਰੱਕ

ਤੁਰਦਾ ਵੇਖ ਗੱਲ ਵਿਚਕਾਰ ਹੀ ਛੱਡ ਦਿੱਤੀ...। ਫਿਰ ਉਹ ਮੰਜੇ ਉੱਪਰ ਬੈਠਾ-ਬੈਠਾ ਅੱਗੇ ਵੱਲ ਝੁਕਿਆ : "ਬਾਬਾ ਖੀਰਲੇ ਦਿਨਾਂ ਮਾਂ ਕਹਿੰਦਾ ਹੁੰਦਾ ਤਾ... 'ਲੱਗੀਆਂ' ਜੋਕਾਂ ਤੇ ਐਨਾ ਭੈਅ ਨੀ ਆਉਂਦਾ ਜਿੰਨਾਂ ਗਿਰੀਆਂ ਦੇਖ ਕੇ।" ਤੇ ਫਿਰ ਚੁੱਪਚਾਪ ਭੀੜੀ ਗਲੀ ਵਿਚੋਂ ਹੌਲੀ-ਹੌਲੀ ਨਿਕਲਦੇ ਟਰੱਕ ਵੱਲ ਵੇਖਣ ਲੱਗਾ।

ਉਸ ਦਿਨ ਵੀ ਹਾਲੇ ਨਿਆਂਈ ਨੂੰ ਜਾਂਦੀ ਪਹੀ ਤੇ ਕੁਝ 'ਖੁਰਾਂ' ਦੇ ਨਿਸ਼ਾਨ ਅਜੇ ਬਾਕੀ ਸਨ। ਪਾਖਰ ਚੁੱਪਚਾਪ ਬਲਦੂ ਤੇ ਬੀਜ ਲੈ ਕੇ ਨਿਕਲ ਪਿਆ ਸੀ।

"ਪਾਖਰ ਸਿਆਂ ਕਾਹਨੂੰ ਵਾਟ ਕੌੜੀ ਕਰਦ੍ਹਾਂ...?"

ਉਹਨੇ ਤੇਜ਼ੀ ਨਾਲ ਗਰਦਨ ਘੁੰਮਾਈ ਸੀ।

"ਹੁਣ ਮੈਂ ਇਹ ਅੱਲ ਪੁਆਕੇ ਮਰਾਂ...।" ਪੂਰੇ ਪਿੰਡ ਨੂੰ ਚੀਰਦੀ ਗਈ ਸੀ ਉਹਦੀ ਆਵਾਜ਼; ਗਲੀ ਦੀ ਹਰ ਦੇਹਲੀ ਤੇ ਚੀਖਦੀ..."ਹੁਣ ਤੁਸੀਂ ਇਹ ਅੱਲ ਪੁਆਕੇ ਮਰੂਗੇ...।" ਫਿਰ ਉਹ ਬੇਪ੍ਰਵਾਹ ਅੱਗੇ ਵਧਦਾ ਗਿਆ... ਬਿਨ੍ਹਾਂ ਕੁਝ ਕਹੇ ਉਹਨੇ ਵੱਖ-ਵੱਖ ਖੇਤਾਂ ਦੀ ਮਿੱਟੀ ਚਾਦਰ ਦੇ ਲੜ੍ਹਾਂ ਨਾਲ ਬੰਨੀ... ਤੇ ਇਕ ਵੱਡੀ ਪੰਡ ਬੰਨ੍ਹ ਵਾਪਸ ਮੁੜ ਆਇਆ ਸੀ। ਇਕ ਇਕ ਖੇਤ ਦੀ ਮਿੱਟੀ ਵੱਖ-ਵੱਖ ਭਾਂਡਿਆਂ ਵਿਚ ਪਾ ਦਿੱਤੀ। ਉਹਨੂੰ ਹੁਣ ਤਕ ਇਕ ਇਕ ਖੇਤ ਦੀ ਮਿੱਟੀ ਦੀ ਪਛਾਣ ਸੀ। ਕਈ ਕਈ ਵਾਰ ਉਹ ਸੁਭਾਵਕ ਹੀ ਕਹਿ ਦਿੰਦਾ, "ਓਹ ਵੇਹੜੇ ਆਲੇ ਖੇਤਾਂ ਮਾਂ...।" ਪਰ ਇਸ ਤੋਂ ਬਾਅਦ ਉਹ ਕਈ ਕਈ ਘੰਟੇ ਨਾ ਬੋਲਦਾ।

ਉਹ ਤੇਜ਼ੀ ਨਾਲ ਉੱਠਿਆ। ਲਾਸ਼ ਦਾ ਮੂੰਹ ਢਕਿਆ। ਵੇਹੜੇ ਵਿਚ ਗਿਆ, ਜਿੱਥੇ ਮਿੱਟੀ ਦੇ 'ਕੰਡੀਰਿਆਂ' ਵਿਚ ਪੂਰੀ ਹਾੜੀ ਦੀਆਂ ਫਸਲਾਂ ਬੀਜ਼ੀਆਂ ਹੋਈਆਂ ਸਨ : ਬੱਚਿਆਂ ਵਰਗੀਆਂ ਖੇਡਾਂ......। ਛੋਟਾ ਜਿਹਾ ਹਲ, ਛੋਟੀ ਜਹੀ ਸੁਹਾਗੀ..... ਹੋਰ ਕਿੰਨੇ ਹੀ ਨਿੱਕੇ-ਨਿੱਕੇ ਸੰਦ...।

***

# ਕਾਂਡ : ਦੂਜਾ

ਵਰ੍ਹਿਆਂ ਤੋਂ ਇਕ ਬੁਝਿਆ ਜਿਹਾ ਸੂਰਜ, ਹੰਭੇ ਹੋਏ ਅੰਬਰ ਤੇ ਚੜ੍ਹਦਾ ਹੈ, ਤੇ ਲਹਿ ਜਾਂਦਾ ਹੈ। ਬੱਸ ਇਕ ਸੋਗੀ ਗੂੰਜ ਸੁਣਦੀ ਰਹਿੰਦੀ ਹੈ ਦੇਰ ਤੱਕ ; ਜਦੋਂ ਤਾਈਂ ਹਰ ਚੀਜ਼ ਓਪਰੀ ਓਪਰੀ ਨਾ ਜਾਪੇ ਤੇ ਫਿਰ ਜਿਉਂ ਹੀ ਇਹ ਦੌਰ ਸ਼ੁਰੂ ਹੁੰਦਾ, ਉਹ ਤੇਜ਼ੀ ਨਾਲ ਘਰਾਂ ਵਲ ਖਿਸਕਦੇ; ਪਰ ਉੱਥੇ ਪਹਿਲਾਂ ਹੀ ਇਹ ਸਭ ਕੁਝ ਸ਼ੁਰੂ ਹੋਣ ਲਈ ਤਿਆਰ ਬੈਠਾ ਹੁੰਦਾ। ਹੁਣ ਤਾਂ ਆਪਣੇ ਵਿਚਾਰਾਂ ਨੂੰ ਸੱਦਾ ਦੇਣਾ ਵੀ ਜੋਖ਼ਮ ਵਾਲੀ ਗੱਲ ਹੋ ਗਈ ਹੈ। ਉਹ ਤਾਂ ਇੱਥੋਂ ਤੱਕ ਸੋਚੀ ਬੈਠੇ ਨੇ ਕਿ ਹੁਣ ਤਕ ਵਾਪਰੀਆਂ ਘਟਨਾਵਾਂ ਹੀ ਘੱਟੋ-ਘੱਟ ਰੁਕ ਜਾਣ... ਉਹ ਇਸ ਸਥਿਰਤਾ ਵਿਚ ਹੀ ਕੁਝ ਲੱਭ ਲੈਣਗੇ।... ਤੇ ਹੌਲੀ-ਹੌਲੀ ਉਨ੍ਹਾਂ ਨੂੰ ਜਾਪ ਰਿਹਾ ਕਿ ਅਸੀਂ ਹੁਣ ਇਸ ਪਿੰਡ ਦਾ ਹਿੱਸਾ ਨਹੀਂ, ਸਿਰਫ ਘਟਨਾ ਹਾਂ। ਘਟਨਾਵਾਂ ਨਾਲ ਤਾਂ ਉਹਨਾਂ ਨੂੰ ਹਮੇਸ਼ਾ ਹੀ ਚਿੜ ਰਹੀ ਸੀ। ਉਹ ਤਾਂ ਅਜਿਹੇ ਪਿੰਡ ਦੇ ਵਾਸੀ ਸਨ ਜਿਸ ਨੂੰ ਆਪਣਾ ਬੌਧਿਕ ਸ਼ਿਕਾਰ ਵੀ 'ਅਸਮਾਨ' ਵਲ ਗਾਲ੍ਹਾਂ ਕੱਢ ਕੇ ਕਰਨਾ ਪੈਂਦਾ ਸੀ। ਉਹਨਾਂ ਦੀ ਤਕਲੀਫ ਤੇ ਮਨੋਰੰਜਨ ਦਾ ਇਕੋ ਇਕ ਸਾਧਨ ਸਨ... ਖੇਤ...। ਪਿੰਡ ਤੇ ਖੇਤਾਂ ਵਿਚਲੀ ਵਿੱਥ ਉਹਨਾਂ ਲਈ ਇਕ ਅਜਿਹਾ ਮੋਰਚਾ ਸੀ, ਜਿਹੜਾ ਹਮੇਸ਼ਾ ਉਨ੍ਹਾਂ ਨੂੰ ਸ਼ਬਦਾਂ ਦੀ ਸੂਖਮਤਾ ਤੋਂ ਬਚਾਉਂਦਾ। ਇਸ ਮੋਰਚੇ ਵਿਚ ਜਾਂਦੇ ਵਕਤ ਬੋਲੇ ਜਾਂਦੇ ਵੱਡੇ-ਵੱਡੇ ਵਾਕਾਂ ਥੱਲੇ ਉਹ ਸਦੀਆਂ ਪੁਰਾਣੇ ਦੁੱਖਾਂ ਨੂੰ ਪਲਾਂ ਵਿਚ ਦੱਬ ਸਕਦੇ : ਮੀਂਹ ਨਹੀਂ ਪਿਆ... ਕੁਦਰਤ...। ਫਸਲ ਪੱਕ ਗਈ... ਹਨੇਰੀ ਉਡਾ ਲੈ ਗਈ.... ਇਸ ਤਰ੍ਹਾਂ ਹੀ ਲਿਖਿਆ ਸੀ...। ਮੀਂਹ ਜ਼ਿਆਦਾ ਪੈ ਗਿਆ... ਦਾਣਿਆਂ ਦੀ ਗਿੱਲੀ ਕਿਸਮਤ'...। ਇਸੇ ਦੌਰਾਨ ਪੈਦਾ ਹੋਏ ਹੁੱਬ ਲਈ ਉਨ੍ਹਾਂ ਕੋਲ ਆਪਣੀਆਂ ਲੋਕ ਸੁਰਾਂ ਸਨ, ਜੋ ਬਿਨਾਂ ਕਿਸੇ ਦਿੱਕਤ, 'ਅੰਦਰ' ਰੁਕੀ ਹਨੇਰੀ ਬਾਹਰ ਕੱਢ ਸਕਦੀਆਂ ਸਨ।

ਸਦੀਆਂ ਤੋਂ ਉਹ ਇਸ ਗੁੰਬਦ ਨੁਮਾ ਪਿੰਡ ਅੰਦਰ ਰਹਿੰਦੇ ਆ ਰਹੇ ਸਨ ; ਜਿਸ ਨੂੰ ਲੋੜ ਪੈਣ ਤੇ ਹਨੇਰੀ ਗੁਫ਼ਾ ਵੀ ਬਣਾ ਸਕਦੇ ਸਨ ਤੇ ਖੁਲ੍ਹਾ ਸਪਾਟ ਮੈਦਾਨ ਵੀ।... ਪਰ ਉਨ੍ਹਾਂ ਦੀ ਇਹ ਕਦੇ ਸਮੱਸਿਆ ਨਹੀਂ ਸੀ ਕਿ ਉਹ ਦੋਵਾਂ ਲਈ ਇਕੱਠੇ ਹੀ ਸੋਚਣ। ਉਹ ਇਕ ਦੂਜੇ ਨਾਲ ਪਿੱਠ ਜੋੜੀ ਘਰਾਂ ਦੀਆਂ ਕੰਧਾਂ... ਗਲੀਆਂ ਜਿਨ੍ਹਾਂ ਦੇ ਆਖਰੀ ਸਿਰੇ ਨਿਆਂਈ ਵਿਚ ਜਾ ਕੇ ਖਤਮ ਨਹੀਂ ਸੀ ਹੁੰਦੇ ; ਸਗੋਂ ਪਗਡੰਡੀਆਂ ਬਣਾਉਂਦੇ ਦੂਰ ਤਕ ਲੰਘ ਜਾਂਦੇ ਸਨ... ਵਾਂਗ ਸੋਚਾਂ ਨੂੰ ਖੁਲ੍ਹੀਆਂ ਛੱਡਣ ਦੇ ਆਦੀ ਸਨ। ਉਹ ਸਵੇਰੇ ਉਠਦੇ ਸਨ, ਸਿਰਫ ਖੇਤਾਂ ਲਈ। ਉਹ ਸਰੀਰਕ ਤੌਰ 'ਤੇ ਤਕੜੇ ਹੋਣਾ ਲੋਚਦੇ ਸਨ ਸਿਰਫ ਜ਼ਮੀਨ ਦੀ ਹਿੱਕ ਪਾੜਨ ਲਈ। ਹਨੇਰੀਆਂ ਰਾਤਾਂ ਵਿਚ ਪਿੰਡ ਲੋਰੀ ਦੇਂਦਾ ਸੀ, ਡੂੰਘੀ ਨੀਂਦ ਆਉਣ ਲਈ। ਉਨ੍ਹਾਂ ਕਦੇ ਸੋਚਿਆ ਵੀ ਨਹੀਂ ਸੀ ਕਿ ਪਿੰਡ ਏਨੀ ਛੇਤੀ ਗੋਡੇ ਟੇਕ ਦੇਵੇਗਾ। ਉਹ ਇਨ੍ਹਾਂ ਵਿਸ਼ਿਆਂ ਨਾਲ ਲੜਨ ਲਈ ਆਤਮਾ ਕੋਲੋਂ ਮਨਜ਼ੂਰੀ ਮੰਗਦੇ; ਪਰ ਇਹੋ ਜਿਹੀਆਂ ਮਜਬੂਰੀਆਂ ਦੇ ਫੈਸਲੇ

ਪਹਿਲਾਂ ਹੀ ਰਾਂਖਵੇ ਪਏ ਹੁੰਦੇ। ਤੇ ਉਹ ਫਿਰ ਸ਼ਬਦਾਂ ਦੀ ਸੂਖਮਤਾ ਵਿਚ ਕੈਦ ਹੋਣ ਲਗਦੇ। ਉਹ ਤੇਜ਼ੀ ਨਾਲ ਬਾਹਰ ਨਿਕਲਦੇ। ਪਰ ਅਚਾਨਕ ਮੁੱਕ ਜਾਂਦੇ ਗਲੀਆਂ ਦੇ ਸਿਰੇ।... ਤੇ ਪੂਰਾ ਪਿੰਡ ਸੰਘਣੀ ਚੁੱਪ ਦੀ ਬੁੱਕਲ ਵਿਚ ਮੁੜਕੋ ਮੁੜਕੀ ਹੋ ਜਾਂਦਾ।

ਫਿਰ ਹੋ ਗਈ ਹੈ ਸਵੇਰ। ਫਿਰ ਸ਼ੁਰੂ ਹੋ ਗਿਆ ਹੈ ਸਵਾਲ। ਉੱਠਣਾ ਪਵੇਗਾ ; ਜਾਣਾ ਪਏਗਾ ਜਿਥੇ ਭੱਜ ਕੇ ਲੁਕ ਗਏ ਨੇ ਸਵਾਲਾਂ ਦੇ ਜਵਾਬ। ਪਰ ਉਹ ਥਾਂ ਕਿੱਥੇ ਹੈ ? ਇੱਥੇ ਆ ਕੇ ਰੁਕ ਜਾਂਦਾ ਹੈ ਬੇਅੰਤ ਸਿੰਘ ਦੀ ਸੋਚ ਦਾ ਤੰਦੂਆ। ਰੋਜ਼ ਸਵੇਰ ਇਸ ਤਰ੍ਹਾਂ ਦੀ ਚੜ੍ਹਦੀ ਹੈ। ਨੀਂਦ ਨਹੀਂ ਆਉਂਦੀ। ਉੱਠਣ ਨੂੰ ਜੀਅ ਨਹੀਂ ਕਰਦਾ। ਕੰਧ ਪਾਰੋਂ ਲੱਖੇ ਦੇ ਘੁਰਾੜਿਆਂ ਦੀਆਂ ਆਵਾਜ਼ਾ ਆ ਰਹੀਆਂ ਨੇ। ਦੇਰ ਰਾਤ ਗਈ ਆਇਆ ਸੀ ਆਪਣੇ ਭੰਗੀ ਯਾਰਾਂ ਕੋਲੋਂ। ਇਹੋ ਜਿਹੇ ਵਕਤ ਜਦੋਂ ਉਹ ਉਹਨੂੰ ਆਵਾਜ਼ ਮਾਰਦਾ ਹੈ ਤਾਂ ਭੰਗ ਨਾਲ ਪੁੱਠੀਆਂ ਹੋਈਆਂ ਅੱਖਾਂ ਕੱਢ ਉਹ ਇਕੋ ਵਾਕ ਦੁਹਰਾਉਂਦਾ ਹੈ ; "ਬਾਪੂ ਕੰਮ ਦੱਸ ਕਿਆਂ ?" ਇਸ ਤੋਂ ਬਾਅਦ ਬੇਅੰਤ ਸਿੰਘ ਨੂੰ ਕੁਝ ਵੀ ਨਹੀਂ ਸੁੱਝਦਾ। ਕਿੰਨੇ ਸ਼ਬਦਾਂ ਦੀ ਅਣਹੋਂਦ ਹੋ ਗਈ ਸੀ, ਜਿਹਨਾਂ ਨੂੰ ਵਰਤਣਾ ਆਪਣੇ ਆਪ ਨੂੰ ਸੰਕਟ ਵਿਚ ਪਾਉਣ ਵਾਲੀ ਗੱਲ ਹੋ ਗਈ ਸੀ।

ਜਾਗ ਪਿਆ ਹੈ ਪਿੰਡ ਦਾ ਇਕ ਹਿੱਸਾ; ਜਿਸ ਨੇ ਜਾਣਾ ਹੈ ਪਹਿਲੀ ਸਿਫਟ ਲਈ। ਬੇਅੰਤ ਸਿੰਘ ਉੱਠ ਕੇ ਬੈਠਿਆ। ਤੇਜ਼ੀ ਨਾਲ ਬਾਹਰ ਵੇਹੜੇ ਵਿਚ ਆਇਆ। ਕਿੰਨਾਂ ਖਾਲੀਪਣ ਸੀ ਵੇਹੜੇ ਵਿਚ। ਕੋਈ ਸੰਦ ਨਹੀਂ... ਕੋਈ ਖਲਾਰਾ ਨਹੀਂ... ਸੁੰਨੀ ਜਿਹੀ ਕੁੱਖ। ਇਹੋ ਜਿਹੇ ਵਕਤ ਵੇਹੜੇ ਵਿਚ ਕੁਝ ਕਰਨ ਲਈ ਉਹਨੂੰ ਪਾਖਰ ਦੀਆਂ ਉਹ 'ਖੇਡਾਂ' ਯਾਦ ਆ ਜਾਂਦੀਆਂ ਹਨ। ਗਲੀ ਵਿਚੋਂ ਲੰਘੀ ਜਾ ਰਿਹਾ ਹੈ ਇਕ ਹਜੂੰਮ ਹੰਗਾਮਾ ਕਰਦਾ। ਕੋਈ ਗੁਣਗੁਣਾ ਰਿਹਾ ਹੈ ਗੀਤ... ਕਿਸ ਬੋਲੀ ਵਿਚ ... ਪਤਾ ਨਹੀਂ ਲਗਦਾ...। ਕਿਥੇ ਜਾ ਕੇ ਲੁਕ ਗਈ ਹੈ ਇਸ ਪਿੰਡ ਦੀ ਲੋਕ ਸੁਰ। ਉਹ ਚੀਖਣਾ ਚਾਹੁੰਦਾ ਹੈ : ਪਰ ਅੰਦਰੋਂ ਆ ਰਹੀ ਹੈ ਬਹੂ ਦੇ ਜਣੇਪੇ ਦੀ ਪੀੜ ਦੀ ਹੁਆਂਕ...।"ਸਾਲਾ ਭੰਗੀ" ਜੀਅ ਕਰਦਾ ਹੈ ਕੰਧ ਪਾਰ ਜਾ ਕੇ ਘਿੱਟੀ ਮਰੋੜ ਦੇਵਾਂ; ਜਿਸ ਨੇ ਅੱਜ ਜਨਮ ਲੈਣਾ ਹੈ ; ਤੇ ਸੁੱਤੇ ਪਏ ਭੰਗੀ ਨੂੰ ਉਠਾਲ ਕੇ ਕਵਾਂ, "ਦੇਖ...।"

ਸਾਹਮਣੇ ਵਾਲੇ ਘਰ ਵਿਚ ਕੋਈ ਨਹੀਂ ਬੋਲ ਰਿਹਾ। ਬੱਸ ਦਲਜੀਤ ਸਿੰਘ ਚੁੱਪ ਚਾਪ ਰੋਟੀ ਖਾ ਕੇ ਪਰਨਾ ਵਲ੍ਹੇਟ ਰਿਹਾ ਹੈ। ਬਾਪੂ ਤੇ ਬੀਬੀ ਚੁੱਪ ਚਾਪ ਵੇਖ ਰਹੇ ਨੇ ਉਹਦੇ ਵਲ...। ਉਹ ਹਮੇਸ਼ਾਂ ਪੰਜਾਲੀ ਵਾਲੇ ਥਮਲੇ ਉੱਪਰ ਹੀ ਟੰਗਦਾ ਹੈ ਪਰਨਾ... ਤੇ ਉਹਦੇ ਥੱਲੇ ਪਏ ਇੱਟ ਦੇ ਘਾਸੇ ਨੂੰ ਜਾਣ ਬੁੱਝ ਕੇ ਛੂੰਹਦਾ ਹੈ। ਹਨੇਰੇ ਪਰਦਿਆਂ ਉੱਪਰ ਉਤਰਦੀਆਂ ਨੇ ਤਸਵੀਰਾਂ ਤੇ ਗੁੰਮ ਹੋ ਜਾਂਦੀਆਂ ਨੇ। ਬਾਹਰ ਗਲੀ ਵਿਚ ਉਸੇ ਤਰ੍ਹਾਂ ਹੋ ਰਹੀ ਹੈ ਪੈੜ ਚਾਲ। ਬੁੱਢੀ ਅੰਮਾਂ ਬੁੜਬੁੜਾਉਂਦੀ ਆ ਰਹੀ ਹੈ।"ਹੇ ਰੱਬ ਸੱਚਿਆ... ਢਹਿ ਜਾਣੀ ਪਖਾਨੇ ਜੋਗੀ ਵੀ ਜਗ੍ਹਾ ਨਾ ਰਹੀ...।" ਫੈਲਦੀਆਂ ਨੇ ਅੱਖਾਂ ਤੇ ਸੁੰਗੜ ਜਾਂਦੀਆਂ ਨੇ। ਇਸ ਤਰਾਂ ਨਿਰਣੇ ਕਾਲਜੇ ਇਕ ਵਾਰ ਜ਼ਰੂਰ ਹੌਲ ਪੈਂਦਾ ਹੈ।

"ਓ ਦਲਜੀਤ ਕਯਾ ਹਾਲ ਹੈ.... ?" ਪ੍ਰੀਤਮ ਤੇਜ਼ੀ ਨਾਲ ਬਾਹਰ ਨਿਕਲਿਆ।

"ਬਾਪੂ! ਇਹ ਆਪਣੇ ਫੌਰਮੈਨ ਸਾਹਿਬ...।"

"ਅਛਿਆ...!" ਕੀ ਹੋਇਆ ਸੀ ਹੁਣੇ ਗਲੀ ਵਿਚ ? ਕਿੰਨੀ ਦੇਰ ਪਤਾ ਹੀ ਨਹੀਂ ਲੱਗਦਾ। ਬੇਬੇ ਆਵਾਜ਼ਾਂ ਮਾਰ ਰਹੀ ਹੈ..."ਵੇ ਪ੍ਰੀਤਮ ... ਵੇ ਪੀਤੂ...।'"

"ਹਾਂ...।"

"ਤੂੰ ਕੋਈ ਚੌਕੀਦਾਰਾ ਈ ਦੇਖ ਲੰਦਾ... ਸਿਰ ਪਰ ਕਬੀਲਦਾਰੀ ਖੜੀ।" ਉਹ ਸਿਰਫ ਸਿਰ ਹੀ ਹਿਲਾਉਂਦਾ ਹੈ। ਬਾਹਰੋਂ 'ਪਾਂ ਪਾਂ' ਦੀ ਆਵਾਜ਼...। ਕਿੰਨੀ ਵਾਰ ਜੀਅ ਕੀਤਾ ਕਿ ਉਹਨੂੰ ਜਾ ਕੇ ਕਵਾਂ ਕਿ ਸਾਡੇ ਘਰ ਅੱਗੇ ਨਾ ਵਜਾਇਆ ਕਰ ਇਹ...। ਭਜਨੋ 'ਵੇਲੂ' ਵਾਲੀ ਅੱਧਾ ਕਿਲੋ ਦੀ ਗੜਵੀ ਲੈ ਕੇ ਗਲੀ ਵੱਲ ਚੱਲ ਪਈ ਹੈ। ਬੁਲ੍ਹਾਂ ਤੇ ਆਏ ਮੁੜ੍ਹਕੇ ਨੂੰ ਅੰਦਰ ਨਿਘਾਰਨ ਤੋਂ ਵੀ ਡਰ ਲੱਗਦਾ ਹੈ। ਕਿਹੋ ਜਿਹਾ ਤੇਜ਼ਾਬੀ ਸੁਆਦ ਹੋ ਜਾਂਦਾ ਉਹਦਾ ਇਹੋ ਜਿਹੇ ਵਕਤ...।

ਫਿਰ ਚੱਪ ਚਾਂ ਹੋ ਗਈ ਹੈ। ਲੰਘ ਗਏ ਨੇ ਪਹਿਲੀ ਸਿਫਟ ਵਾਲੇ। ਪਿਛਲੇ ਘਰ ਤੋਂ ਰੋਜ਼ ਵਾਂਗ 'ਬੰਗਾਲੀ ਫੌਰਮੈਨ' ਦੀ ਤੀਵੀਂ ਨਿਕਲ ਪਈ ਹੈ ਸਾੜ੍ਹੀ ਲਾ ਕੇ। ਪਰ ਪਾਖਰ ਦੇ ਘਰ ਕੋਲੋਂ ਤਿੱਖੀ ਜਹੀ ਆਵਾਜ਼ ਵਾਲੀ ਜਨਾਨੜੀ ਆਵਾਜ਼ ਆ ਰਹੀ ਹੈ। ਅਜ਼ੀਬ ਕਿਸਮ ਦੀ ਬੋਲੀ ਹੈ ਉਹਦੀ। ... ਨਾਲ ਹੀ ਛੱਪ... ਛੱਪ.. ਇਹ ਮਦਰਾਸਣ ਪਤਾ ਨਹੀ ਕੀ ਧੋਂਦੀ ਰਹਿੰਦੀ ਹੈ। ਬਾਹਰ ਜਾਣ ਨੂੰ ਜੀਅ ਕਰਦਾ ਹੈ! ਪਰ ਕਿਸ ਉਦੇਸ਼ ਲਈ?

ਚੁੱਪ ਚਾਪ ਟਰੈਕਟਰ ਕਦੋਂ ਦਾ ਸਟਾਰਟ ਖੜ੍ਹਾ ਹੈ। ਸੁੱਖਾ (ਗੁਰਮੁਖ) ਪਤਾ ਨਹੀਂ ਕਿੱਧਰ ਲੰਘ ਗਿਆ। ਪਿਆਰੇ ਦਾ ਜੀਅ ਕਰਦਾ ਬਾਹਰ ਨਿਕਲ ਕੇ ਆਵਾਜ਼ ਮਾਰਾਂ; ਪਰ ਉਹ ਘਰ ਤੋਂ ਤਿਕੋਨੇ ਬਾੜੇ ਵਿਚਲੀ ਵਿੱਥ ਵਿਚ ਪੈ ਕੇ ਸਾਰੇ ਦਿਨ ਲਈ ਮਾਨਸਿਕ ਝੱਜੂ ਨਹੀਂ ਛੇੜਨਾ ਚਾਹੁੰਦਾ। "ਟਰੈਕਟਰ ਤਾਂ ਇਨ੍ਹਾਂ ਦੀ ਹਿੱਕ ਪਰ ਏ ਚੱਲੂ...।" ਸੁੱਖਾ ਅਕਸਰ ਟਰੈਕਟਰ ਵੇਚਣ ਦਾ ਨਾਂ ਲਏ ਤੋਂ ਇਸ ਤਰ੍ਹਾਂ ਤ੍ਰਬਕਦਾ ਹੈ। ਤਾਕੀ ਥਾਂਈ ਘੂਰ-ਘੂਰ ਵੇਖ ਰਹੀਆਂ ਨੇ ਅੱਖਾਂ। ਸੁੱਖਾ ਕਿਲ੍ਹੇ ਵਾਲੇ ਟਰੈਕਟਰਾਂ ਕੋਲੋਂ ਆਉਂਦਾ ਦਿਸਿਆ। ਸਾਹਮਣੇ ਕਿਲ੍ਹੇ ਵਾਲੇ ਟਰੈਕਟਰ ਵੀ ਸਟਾਰਟ ਹੋ ਗਏ ਨੇ। ਰੋਜ ਇਕ ਵਾਰ ਮਨ ਬਣਦਾ ਹੈ ਕਿ ਉਹਨਾਂ ਸਭਨਾਂ ਚੇਹਰਿਆਂ ਨੂੰ ਹੱਥ ਵਿਚ ਲੈ ਕੇ ਪੁੱਛਾਂ, "ਯਾਰੋ! ਤੁਸੀਂ ਆਪਣਾ ਪਿੰਡ ਸੁੰਨਾ ਕਿਉਂ ਛੱਡ ਆਏ?"

ਹੌਲੀ-ਹੌਲੀ ਥਰਮਲ ਵਲ ਵੱਧਦੇ ਟਰੈਕਟਰਾਂ ਦੀ ਆਵਾਜ਼ ਮੱਧਮ ਪੈਂਦੀ ਜਾ ਰਹੀ ਹੈ। ਉਹਨੇ ਬਾੜੇ ਵਲ ਨਜ਼ਰ ਘੁਮਾਈ। ਚੁੱਪ ਚਾਪ ਪਏ ਨੇ ਫਾਲੇ...। ਪਰ੍ਹੇ ਕਰਾਹ ਦੀ ਪੱਤੀ ਜ਼ਰ ਨਾਲ ਅੱਜ ਹੋਰ ਪਤਲੀ ਹੋ ਗਈ ਹੈ। ਕੀੜਿਆਂ ਦੇ ਭੌਣ ਵਾਂਗ ਕੁਝ ਆਵਾਜ਼ਾਂ ਗੀਂਗ ਰਹੀਆਂ ਨੇ...। "ਓਹ ਟਰੈਕਟਰ ਆਲਾ ਪਿਆਰਾ... ਓ ਜੱਦੀ ਜੈਦਾਦ... ਪੁਰਾਣੇ ਬਡਾਰੂਆਂ ਦਾ ਚਲਦਾ ਪੁਰਜਾ ਘਰ ਓ।" ... ਹੁਣ ਸੁੰਨੀ ਗਲੀ ਅਜੀਬ ਕਿਸਮ ਦੀ ਜਾਪ ਰਹੀ ਹੈ। ਕਦੇ-ਕਦੇ ਇਕ ਪ੍ਰਛਾਵਾਂ ਪਰਲੀ ਗਲੀ 'ਚੋਂ ਭੱਜਿਆ-ਭੱਜਿਆ ਆਉਂਦਾ ਹੈ ਤੇ ਸਰਦਲ ਨਾਲ ਤਿੰਨ ਟੱਕਰਾਂ ਮਾਰ ਫਿਰ ਭੱਜ ਲੈਂਦਾ ਹੈ: 'ਪਹਿਲੀ ਪੀੜ੍ਹੀ... ਦੂਜੀ... ਤੀਜੀ ਪੀੜ੍ਹੀ... ਪਿਆਰੇ ਤੂੰ ਧੋਖੇਵਾਜ ਨਿਕਲਿਆ।" ਉਹ ਜਿੰਨੀ ਵਾਰ ਮੁੜ ਕੇ ਆਉਂਦਾ, ਹਰ ਵਾਰੀ ਇਹਦੇ ਨਾਲ ਦਾ ਮਿਲਦਾ-ਜੁਲਦਾ ਹੀ ਵਾਕ ਹੁੰਦਾ। ਉਹ ਤੇਜ਼ੀ ਨਲ ਪਿੱਛੇ ਵੱਲ ਘੁੰਮਿਆ; ਛੋਟਾ ਮੁੰਡਾ ਕਾਲਜ ਲਈ ਤਿਆਰ ਹੋ ਚੁੱਪ ਚਾਪ ਲੰਘ ਗਿਆ ਹੈ। ਪਿੱਛੇ ਸੁੰਨਸਾਨ ਘਰ...। ਅਜੀਬ ਕਿਸਮ ਦਾ ਮੂੰਹ ਲਈ ਬੈਠੀ ਹੈ ਘਰਵਾਲੀ...। ਬੇਬੇ ਅੱਜ ਅੰਦਰ ਖੱਲ੍ਹਾਂ ਵਿਚ ਪਤਾ ਨਹੀਂ ਕੀ ਭਾਲ ਰਹੀ ਹੈ। ਕਿੰਨੀ ਹੌਲੀ-ਹੌਲੀ ਚੱਲ ਰਹੇ ਨੇ ਸਮੇਂ ਦੇ ਰੱਥ...। ਚੁੱਪਚਾਪ...। ਇਸ ਤਰ੍ਹਾਂ ਤਾਂ ਕਦੇ ਪਿੰਡ ਵਿਚ ਮਰਗਤ ਤੋਂ ਬਾਅਦ ਵੀ ਨਹੀਂ ਸੀ ਹੁੰਦਾ।

ਤੇਜ਼ੀ ਨਾਲ ਇਕ ਹਵਾ ਦਾ ਬੁਲ੍ਹਾ ਦਲਾਨ ਪਾਰ ਕਰਦਾ ਗਲੀ ਵਿਚ ਦੀ ਹੋ ਗਿਆ। ਆਖਰ ਦਲੀਪ ਨੂੰ ਉਹ ਵੇਖਣਾ ਹੀ ਪਿਆ। ਬਿਲਕੁਲ ਖਹਿ ਕੇ ਲੰਘ ਰਹੀ ਹੈ ਥਰਮਲ ਦੀ ਕੰਡਿਆਲੀ ਤਾਰ। ਉਹਨੇ ਲੰਬੇ ਸਮੇਂ ਤੋਂ ਇਹ ਤਾਕੀ ਖੋਲੀ ਹੀ ਨਹੀਂ ਸੀ। ਹੁਣ ਤਾਂ ਸਭ ਕੁਝ ਦਿਸ ਰਿਹਾ ਹੈ... ਪੂਰੇ ਦਾ ਪੂਰਾ ਪਲਾਂਟ। ਕਦੇ ਸੋਚਿਆ ਵੀ ਨਹੀਂ ਸੀ ਕਿ ਘਰਾਂ ਦੇ ਪਿਛਵਾੜ ਕੋਈ ਅਜਿਹੀ ਘਟਨਾ ਵੀ ਵਾਪਰੇਗੀ ਜਿਹੜੀ ਕਦੇ ਖਤਮ ਹੀ ਨਹੀਂ ਹੋਵੇਗੀ। ਉਹ ਹੌਲੀ-ਹੌਲੀ ਵੇਹੜੇ ਵਿਚ ਆਇਆ। ਪਰੇ ਤੇਲੂ ਝਿਊਰ ਦੇ ਘਰ ਕੋਈ ਲੱਤਾਂ ਨੰਗੀਆਂ ਕਰੀਂ ਝੂਮ ਰਹੀ ਹੈ।

"ਮੇਰੇ ਕਿਰਾਏਦਾਰ ਗੈਲ੍ਹ ਲੜਣ ਦੀ ਲੋੜ ਨੀ...।" ਤੇਲੂ ਦੀ ਤਲਖ ਆਵਾਜ਼ ਯਾਦ ਆ ਰਹੀ ਹੈ।

"ਇਹ ਕੋੜਮਾਂ ਨੀ ਮੁੱਕਣਾ ਹੁਣ...।" ਬੇਬੇ ਅਜਿਹੇ ਵੇਲੇ ਅਕਸਰ ਉਹਦੀ ਧਿਰ ਬਣਦੀ ਹੈ, ਜਦੋਂ ਉਹ ਚੁੱਪਚਾਪ ਅਜਿਹਾ ਯੁੱਧ ਲੜ ਰਿਹਾ ਹੁੰਦਾ। ਪਰ ਉਹਦੇ ਕਦਮ ਟੋਹ ਟੋਹ ਲੱਭ ਰਹੇ ਨੇ, ਵੇਹੜੇ ਦੀ ਮਿੱਟੀ ਵਿਚ ਉਹ ਜਗ੍ਹਾ ਜਿੱਥੇ ਉਹ ਆਪਣੀ ਹਜ਼ੂਰੀ ਵਿਚ ਤੁਰ ਸਕਣ, ਬੈਠ ਸਕਣ।

ਚੁੱਪਚਾਪ... ਸ਼ਾਂਤ ਹੋ ਗਿਆ ਹੈ ਪਿੰਡ...। ਸੂਰਜੀ ਦੀ ਟੀਰੀ ਅੱਖ ਹੋਰ ਪਾਟ ਗਈ ਹੈ। ਕਿਸੇ ਠੋਸ ਚੀਜ ਵਾਂਗ ਵੱਜ ਰਹੀ ਹੈ... ਧੁੱਪ ਦੀ ਚਿੱਟੀ ਚਾਂਦਰ...। ਪਰ ਇਸ ਗਲੀ ਦੇ ਬੂਹੇ ਆਪਣੇ ਹੀ ਮਲਬੇ ਦੇ ਢੇਰਾਂ ਥੱਲੇ ਦਮ ਤੋੜ ਰਹੇ ਨੇ। ਚੀਕਦੀ ਹੋਈ ਖਾਮੋਸ਼ੀ ਅੰਦਰ ਵੜਦੀ ਹੈ ਤੇ ਇਹਦੇ ਢੇਰਾਂ ਦੇ ਢੇਰ ਉੱਥੇ ਹੀ ਦਮ ਤੋੜ ਦੇਂਦੇ ਨੇ। ਹੁਣ ਬਾਹਰ ਨਿਕਲਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ। ਕਿੰਨਾ ਔਖਾ ਹੈ ਅਜਿਹੇ ਕਦਮਾਂ ਨਾਲ ਗਲੀ ਦਾ ਪਹਿਲਾ ਦ੍ਰਿਸ਼ ਵੇਖਣਾ।

ਬੇਅੰਤ ਸਿੰਘ ਹੌਲੀ-ਹੌਲੀ ਦੇਹਲੀ ਤਕ ਆਇਆ....।... ਬਾਜ਼ਾਰ ਦੀਆਂ ਆਵਾਜ਼ਾਂ...। ਤੇ ਦਲੀਪ ਦੇ ਘਰ ਦੇ ਮੋੜ ਕੋਲ ਖਾਲੀ ਜਗ੍ਹਾ ਵਿਚ ਬੀੜੀਆਂ ਦਾ ਖੋਖਾ...। ਕੋਲ ਹੀ ਸਲਾਜੀਤ ਵਾਲਾ ਖਾਨ ਆਪਣਾ ਹੀ ਰਾਗ ਅਲਾਪਦਾ। ਮੋੜ ਤੋਂ ਅੱਗੇ ਪਿਆਰੇ ਦੇ ਬਾੜੇ ਵਿਚਲੀ ਬਾਕੀ ਜਗ੍ਹਾ ; ਕਬਾੜੀਏ ਦੇ ਟੁੱਟ ਭੱਜ ਦੇ ਸਾਮਾਨ ਨਾਲ ਲੱਦੇ ਢੇਰ 'ਚੋਂ ਇਕ ਪਾਗਲ ਆਦਮੀ ਘੁੰਮ-ਘੁੰਮ ਕੁਝ ਲੱਭ ਰਿਹਾ ਹੈ... ਪਰ ਕੁਝ ਨਹੀਂ ਮਿਲ ਰਿਹਾ। ਦੇਹਲੀ ਤੇ ਟਿਕੇ ਪੰਜੇ ਦੀਆਂ ਜਿਹੜੀਆਂ ਉਂਗਲਾਂ ਗਲੀ ਵਿਚ ਨੇ, ਉਹਨਾਂ ਬਾਰੇ ਬਿਨਾਂ ਵੇਖੇ ਹੀ ਅਹਿਸਾਸ ਹੋ ਰਿਹਾ ਹੈ। ਪਰ ਹਾਲੇ ਉਹ ਸਾਹਮਣੇ ਵਾਲੇ ਘਰਾਂ ਵਲ ਵੇਖ ਰਿਹਾ ਹੈ। ਉਹਨੂੰ ਪਤਾ ਹੈ ਕਿ ਉਹ ਜਿਉਂ ਹੀ ਕੁਝ ਚੇਹਰੇ ਬਾਹਰ ਨਿਕਲਦੇ ਵੇਖੇਗਾ, ਫਿਰ ਇਕ ਜ਼ੋਰਦਾਰ ਝਟਕਾ ਵੱਜੇਗਾ, ਤੇ ਉਹ ਗਲੀ ਵਿਚ ਤੇਜ਼ ਕਦਮੀਂ ਚਲ ਪਵੇਗਾ; ਜਿੱਥੇ ਉਹ ਰੋਜ ਇਕੱਠੇ ਹੁੰਦੇ ਨੇ। ਫਿਰ ਅਚਾਨਕ ਮਿਲਣੀ ਜਿਹਾ ਝਾਕਣਗੇ... ਇਕ ਦੂਜੇ ਵਲ।

ਹੁਣ ਚੌਂਕ ਦੇ ਵਿਚਕਾਰ ਜਾ ਕੇ ਉਹ ਚਾਰੇ ਜਣੇ ਰੁਕ ਗਏ। ਉਹਨਾਂ ਚੌਰਸਤੇ ਵਿਚੋਂ ਫੁਟਦੀਆਂ ਗਲੀਆਂ ਦੀ ਉਹ ਨਿਸਚਿਤ ਜਗ੍ਹਾ ਨਾਪਣੀ ਚਾਹੀ, ਜਿੱਥੋਂ ਤਕ ਉਹਨਾਂ ਦਾ ਨਾਂ ਗਲੀਆਂ ਵੱਜਦਾ ਹੈ। ਪਿਆਰੇ ਨੂੰ ਹਮੇਸ਼ਾ ਹੀ ਇਹ ਚੁੱਪ ਡਰਾਉਣੀ ਜਾਪਦੀ ਹੈ। ਪਰ ਉਹ ਕਿਸੇ ਨਜ਼ਦੀਕੀ ਕਸ਼ਟ ਦੀ ਅਣਹੋਂਦ ਕਾਰਨ ਛੇਤੀ ਕੀਤੇ ਇਹਨੂੰ ਤੋੜ ਵੀ ਨਹੀਂ ਸਕਦਾ। ਤੇ ਅੱਗਿਉਂ ਜਦੋਂ ਇਹਦਾ ਜਵਾਬ ਦੇਣਾ ਮੁਸ਼ਕਲ ਹੁੰਦਾ, ਉਹ ਹੋਰ ਵੀ ਭੈ-ਭੀਤ ਹੋ ਜਾਂਦਾ। ਇਕ

ਕਦਮ ਅੱਗੇ ਵਧ ਆਖਰ ਉਹ ਬੋਲ ਹੀ ਪਿਆ : " ਉਧਰ ਨੀ ਗਏ ਅੱਜ ?" ਤਿੰਨਾਂ ਨੇ ਉਹਦੇ ਵੱਲ ਗਰਦਨਾਂ ਚੁੱਕੀਆਂ। ਆਪਣੀ ਵਿਆਖਿਆ ਵੀ ਹੁਣ ਕਿੰਨਾ ਉਲਝਣ ਵਾਲਾ ਕੰਮ ਹੋ ਗਿਆ ਹੈ। ਸਲਾਜੀਤ ਵਾਲੇ ਖਾਨ ਦੀ ਆਵਾਜ਼ ਹੋਰ ਉੱਚੀ ਹੋ ਗਈ ਹੈ। ਰੇਹੜੀ ਵੱਲੋਂ ਆਉਂਦੀ ਪਕਵਾਨ ਦੀ ਖੁਸ਼ਬੂ, ਹਵਾਂ ਦੇ ਬੁਲ੍ਹੇ ਨਾਲ ਕਦੇ ਵਧ ਜਾਂਦੀ ਹੈ, ਕਦੇ ਘਟ ਜਾਂਦੀ ਹੈ। ਇਕ ਅਜਨਬੀ ਜਹੀ ਭੀੜ ਅੱਖਾਂ ਕੱਢਦੀ ਕੋਲੋਂ ਲੰਘ ਜਾ ਰਹੀ ਹੈ। ਚਾਰੇ ਜਣੇ ਚੁੱਪਚਾਪ ਵੇਖ ਰਹੇ ਨੇ ਕਿ ਘਟਨਾ ਕਿੱਥੇ ਤਕ ਵਧਦੀ ਹੈ। "ਦੇਖਿਓ ਭਾਈ ਸਾਹਿਬ" ਰਕਸ਼ੇ ਵਾਲਾ ਘੰਟੀਆਂ ਮਾਰ ਬੁੜਬੁੜ ਕਰਦਾ ਲੰਘ ਗਿਆ। ਇਨ੍ਹਾਂ ਗਲੀਆਂ ਵਿਚ ਹੁਣ ਆਪਣੀ ਆਜ਼ਾਦ ਇਕਾਈ ਲੱਭਣੀ ਕਿੰਨਾ ਜੋਖ਼ਮ ਵਾਲਾ ਕਾਰਜ ਬਣ ਗਿਆ ਹੈ। ਵੇਖ-ਵੇਖ ਪਾਟ ਰਹੀ ਹੈ ਨਜ਼ਰ ਦੀ ਪੁਤਲੀ...। ਨਜ਼ਰਾਂ ਦੇ ਦੋਮੇਲ ਤੇ ਨੱਚਣਾ ਸ਼ੁਰੂ ਹੋ ਗਿਆ ਹੈ ਕਿ ਇਕ ਕਾਲਾ ਪਰਛਾਵਾਂ...।

ਦਲੀਪ ਨੇ ਹੌਲੀ ਜਹੇ ਕਦਮ ਪੁੱਟੇ ਤੇ ਉਹ ਚੁੱਪਚਾਪ ਉਹਦੇ ਪਿੱਛੇ ਚੱਲ ਪਏ। ਹਰ ਕੋਈ ਚਾਹੁੰਦਾ ਹੈ ਕਿ ਮੈਨੂੰ ਬੋਲਣ ਦਾ ਮੌਕਾ ਨਾ ਦਿੱਤਾ ਜਾਵੇ। ਪਰ ਫਿਰ ਵੀ ਸੁੱਤੇ ਕੰਨ ਆਪਸੀ ਪੈੜਚਾਲ ਸੁਣਨਾ ਚਾਹੁੰਦੇ ਨੇ। ਚੌਂਕ ਦਾ ਅਗਲਾ ਮੋੜ ਮੁੜ ਕੇ ਉਹ ਸੜਕ ਪੈ ਗਏ; ਜਿਹੜੀ ਕਦੇ ਦੂਰ ਤਕ ਫੈਲੇ ਖੇਤਾਂ ਵਿਚ ਜਾ ਅੱਗੇ ਇਕਾਈਆਂ ਦੀ ਇਕਾਈ ਬਣਾਉਂਦੀ, ਦੂਜੇ ਪਿੰਡਾਂ ਵਿਚ ਜਾ ਵੜਦੀ ਸੀ। ਜਿਉਂ-ਜਿਉਂ ਉਹ ਅੱਗੇ ਵਧਦੇ ਉਹ ਇਸ ਲੰਬੀ ਚੁੱਪ ਨੂੰ ਤੋੜਨ ਦੀ ਕੋਸ਼ਿਸ਼ ਕਰਦੇ। ਪਰ ਇਹ ਚੁੱਪ ਹੌਲੀ-ਹੌਲੀ ਭਰਮ ਵਿਚ ਬਦਲਦੀ ਜਾਂਦੀ। ਉਹ ਰੁਕ ਕੇ ਇਕ ਦੂਜੇ ਨੂੰ ਪੁੱਛਣਾ ਚਾਹੁੰਦੇ "ਅਸੀਂ ਹੁਣ ਕਿਥੇ ਜਾ ਰਹੇ ਹਾਂ ?" ਪਰ ਹੁਣ ਕਦੇ ਪਿਆਰਾ ਅੱਗੇ ਹੋ ਜਾਂਦਾ ਕਦੇ ਬੇਅੰਤ। ਇਸ ਨਵੇਂ ਤਾਲਮੇਲ ਨਾਲ ਉਹਨਾਂ ਵਿਚ ਇਕ ਮਾਣਮੱਤੀ ਜੰਗ ਛਿੜਣ ਦਾ ਖਤਰਾ ਪੈਦਾ ਹੋ ਜਾਂਦਾ।

ਪਿੰਡ ਹੌਲੀ-ਹੌਲੀ ਪਿੱਛੇ ਰਹਿ ਗਿਆ ਹੈ। ਹੁਣ ਬੇਅੰਤ ਸਭ ਤੋਂ ਅੱਗੇ ਜਾ ਰਿਹਾ ਹੈ। ਚਾਰਾਂ ਦੀਆਂ ਨਜ਼ਰਾਂ ਮਿਲੀਆਂ। ਫਿਰ ਉਹੀ ਖਤਰਾ। ਉਹ ਸਮੂਹਿਕ ਰੂਪ ਵਿਚ ਕੋਈ ਫੈਸਲਾ ਕਿਉਂ ਨਹੀਂ ਕਰ ਲੈਂਦੇ ? ਹੁਣ ਅੱਗੇ ਹੋਣ ਲਈ ਕੋਈ ਤਿਆਰ ਨਹੀਂ। ਪੈਰਾਂ ਥੱਲੇ ਸੂਕਦੀ ਲੰਘ ਰਹੀ ਹੈ ਸੜਕ। ਇਹੋ ਜਿਹੇ ਵਕਤ ਚੁੱਪ ਤੋੜਣ ਵੇਲੇ ਕੁਝ ਹੋਰ ਵਾਪਰ ਜਾਵੇਗਾ ; ਉਹ ਤੁਰਦੇ ਗਏ। ਨੇੜੇ ਆ ਗਿਆ ਉਹ ਵੱਡਾ ਚੌਂਕ। ਪਿੰਡ ਦਾ 'ਬੰਨ੍ਹਾ' ਕੁਝ ਹੀ ਕਦਮਾਂ 'ਤੇ ਦਿਸ ਰਿਹਾ।

"ਰੁੱਕੋ...!" ਸੰਤਰੀ ਦੀ ਚੀਖਦੀ ਆਵਾਜ਼! ਚਾਰਾਂ ਦੀਆਂ ਨਜ਼ਰਾਂ ਮਿਲੀਆਂ। ਕੌਣ ਲੈ ਕੇ ਆਇਆ ਹੈ ਇੱਥੇ ? ਖ਼ੂਨ ਜਮ ਰਿਹਾ ਹੈ ਨਾੜਾਂ ਵਿਚ। ਬੰਦ ਹੋ ਰਹੇ ਨੇ ਵਿਸ਼ਵਾਸ਼ਾਂ ਦੇ ਮੁਸਾਮ। ਸਾਹਮਣੇ ਲਾਲ ਅੱਖਰਾ ਵਾਲਾ ਬੋਰਡ ਚਮਕ ਰਿਹਾ ਹੈ।

"ਇਹ ਰਸਤਾ ਆਮ ਨਹੀਂ ਹੈ...।"

ਉਹ ਹੌਲੀ-ਹੌਲੀ ਪਿੱਛੇ ਵਲ ਘੁੰਮੇ। ਇਕ ਵਾਰ ਫਿਰ 'ਦੋਸ਼ੀ' ਦੀ ਭਾਲ ਕੀਤੀ। ਪਰ ਅੱਖਾਂ ਵਿਚ ਖੜ੍ਹੀ ਧੀਰੀ ਅੱਗੇ ਕੋਈ ਦ੍ਰਿਸ਼ ਨਹੀਂ ਬਣ ਰਿਹਾ। ਹੁਣ ਵਾਪਸ ਜਾਣਾ ਪਵੇਗਾ। ਉਹ ਇਕੱਲੇ ਇਕੱਲੇ ਇਨ੍ਹਾਂ ਮੋਰਚਿਆਂ ਤੇ ਨਹੀਂ ਲੜ ਸਕਦੇ; ਇਸ ਲਈ ਵਾਪਸ ਵੀ ਇਕੱਠੇ ਹੀ ਜਾਣਾ ਪਵੇਗਾ। ਸਾਹਮਣੇ ਗਲੀ ਦਿਸਣ ਲੱਗ ਪਈ ਹੈ ; ਜਿਸ ਵਿਚ ਦਾਖਲ ਹੁੰਦੇ ਸਾਰ ਹੀ ਜਾਪੇਗਾ ਕਿ ਅੱਜ ਵੀ ਸਭ ਤੋਂ ਗੰਭੀਰ ਕਰਨ ਵਾਲੀ ਗੱਲ ਫਿਰ ਰਹਿ ਗਈ ਹੈ।

***

# ਕਾਂਡ ਤੀਜਾ

ਹੌਲੀ-ਹੌਲੀ ਢਲ ਰਹੀ ਹੈ ਦੁਪਹਿਰ...। ਸ਼ਾਮ ਹੋ ਰਹੀ ਹੈ। ਥਰਮਲ ਦੇ ਪਰਛਾਵਿਆਂ ਦੀਆਂ ਡਰਾਉਣੀਆਂ ਸ਼ਕਲਾਂ ਪਿੰਡ ਵੱਲ ਸਰਕ ਰਹੀਆਂ ਨੇ। ਸਾਰੀ ਰਾਤ ਠੀਕਰੀ ਪਹਿਰਾ ਦੇ ਸਵੇਰੇ ਫਿਰ ਮੁੜ ਜਾਣਗੇ ਇਹ ਪਰਛਾਵੇਂ...। ਉੱਚੀਆਂ ਲੰਬੀਆਂ ਕਾਲੇ ਧੂੰਏਂ ਦੀਆਂ ਕਤਾਰਾਂ, ਫੈਲਦੀਆਂ ਜਾ ਰਹੀਆਂ ਨੇ ਅਸਮਾਨ ਵਿਚ। ਲੰਬੇ ਬਾਜ਼ਾਰ ਵਿਚ ਭੀੜ ਵਧਣੀ ਸ਼ੁਰੂ ਹੋ ਗਈ ਹੈ।(ਆ ਰਹੇ ਨੇ ਬੀ ਸਿਫਟ ਵਾਲੇ, ਜਾ ਰਹੇ ਨੇ ਸੀ ਸਿਫਟ ਵਾਲੇ।) ਜਮਾਂਦਰੂ ਘਰਾਂ ਵਿਚ ਚੁੱਪ ਹੈ। ਇਹ ਸਭ ਕੁਝ ਦੇਹਲੀ ਉੱਪਰ ਖੜ੍ਹੀ ਦਿਆਲੋ ਵੇਖ ਰਹੀ ਹੈ। ਇਹੋ ਜਿਹੇ ਵਕਤ ਅੱਖਾਂ ਇਕ ਹਨੇਰੀ ਸੁਰੰਗ ਦਾ ਰੂਪ ਧਾਰ ਲੈਂਦੀਆਂ ਨੇ। ਦੂਰ ਤੱਕ ਲੰਬਾ ਬਾਜ਼ਾਰ...। ਇਹ ਕਦੇ ਪਿੰਡ ਦੇ ਬਾੜਿਆਂ ਦੀ ਲੰਬੀ ਕਤਾਰ ਹੁੰਦੀ ਸੀ। ਕੋਈ ਪੀਲੀ ਸਾੜ੍ਹੀ ਬੰਨ੍ਹੀ ਲੰਬਾ ਘੁੰਡ ਕੱਢੀ ਇੱਧਰ ਵੱਲ ਆ ਰਹੀ ਹੈ। ਪਤਾ ਨਹੀਂ ਕਿਸ ਤੋਂ ਕੱਢਿਆ ਹੈ ਇਹ ਘੁੰਡ...? ਸਾਹਮਣੇ ਕਿਲ੍ਹੇ ਉੱਪਰ ਮਿੱਟੀ ਘੱਟੇ ਨਾਲ ਲਿਬੜੇ ਟਰੈਕਟਰਾਂ ਵਾਲੇ ਮੁੰਡੇ ਆ ਪਹੁੰਚੇ ਨੇ। "ਉੱਥੇ ਹਾਲੇ ਵੀ ਧੂੜ ਉੱਡਦੀ ਏ?" ਇਕ ਦਿਨ ਕੀਤਾ ਪਿਆਰੇ ਦਾ ਇਹ ਸਵਾਲ ਅਚਾਨਕ ਯਾਦ ਆ ਜਾਂਦਾ ਹੈ। ਉਹ ਹੌਲੀ ਜਹੇ ਦੇਹਲੀ ਅੰਦਰ ਖਿਸਕ ਗਈ।

ਭਰੇ ਹੋਏ ਬਾਜ਼ਾਰ ਵਿਚ ਲੰਘਣ ਨੂੰ ਜੀਅ ਨਹੀਂ ਕਰਦਾ। ਪਿੱਛਲੇ ਮਹੀਨੇ ਗੁਰਮੁਖ ਨੇ ਬਾੜੇ ਦਾ ਅਗਲਾ ਹਿੱਸਾ ਇਕ ਭਈਏ ਨੂੰ ਹੋਟਲ ਵਾਸਤੇ ਦੇ ਦਿੱਤਾ ਸੀ। ਕਾਲੇ ਪੀਲੇ ਚਿਹਰੇ ਮੂੰਹ ਅੱਡ-ਅੱਡ ਖਾਂਦੇ ਹੀ ਅਜੀਬ ਢੰਗ ਨਾਲ ਨੇ। ਉਹ ਸਵੇਰੇ ਸਾਂਝਰੇ ਤੇ ਸ਼ਾਮ ਨੂੰ ਹਨੇਰੇ ਹੋਏ ਇਕੋ-ਇਕ ਮੱਝ ਦੀ ਧਾਰ ਚੋਣ ਜਾਂਦੀ ਹੈ। ਪਤਾ ਨਹੀਂ ਗੁਰਮੁਖ ਦੇ ਬਾਪੂ ਨੇ ਕੀ ਜਿੱਦ ਫੜੀ ਹੈ। "ਮ੍ਹੈਸ ਤਾਂ ਮਰਦੇ ਦਮ ਤੱਕ ਰੱਖਣੀ ਐ।" ਪਰ ਉਹਨੂੰ ਦੁਪਹਿਰ ਤੋਂ ਬਾਅਦ ਹਨੇਰਾ ਹੋਣ ਦੀ ਉਡੀਕ ਬੜਾ ਔਖਾ ਕਰਦੀ ਹੈ। ਸ਼ਾਮ, ਜਿਵੇਂ ਪੈਰ ਅੜਾ ਕੇ ਹੀ ਖੜ੍ਹਾ ਜਾਂਦੀ ਹੈ। ਕਿੰਨੇ ਵਾਰੀ ਦਿਨੇ ਹੀ ਭੁਲੇਖਾ ਪੈ ਜਾਂਦਾ ਹੈ, ਕਿ ਪਹਿਰ ਰਾਤ ਹੋ ਗਈ ਹੈ।

ਅੱਡੇ ਵੱਲੋਂ ਕੋਈ ਇਕੱਲਾ ਹੀ ਬੋੜ੍ਹਾਂ ਮਾਰਦਾ ਆ ਰਿਹਾ ਹੈ। ਉਹ ਤੁਰ ਪਿੰਡ ਵੱਲ ਰਿਹਾ ਹੈ ਤੇ ਝਾਕ ਚਿਮਨੀ ਵੱਲ। ਸੜਕ ਤੇ ਚਲਦਾ-ਚਲਦਾ ਉਹ ਕਦੇ ਅਚਾਨਕ ਹੀ ਕਿਸੇ ਅਜਨਬੀ ਵੱਲ ਲਪਕਦਾ। ਚੌਕ ਵਿਚ ਆ ਕੇ ਉਹ ਲੱਤਾਂ ਚੌੜੀਆਂ ਕਰ ਖੜ੍ਹ ਗਿਆ। ਸਾਹਮਣੇ ਬੇਅੰਤ ਦੇ ਘਰ ਦੇ ਸੱਜੇ ਪਾਸੇ ਬਿਸਾਵੇ ਬੁੜ੍ਹੇ ਦੇ ਚੁਬਾਰੇ ਵਿਚ, ਕੁਝ ਚਿਰਾਂ ਤੋਂ ਆਏ ਹਿਜੜੇ ਸੇਜੇ ਉੱਪਰ ਬਣ-ਠਣ ਕੇ ਖੜ੍ਹ ਗਏ ਨੇ।

"ਆਜੋ...ਆਜੋ... ਜੇਠੇ ਵੀਰਵਾਰ ਨੂੰ ਬਲੀ ਲੱਗਿਆ ਦੇਣ, ਅੱਜ ਜੱਟ...।"

ਦੋਵਾਂ ਪਾਸਿਆਂ ਤੋਂ ਭੀੜ ਰੁੱਕ ਗਈ ਹੈ। ਬਿੱਟ-ਬਿੱਟ ਤੱਕ ਰਹੇ ਨੇ ਲੋਕ...। ਕਿੰਨੀ ਦੇਰ ਤੋਂ ਚੁੱਪ-ਚਾਪ ਘਰ ਬੈਠਾ, ਬੇਅੰਤ ਸਿੰਘ ਬੋੜ੍ਹ ਦੀ ਆਵਾਜ਼ ਸੁਣ ਕੇ ਬਾਹਰ ਨਿਕਲਿਆ। ਕਿਹੜੀ ਜਗ੍ਹਾ ਹੈ ਉਹ! ਜਿਹੜੀ ਹਾਲੇ ਵੀ ਇਨ੍ਹਾਂ ਆਵਾਜ਼ਾਂ ਦਾ ਭਾਰ ਸਹਿ ਸਕਦੀ ਹੈ।

ਉਹਨੇ ਪਰ੍ਹੇ ਰੇਲਵੇ ਸਟੇਸ਼ਨ ਤੱਕ ਨਿਗਹਾ ਮਾਰੀ, ਪਰ ਘਟਨਾ ਤਾਂ ਉਹਦੇ ਬਿਲਕੁਲ ਨੇੜੇ ਵਾਪਰੀ ਸੀ। ਉਹ ਭੀੜ ਨੂੰ ਚੀਰਦਾ ਅੱਗੇ ਲੰਘਿਆ।

'ਘੁੱਗੀ ਅਰ ਕਾਂਓ ਨਾ ਰੰਗ ਦੀ ਸਾਂਝ ਨਾ ਜਾਤ ਦੀ...।"

ਉਹਦਾ ਸਭ ਤੋਂ ਪਹਿਲਾਂ ਹੱਥ ਤਿਲੋਕੇ ਦੇ ਮੋਢੇ ਤੇ ਜਾ ਟਿਕਿਆ।

"ਓ ਬੱਲੇ... ਤਾਇਆ ਕੈਮ ਆਂ...!"

ਮੌਕਾ ਵੇਖ ਚੌਂਕ ਵਿਚਲੀ ਭੀੜ ਤੇਜ਼ੀ ਨਾਲ ਲੰਘਣੀ ਸ਼ੁਰੂ ਹੋ ਗਈ। ਉਹ ਤੇਜ਼ੀ ਨਾਲ ਫਿਰ ਘੁੰਮਿਆ। ਇਸ ਵਾਰੀ ਕੋਈ ਨਾ ਰੁਕਿਆ। ਗੁੱਸੇ ਵਿਚ ਉਹਨੇ ਸੁੱਡੇ ਵਿਚੋਂ ਅੱਧੀਆ ਕੱਢਿਆ ਤੇ ਇਕੋ ਸਾਹੇ ਖਤਮ ਕਰ ਦਿੱਤਾ। ਡਿੱਗਦਾ-ਢਹਿੰਦਾ ਅੱਗੇ ਵੱਲ ਚੱਲ ਪਿਆ। ਬਾਜ਼ਾਰ ਵਿਚ ਜਾ ਕੇ ਉਹਨੇ ਫਿਰ ਬੋੜ੍ਹ ਮਾਰੀ। ਹੌਲੀ-ਹੌਲੀ ਆਪਣੇ ਪਿੰਡ ਦੇ 'ਪੰਡਤ' ਦੀ ਦੁਕਾਨ ਦੇ ਥੜ੍ਹੇ ਉੱਪਰ ਜਾ ਚੜ੍ਹਿਆ। ਛੋਟੀ ਜਿਹੀ ਦੁਕਾਨ ਹੁੰਦੀ ਸੀ ਉਹਦੀ ਪਹਿਲਾਂ।" ਓ ਬਾਮਣਾਂ ਮੌਕਾ ਮਿਲਦੇ ਸਾਰ ਬਣ ਗਿਆ ਕਹ ਨਾ... ਲਾਲਾ।" ਕੁਝ ਦੇਰ ਉਹ ਸੱਜੇ-ਖੱਬੇ ਝੂਮਦਾ ਰਿਹਾ, ਤੇ ਫਿਰ ਕਿਸੇ ਨੇ ਹੌਲੀ ਜਿਹੇ ਥੱਲੇ ਉਤਾਰ ਦਿੱਤਾ। ਉਤਰਦੀ ਸਾਰ ਉਹਨੇ ਦੋ ਤਿੰਨ ਬੰਦਿਆਂ ਮਗਰ ਐਵੇਂ ਹੀ ਦੀਪੜ੍ਹ ਪਾਈ। ਭੀੜ ਦੇ ਛੋਟੇ ਜਿਹੇ ਹਿੱਸੇ ਵਿਚ ਭਗਦੜ੍ਹ ਜਿਹੀ ਮਚ ਗਈ। "ਦਿਖਤਾ ਨੀ ਤੁਜੇ...।" ਇਕ ਤੀਵੀਂ ਦੀ ਤਿੱਖੀ ਆਵਾਜ਼...। ਉਹ ਸਿੱਧਾ ਖੜ੍ਹਾ ਹੋਇਆ। ਚੋਫੇਰੇ ਬਾਹਾਂ ਉਲਾਰੀਆਂ।

"ਕਰ ਲੂ ਕੋਈ ਜੱਟ ਦੀ ਰੀਸ... ਪੰਜਾਹ ਹਜ਼ਾਰ ਦੀਆਂ ਉਲਟੀਆਂ... ਕਰਤੀਆਂ... ਐਹ ਚੌਂਕ ਮਾਂ... ਖਾਨਦਾਨੀ ਪਰਲੋ... ਹੈ ਕੋਈ ਨਿਕਲੇ ਬਾਹਰ...।"

ਅਗੜੇ-ਦੁਗੜੇ ਬਾਜ਼ਾਰ ਵਿਚ ਹੁਣ ਪੂਰੀ ਭੀੜ ਹੋ ਗਈ ਹੈ। ਕਿਸੇ-ਕਿਸੇ ਦੁਕਾਨ ਦੇ ਸੋਜੇ ਉਪਰਲੀ ਲਾਈਟ ਬਲਣੀ ਸ਼ੁਰੂ ਹੋ ਗਈ ਹੈ। ਫਸ-ਫਸ ਕੇ ਲੰਘ ਰਹੇ ਨੇ ਲੋਕ...। ਵੱਖ-ਵੱਖ ਬੋਲੀਆਂ ਦਾ ਅਸੁਮੇਲ...। ਸਿਰਫ ਆਵਾਜ਼ਾਂ ਹੀ ਸੁਣਦੀਆਂ ਨੇ... ਮਤਲਬ ਬਹੁਤ ਘੱਟ ਪਤਾ ਲੱਗਦਾ ਹੈ। ਕਦੇ-ਕਦੇ ਆਵਾਜ਼ਾਂ ਏਨੀਆਂ ਤੇਜ਼ ਤੇ ਜ਼ਿਆਦਾ ਆਉਂਦੀਆਂ ਨੇ, ਬਸਿੰਦੇ ਪਲਟ ਕੇ ਵੇਖਦੇ ਨੇ। ਪਿਆਰਾ ਭੀੜ ਵਿਚ ਖਹਿੰਦਾ ਅੱਗੇ ਲੰਘ ਰਿਹਾ ਹੈ। ਕਿਹੋ ਜਿਹੇ ਮੌਕੇ ਮੈਸ ਨੂੰ 'ਬਸਮਾਓ' ਹੋਇਆ ਹੈ। ... ਤੇ ਕਿਹੋ ਜਿਹੇ ਵਕਤ ਘਰ ਵਾਲੀ ਨੇ ਆ ਕੇ ਦੱਸਿਆ ਹੈ। ਭਰੀ ਪਈ ਹੈ ਗਾਹਕਾਂ ਨਾਲ ਪੰਡਤ ਦੀ ਦੁਕਾਨ।

"ਕਿਸ਼ੋਰੀ ਪਾਈਂ ਆ ਦੋ ਕਿਲੋ ਹਾਲਿਓਂ...।"

"ਬਈ ਬਾਰੀ ਸਿਰ...।" ਉਹ ਹੌਲੀ ਜਿਹੀ ਆਲੂਆਂ ਦੀ ਬੋਰੀ 'ਤੇ ਬੈਠ ਗਿਆ। ਕਦੇ ਅੰਦਰੋਂ ਸ਼ਬਦਾਂ ਦਾ ਹੜ੍ਹ ਜਿਹਾ ਉੱਠਦਾ ਹੈ, ਪਰ ਪਤਾ ਨਹੀਂ ਗਲੇ ਨੂੰ ਕੀ ਹੋ ਗਿਆ ਹੈ। ਹਰ ਸ਼ਬਦ ਨੂੰ ਵਿਚਕਾਰੋਂ ਟੁੱਕ ਦੇਂਦਾ ਹੈ, ਹਰ ਸੁਰ ਨੂੰ ਕਈ ਹਿੱਸਿਆਂ ਵਿਚ ਵੰਡ ਦੇਂਦਾ ਹੈ।" ਪੰਡਤਾਂ ਪਛਾਣ ਵੀ ਲਿਆ ਤੈਂ...।" ਗੱਲ ਅਣਸੁਣੀ ਕਰ ਉਹ ਅਗਲੇ ਗਾਹਕ ਵੱਲ ਚਲ ਪਿਆ।

ਉਹਨੇ ਤੇਜ਼ੀ ਨਾਲ ਮੋੜ ਕੱਟਿਆ। ਜਾਗੀਰਦਾਰ ਦੀ ਕੋਠੀ ਪਾਰ ਕੀਤੀ ਤੇ ਪਿਛਲੇ ਪਾਸੇ ਵੱਡੇ ਮੁਰਗੀਖਾਨੇ ਵਿਚ ਗਿਆ, ਜਿਹੜਾ ਹੁਣ ਕਿਰਾਏ ਵਧਣ ਕਰਕੇ ਕੁਆਟਰਾਂ ਵਿਚ ਤਬਦੀਲ ਕਰ ਦਿੱਤਾ ਸੀ। ਉਹ ਵਿਹੜੇ ਵਿਚ ਪੁੱਜਿਆ। ਇਕ ਅੱਧ ਉਮਰ ਦੇ ਬੰਦੇ ਦੇ ਮੰਜੇ ਦੁਆਲੇ ਖੜ੍ਹੇ ਚਿਹਰਿਆਂ ਨੂੰ ਡਾਕਟਰ ਪੁੱਛ ਰਿਹਾ ਸੀ। "ਕਦੋਂ ਕੂ ਦੇ ਪੈਂਦੇ ਨੇ ਦੌਰੇ...?"

"ਜੀ ਮੇਰਾ ਖਿਆਲ ਏ ਮਿਰਗੀ ਦੇ ਦੌਰੇ ਤਾਂ ਟਰੈਕਟਰ ਦੇ ਆਉਣ ਤੋਂ ਬਾਅਦ ਹੀ ਸ਼ੁਰੂ ਹੋਏ ਹੋਣਗੇ।" ਪਏ ਬੰਦੇ ਦੇ ਹਾਸੇ ਦਾ ਇਕ ਜ਼ੋਰਦਾਰ ਛਰਾਟਾ...। "ਓ ਮਨਜੀਤਾ-"

"ਫੌਜੀਆ ਪਿਆ ਰਹੁ।" ਉਹ ਥਾਂ ਹੀ ਰੁਕ ਗਿਆ। ਕਿਹੋ ਜਿਹੀ ਡਰਾਉਣੀ ਘਟਨਾ ਹਾਸੇ ਵਿਚ ਤਬਦੀਲ ਹੋ ਗਈ ਸੀ। ਅੱਜ ਆਖਰੀ ਕੋਸ਼ਿਸ਼ ਦੇ ਬਾਵਜੂਦ ਵੀ ਉਹ ਉਨ੍ਹਾਂ ਨੂੰ ਮਿਲ ਨਹੀਂ ਸੀ ਸਕਿਆ।"

ਚੁਫੇਰੇ ਹਨੇਰਾ ਛਾ ਗਿਆ-। ਸਾਹਮਣੇ ਲੱਖਾਂ ਹੀ ਰੌਸ਼ਨੀਆਂ ਵਿਚ ਨਹਾ ਰਿਹਾ ਹੈ ਥਰਮਲ। ਦੂਰ ਤੱਕ ਪਿੱਛਾ ਕਰਦੀਆਂ ਰੰਗ-ਬਰੰਗੀਆਂ ਰੌਸ਼ਨੀਆਂ, ਪਰ ਕੰਡਿਆਲੀ ਤਾਰ ਤੋਂ ਬਾਅਦ ਸਿਰਫ ਕਾਲੇ ਪਰਛਾਵੇਂ ਆਉਂਦੇ ਨੇ-ਬਨੇਰਿਆਂ ਤੇ ਵੇਹੜਿਆਂ ਤੱਕ-। ਬੇਅੰਤ ਸਿੰਘ ਇਕ ਵਾਰ ਫਿਰ ਘਰੋਂ ਨਿਕਲਿਆ। ਬਾਹਰਲੀ ਵੱਡੀ ਸੜਕ ਦੇ ਕਿਨਾਰੇ ਤੇ ਕੁਝ ਲੋਕ ਇਕੱਠੇ ਹੋਣੇ ਸ਼ੁਰੂ ਹੋ ਗਏ ਨੇ। ਇਹ ਫੁੱਟ-ਪਾਥ ਦੇ ਵਾਸੀ ਪਿੰਡ ਕਦੋਂ ਦਾਖਲ ਹੋਏ ਹੋਣਗੇ ? ਉਹਦਾ ਜ਼ੀਅ ਕਰਦਾ ਹੈ ਕਿ ਉਸ ਕਾਲੇ ਜਹੇ ਚੇਹਰੇ ਨੂੰ ਜਾ ਕੇ ਲੱਭਾਂ ਜਿਸ ਨੇ ਅੱਜ ਸਿਖਰ ਦੁਪਹਿਰੇ ਗਲੀ ਵਿਚ ਸਿਰਫ ਉਹਤੋਂ ਹੀ ਭੀਖ ਮੰਗੀ ਸੀ। ਉਹ ਜ਼ਰੂਰ ਬਹੁਤ ਦੇਰ ਪਹਿਲਾਂ ਤੋਂ ਮੈਨੂੰ ਜਾਣਦਾ ਹੋਵੇਗਾ, ਪਰ ਹਾਲ ਦੀ ਘੜੀ ਉਹ ਸਵੇਰ ਵਾਲੀ ਸੜਕ ਪੈ ਪਿਆ। ਸੜਕ ਤੇ ਖੰਭਿਆਂ ਦੀ ਲੰਬੀ ਕਤਾਰ...। ਅੱਜ ਫਿਰ ਉਸ ਖੰਭੇ ਉੱਪਰ ਟਿਮਟਿਮਾ ਰਹੀ ਹੈ ਰੌਸ਼ਨੀ, ਜ਼ਮੀਨ ਤੱਕ ਨਹੀਂ ਪੁੱਜ ਰਹੀ। ਇਹ ਖੰਭਾ ਕਪਾਹ ਵਾਲੇ ਖੇਤ ਵਿਚ ਹੈ। ਰੋਜ਼ ਇਸ ਵਕਤ ਜੀਅ ਮਚਲ ਉਠਦਾ ਹੈ ਕਿ ਜਾਂ ਤਾਂ ਬਲਬ ਹੀ ਭੰਨ ਆਵਾਂ ਜਾ ਬਲਬ ਠੀਕ ਕਰ ਦੇਵਾਂ। ਬੱਸ ਉਹ ਮੁੜ ਪਿਆ ਹੈ। ਸਾਹਮਣੇ ਝੌਂਪੜੀਆਂ ਵਿਚ ਵੀ ਤਾਂ ਇਸ ਤਰ੍ਹਾਂ ਹੀ ਟਿਮਟਿਮਾ ਰਹੇ ਨੇ ਦੀਵੇ। ਗਾ ਰਿਹਾ ਕੋਈ-ਚੀਖ ਰਿਹਾ ਹੈ ਕੋਈ-। ਘਰ ਵਾਲੇ ਮੋੜ ਤੱਕ ਪੁੱਜਿਆ-। ਘਟ ਗਈ ਹੈ ਬਾਜ਼ਾਰ ਦੀ ਭੀੜ-। ਪਰ ਚੱਲ ਪਏ ਨੇ ਰਾਤ ਦੀ ਸਿਫਟ ਵਾਲੇ। ਕੰਧ ਪਾਰੋਂ ਵੇਖਿਆ, ਲੱਖਾਂ ਹਾਲੇ ਵੀ ਨਹੀਂ ਆਇਆ। ਉਹਨੂੰ ਜ਼ਰੂਰ 'ਤਿਲੋਕਾ' ਮਿਲ ਗਿਆ ਹੋਵੇਗਾ। ਸਾਹਮਣੇ ਮੰਜੇ ਉੱਪਰ ਬੈਠੀ ਬੇਬੇ ਨੂੰ ਪੱਛਣ ਨੂੰ ਜੀਅ ਕਰਦਾ ਕਿ "ਤੂੰ ਕਰ ਆਈ ਨਵੇਂ ਚੇਹਰੇ ਦੇ ਦਰਸ਼ਨ।"

ਹਨੇਰੀ ਰਾਤ ਦਾ ਪਿਛਲਾ ਪਹਿਰ-। ਹਾਲੇ ਤੱਕ ਨੀਂਦ ਨਹੀਂ ਆਈ ਬੇਅੰਤ ਸਿੰਘ ਨੂੰ। ਦੂਰ ਤੱਕ ਚੁੱਪ-ਚਾਪ ਪਏ ਨੇ ਧਰਤੀ ਦੇ ਰਾਕਸ। ਕਦੇ-ਕਦੇ ਉਧਰੋਂ ਆਉਂਦੀ ਸਟੀਮ ਦੀ ਆਵਾਜ਼-। ਉਹ ਉੱਠਕੇ ਬੈਠ ਗਿਆ। ਉਹ ਕਿਸੇ ਵੀ ਹਾਲਤ ਵਿਚ ਸੌਣਾ ਨਹੀਂ ਚਾਹੁੰਦਾ। ਲੰਘ ਚੁੱਕੇ ਭਿਆਨਕ ਦਿਨ ਦੇ ਪ੍ਰਤੀਕਰਮ ਵਜੋਂ ਸੁਪਨੇ ਹੋਰ ਵੀ ਭੈੜੇ ਆਉਣਗੇ। ਪਰੇ ਸੜਕ ਉਪਰੋਂ ਕਿਸੇ ਦੇ ਕਦਮਾਂ ਦੀ 'ਛੱਪ-ਛੱਪ' ਦੀ ਆਵਾਜ਼। ਕੋਈ ਸ਼ਰਾਬੀ ਲੰਘ ਰਿਹਾ ਹੈ, ਚਿੱਕੜ ਨਾਲ ਲੱਥ-ਪੱਥ...। ਬਿੱਟ-ਬਿੱਟ ਤੱਕ ਰਿਹਾ ਹੈ ਖਾਲੀ ਅੰਬਰ-। "ਓ ਤਿਲੋਕੇ।" ਇਹ ਆਵਾਜ਼ ਆਪਣੇ ਆਪ ਹੀ ਨਿਕਲ ਗਈ।

ਕੋਈ ਗਲੀ-ਗਲੀ ਹੋਕਾ ਦਿੰਦਾ ਫਿਰ ਰਿਹਾ। "ਭੱਜੋ-ਕੌਤਕ ਵਰਤ ਗਿਆ-ਕਲਜੁਗ ਦੀਆਂ ਡੈਣਾਂ ਨੇ-ਖੇਤਾਂ ਮਾਂ ਯਮਰਾਜ ਦਾ ਮਹਿਲ ਉਸਾਰਨ ਦੀ ਠਾਣ ਲਈ ਹੈ-।" ਭੱਜ ਰਹੇ ਨੇ ਲੋਕ-। ਕੁਝ ਵੀ ਵਿਖਾਈ ਨਹੀਂ ਦੇਂਦਾ-। ਟੁਕੜਿਆਂ ਵਿਚ ਵੰਡਿਆ ਹਨੇਰਾ। ਉਹ ਹਨੇਰੇ ਵਿਚ ਵਾਰ ਕਰਦੇ ਨੇ, ਕੋਈ ਜ਼ਖਮ ਹੀ ਨਹੀਂ ਕਰ ਰਹੇ ਹਥਿਆਰ। ਸੰਦ ਦੀ ਧੋਖਾ ਦੇ ਗਏ। ਖੇਤਾਂ ਵਿਚ ਹੀ ਟੱਪਣ ਜੋਗੇ ਸੀ। ਅਚਾਨਕ ਹੀ ਦੰਦਲ ਪੈ ਡਿੱਗਣੇ ਸ਼ੁਰੂ ਹੋ ਗਏ ਨੇ ਲੋਕ। ਕੋਈ

ਬਿਰਧ ਕੂਹਣੀਆਂ ਭਾਰ ਕਹਿੰਦਾ ਫਿਰ ਰਿਹਾ ਹੈ।"ਭਾਈ ਜੀਹਦੇ ਹੱਥ ਵਿਚ ਜਿਹੜਾ ਵੀ ਸੰਦ ਹੈ, ਉਹਦੇ ਨਾਲ ਹੀ ਦੰਦਲ ਖੋਲੇ।" ਫਿਰ ਜਿਉਂ ਹੀ ਦੰਦਲ ਖੋਹਲਣ ਲਈ ਸੰਦ ਮੂੰਹ ਕੋਲ ਕਰਦੇ, ਉਹ ਉੱਚੀ-ਉੱਚੀ ਹਸਦਾ ਉੱਠਦਾ ਤੇ ਇਕ ਸਾਹੇ ਨਿਘਾਰ ਜਾਂਦਾ। ਹੌਲੀ-ਹੌਲੀ ਸੰਲਗੇ ਸੰਲਗੀਆਂ, ਕੁਹਾੜੇ-ਕੁਹਾੜੀਆਂ ਖ਼ਤਮ ਹੋ ਰਹੀਆਂ ਹਨ।

ਉਹ ਤ੍ਰਬਕਿਆ। ਸੁਫਨੇ ਨੇ ਬੈਠੇ ਨੂੰ ਹੀ ਘੇਰ ਲਿਆ ਸੀ। ਉਹਨੇ ਪੂਰੇ ਸਰੀਰ ਨੂੰ ਟੋਹਿਆ। ਹੌਲੀ-ਹੌਲੀ ਕਦਮ ਪੁੱਟੇ। ਸਵੇਰ ਫੇਰ ਹੋ ਗਈ ਹੈ ? ਇਹ ਸੁਆਲ ਸੁਫਨੇ ਨਾਲੋਂ ਵੀ ਭਿਆਨਕ ਸੀ। ਇਕ ਦਿਨ ਫਿਰ ਸਾਹਮਣੇ ਖੜ੍ਹਾ ਹੈ। ਉਹ ਰਾਕਸ਼ ਵਾਂਗ ਜਿਹੜਾ ਨਾ ਖਾ ਰਿਹਾ ਹੈ- ਤੇ ਨਾ ਹੀ ਛੱਡ ਰਿਹਾ ਹੈ।

***

# ਕਾਂਡ ਚੌਥਾ

ਅਸਮਾਨ ਉੱਪਰ ਚੁੱਪ ਚੁਪੀਤੇ ਬੱਦਲ ਘੁੰਮ ਰਹੇ ਨੇ। ਕਦੇ-ਕਦੇ ਬਿਜਲੀ ਲਿਸ਼ਕਦੀ ਹ, ਜਿਵੇਂ ਡੁੱਬਦੇ ਹੋਏ ਸੂਰਜ ਨੂੰ ਕੋਰੜਾ ਮਾਰ ਰਹੀ ਹੋਵੇ। ਹਲਕੀ ਹਲਕੀ ਭੂਰ ਜਹੀ ਪੈ ਰਹੀ ਹੈ। ਸਾਰੀ ਰਾਤ ਮੀਂਹ ਪੈਂਦਾ ਰਿਹਾ, ਪਰ ਪਿੰਡ ਦੇ ਸਥਿਰ ਘਰਾਂ ਵਿਚ ਕੋਈ ਹਰਕਤ ਨਹੀਂ ਹੋਈ। ਜਿਉਂ ਹੀ ਬੱਦਲਾਂ ਵਿਚੋਂ ਪੁਣ ਕੇ ਧਰਤੀ ਤੇ ਰੌਸ਼ਨੀ ਪੁੱਜਣ ਲੱਗੀ, ਇਕ ਬੁੱਢਾ ਰੋਜ਼ ਵਾਂਗ ਨਿਕਲ ਪਿਆ ਹੈ, ਪਿੰਡ ਦੀ ਬੇਪਛਾਣ ਗਲੀਆਂ ਵਿਚ, ਪਰ ਅੱਜ ਵੀ ਉਹਨੂੰ ਇੱਥੇ ਕੋਈ ਸਥਾਈ ਨਿਵਾਸ ਵਾਲੀ ਜਗ੍ਹਾ ਨਹੀਂ ਲੱਭ ਰਹੀ। ਖੂੰਡੀ ਉੱਤੇ ਭਾਰ ਦੇਂਦਾ, ਉਹ ਹਰ ਪਲ ਸੋਚਦਾ ਰਹਿੰਦਾ ਹੈ ਕਿ ਉਹ ਕਿਸ ਦਾ ਸੋਗ ਮਨਾਵੇ, ਗੁਆਚੇ ਪਿੰਡ ਦਾ ਜਾਂ ਰੁੱਠੇ ਪੁੱਤ ਦਾ। ਉਹ ਹਰ ਸਵੇਰ ਇਹੋ ਸੋਚ ਕੇ ਆਉਂਦਾ ਹੈ ਕਿ ਅੱਜ ਤੋਂ ਬਾਅਦ ਕਦੇ ਵੀ ਇਸ ਤਰ੍ਹਾਂ ਨਹੀਂ ਨਿਕਲੇਗਾ, ਪਰ ਇਕ ਅਜਿਹੀ ਇੱਛਾ ਉਹਦੇ ਅੰਦਰ ਕਿਤੇ ਭੁੱਖਣ-ਭਾਣੀ ਰੀਂਗਦੀ ਹੈ, ਜਿਹੜੀ ਉਹਦੀ ਜ਼ਿੰਦਗੀ ਵਿਚ ਕਦੇ ਸੁੱਤੀ ਹੀ ਨਹੀਂ। ਹਰ ਸਵੇਰ ਉੱਠਣ ਤੋਂ ਬਾਅਦ ਜਾਪਦਾ ਹੈ ਕਿ ਲੰਘ ਚੁੱਕੀ ਰਾਤ ਨੇ ਪ੍ਰਕਿਰਤੀ ਨੂੰ ਕੁਝ ਨਾ ਕਰਨ ਲਈ ਜ਼ਰੂਰ ਜ਼ੋਰ ਪਾਇਆ ਹੋਵੇਗਾ। ਉਹ ਸਭ ਕੁਝ ਭੁੱਲ ਤੇਜ਼ੀ ਨਾਲ ਬਾਹਰ ਨਿਕਲ ਪੈਂਦਾ ਹੈ। ਹੁਣ ਉਹ ਤੁਰਦਾ-ਤੁਰਦਾ ਆਖਰ ਤ੍ਰਿਵੈਣੀ ਹੇਠ ਆ ਗਿਆ ਹੈ। ਉਹਨੇ ਰੋਜ਼ ਵਾਂਗ ਉਹਦੀ ਵਧੀ ਹੋਈ ਦਾਹੜੀ ਨੂੰ ਫੜ ਕੇ 'ਲੱਕ' ਸਿਧਾ ਕੀਤਾ ਤੇ ਉਹਦੀਆਂ ਜੜ੍ਹਾਂ ਉਪਰ ਪਏ ਅਜਨਬੀ ਚੇਹਰੇ ਵੱਲ ਘੂਰ ਕੇ ਵੇਖਿਆ।

ਬੁੱਢਾ ਹਾਲੇ ਵੀ ਚੁਫੇਰੇ ਫੈਲੀਆਂ ਗਲੀਆਂ ਵਿਚੋਂ ਕਿਸੇ ਚੇਹਰੇ ਦਾ ਆਉਣ ਦੀ ਉਡੀਕ ਕਰ ਰਿਹਾ ਹੈ। ਉਹ ਰੋਜ਼ ਇੱਥੇ ਆ ਕੇ ਉਲਝ ਜਾਂਦਾ ਹੈ ਕਿ ਪਿੰਡ ਹੀ ਏਨਾ ਬਦਲ ਗਿਆ ਹੈ ਜਾਂ ਉਹ ਆਪ । ਉਹਦੀ ਅਤੀਤ ਸ਼ਰਧਾ, ਵਰਤਮਾਨ ਪ੍ਰਤੀ ਬੇਵੱਸੀ ਤੇ ਭਵਿੱਖ ਪ੍ਰਤੀ ਭੈਅ ਵਧਦਾ ਹੀ ਜਾਂਦਾ ਹੈ। ਇੱਥੇ ਆ ਕੇ ਉਹਦੀ ਕਲਪਨਾ ਦਾ ਘੱਟੋ ਘੱਟ ਇਕ ਹਿੱਸਾ ਮੁੱਕ ਜਾਂਦਾ ਹੈ, ਤੇ ਉਹ ਤੇਜ਼ ਕਦਮੀ ਕੱਲ੍ਹ ਨੂੰ ਨਾ ਆਉਣ ਦਾ ਵਾਅਦਾ ਕਰ ਵਾਪਸ ਚੱਲ ਪੈਂਦਾ ਹੈ।

ਹੌਲੀ-ਹੌਲੀ ਬੁੱਢਾ ਲੱਕ ਘੜੀਸਦਾ ਵਾਪਸ ਚੱਲ ਪਿਆ ਹੈ। ਪਿਆਰਾ ਤਾਕੀ ਦੀ ਵਿਰਲ 'ਚੋਂ ਕਦੋਂ ਦਾ ਉਹਦੀ ਜਾਣ ਦੀ ਉਡੀਕ ਕਰ ਰਿਹਾ ਸੀ। ਉਹਦੇ ਚੇਹਰੇ ਉੱਪਰ ਕਿਹੋ ਜਿਹਾ ਰੁੱਖਾ-ਰੁੱਖਾ ਚੁੱਪ-ਚਪੀਤਾ ਮੋਹ ਸੀ। ਉਹਨੂੰ ਬੁੱਢੇ ਦੁਆਰਾ ਹੁਣੇ ਖਾਲੀ ਹੋਈ ਗਲੀ ਡੁਸਕੂੰ-ਡੁਸਕੂੰ ਰੋਂਦੀ ਜਾਪੀ, ਪਰ ਉਹ ਬਿਸਾਵੇ ਨੂੰ ਕਿਸੇ ਵੀ ਕੀਮਤ ਉੱਪਰ ਮਿਲਣਾ ਨਹੀਂ ਸੀ ਚਾਹੁੰਦਾ। ਉਹ ਗੱਲਾਂ ਹੀ ਅਜੀਬ ਕਰਦਾ ਸੀ, ਜਿਹੜੀਆਂ ਰਾਤ ਨੂੰ ਡੈਣਾਂ ਬਣ ਚੌਰਸਤੇ ਘੇਰਦੀਆਂ। ਕਲ੍ਹ ਹੀ ਉਹਨੇ ਬੇਅੰਤ ਸਿੰਘ ਦੇ ਘਰ ਅੱਗੇ ਘੇਰ ਕੇ ਕਿਹਾ ਸੀ : "ਮੈਂ ਕਿਹਾ ਪਿਆਰਾ ਸਿਹਾ ਦੇਖ ਲੈ- ਰੱਬ ਦੀ ਕਰੋਪੀ-ਤਿੱਪ ਨੀ ਗੇਰਦਾ-ਉਪਰ ਤੇ ਦਸ ਹਾੜ੍ਹ ਆ ਗਿਆ। ਕਦ ਦੱਬੂੰਗੇ ਦਾਣੇ।"

ਉਹਨੂੰ ਬਿਸਾਵੇ ਦੀਆਂ ਗੱਲਾਂ ਕਿਸੇ ਹੋਰ ਦੇਸ਼ ਦੀਆਂ ਜਾਪੀਆਂ ਸਨ, ਉਹ ਬਿਨਾਂ ਉੱਤਰ ਦਿੱਤੇ ਤੁਰ ਪਿਆ ਸੀ : "ਸੌਹਰਿਆ ਪੁੱਤ ਕਿਸੇ ਦਾ ਵੀ ਹੋਵੇ-ਸੁੱਖ ਮੰਗੀ ਦੀ ਐ-।" ਉਹਨੇ ਕਦਮ ਹੋਰ ਤੇਜ਼ ਕਰ ਦਿੱਤੇ ਸਨ, ਪਰ ਆਵਾਜ਼ ਗਲੀ ਦੇ ਸਿਰੇ ਤੱਕ ਉਹਦੇ ਸਮਾਨਅੰਤਰ ਬੁੜਬੁੜਾਉਂਦੀ ਰਹੀ।

ਪਿਆਰੇ ਨੇ ਘੂਰ ਕੇ ਬੱਦਲਾਂ ਵੱਲ ਵੇਖਿਆ। ਵੇਹੜੇ ਦੀ ਗਿੱਲੀ ਮਿੱਟੀ ਕਿਸੇ ਵੱਡੇ ਜ਼ਖਮ ਦੀ ਵਹਿ ਰਹੀ ਪੀਕ ਵਾਂਗ ਜਾਪੀ। ਵੇਹੜੇ ਵਿਚ ਇਕ ਹੋਰ ਜਗ੍ਹਾ ਗਿੱਲੀ ਮਿੱਟੀ ਵਿਚ ਧਸੀ ਹੋਈ ਛੋਟੇ ਪੋਤੇ ਦੀ ਪੈੜ ਵਿਚ ਗੰਧਲਾ ਪਾਣੀ ਸਿੰਮਦਾ ਦੇਖਿਆ। ਉਹ ਤੇਜ਼ੀ ਨਾਲ ਵਰਾਂਡੇ ਵਿਚ ਆਇਆ, ਉਦੋਂ ਤੱਕ ਪਾਣੀ ਪੈੜ ਦੇ ਨਿਸ਼ਾਨ ਲਕੋ ਚੁੱਕਾ ਸੀ।

ਹਲਕੀ ਹਲਕੀ ਭੂਰ ਨੇ ਉਹਦੇ ਕੱਪੜੇ ਗਿੱਲੇ ਕਰ ਦਿੱਤੇ। ਕੋਈ ਚੀਜ਼ ਗੁਆਰੇ ਦੀ ਕੰਡ ਵਾਂਗ ਲੜੀ ਸੀ। (ਇਸ 'ਪਹਿਲ ਛਲੇ' ਦੀ ਅੰਮ੍ਰਿਤ ਬੂੰਦ ਵਿਚ ਤੇਜ਼ਾਬੀ ਮਾਦਾ ਕਿਧਰੋਂ ਆ ਮਿਲਿਆ ?) ਸਿਆਲ ਦੀਆਂ ਧੂਣੀਆਂ ਵਰਗੇ ਬੱਦਲਾਂ ਵੱਲ ਸ਼ੱਕੀ ਨਜ਼ਰ ਨਾਲ ਦੇਖਿਆ। ਕਾਲੇ-ਕਾਲੇ ਝੋਟਿਆ ਵਰਗੇ ਬੱਦਲਾਂ ਦੇ ਵੱਗ ਰਿੰਗਦੇ ਫਿਰ ਰਹੇ ਸਨ। ਪੂਰੀ ਪ੍ਰਕਿਰਤੀ ਪ੍ਰਤੀ ਉਹਦੇ ਅੰਦਰ ਅੰਨ੍ਹਾਂ ਤੂਫਾਨ ਉਠਿਆ। ਫਿਰ... ਹਨੇਰਾ ਘੁੱਪ ਹਨੇਰਾ... ਘੋਰ ਹਨੇਰਾ ਤੇ ਹੋਰ ਕੁਝ ੀ ਨਹੀਂ, ਕੇਵਲ ਵਿਨਾਸ਼।

ਉਹ ਜਬਾਬੀ ਹਮਲੇ ਸਮੇਤ ਤੇਜ਼ੀ ਨਾਲ ਗਲੀ ਵਿਚ ਆਇਆ। ਤਿੱਪ-ਤਿੱਪ ਚੋਂਦੀ ਗਲੀ ਵਿਚ ਜ਼ੋਰ-ਜ਼ੋਰ ਦੀ ਵੱਜਦੇ ਪੈਰ ਇਕਦਮ ਰੁਕ ਗਏ। ਕਿਸੇ ਚੇਹਰੇ ਨੂੰ ਵੇਖ ਕੇ ਉਹਦੇ ਅੰਦਰ ਭੜਾਕਾ ਪਿਆ ਸੀ। ਸਾਹਮਣੇ ਉਹਦੀਆਂ ਪੀੜ੍ਹੀਆਂ ਦਾ ਦੁਸ਼ਮਣ ਰੱਖਾ ਆ ਰਿਹਾ ਸੀ। ਉਹਨੇ ਆਪਣੇ ਵਿਦਰੋਹ ਨੂੰ ਪਰਖਣ ਲਈ ਸਾਹ ਰਗ ਨੂੰ ਪ੍ਰੇਰਿਆ। ਪਰ ਜਿਉਂ-ਜਿਉਂ ਉਹ ਨੇੜੇ ਆਉਂਦਾ, ਉਹ ਸੱਖਣਾ ਮਹਿਸੂਸ ਕਰਦਾ। ਉਹਦੇ ਅੰਦਰ ਵਿਦਰੋਹ ਸਮਾਉਣ ਦੀ ਜਗ੍ਹਾ ਹੀ ਨਹੀਂ ਸੀ ਲੱਭ ਰਹੀ। ਪੀੜ੍ਹੀਆਂ ਤੋਂ ਨਿਆਈ ਵਾਲੀ ਵੱਟ ਦਾ ਚਲਦਾ ਝਗੜਾ ਯਾਦ ਕੀਤਾ, ਪਰ ਕੁਝ ਵੀ ਨਹੀਂ ਸੀ ਹੋਇਆ। ਦੋਵੇਂ ਚੁੱਪ-ਚਾਪ ਇਕ ਦੂਜੇ ਨੂੰ ਕੱਟ ਕੇ ਲੰਘ ਗਏ ਸਨ। ਇਸ ਤਰ੍ਹਾਂ ਤਾਂ ਗਲੀ ਵਿਚ ਰੋਹ ਦਾ ਅੱਗੇ ਕਦੇ ਅਪਮਾਨ ਨਹੀਂ ਸੀ ਹੋਇਆ। ਜਾਪਦਾ ਸੀ ਅੰਦਰ ਮਣਾਂਮੂੰਹੀ 'ਇੰਨਣ' ਬਿਨਾਂ ਜਲੇ ਹੀ ਸੁਆਹ ਹੋ ਗਿਆ ਹੈ। ਜੀਅ ਕਰਦਾ ਉਹਨੂੰ ਘੇਰ ਕੇ ਫਿਰ ਇਸੇ ਜਗ੍ਹਾ ਲਿਆ ਕੇ ਕਵਾਂ... ਚੱਲ ਸ਼ੁਰੂ ਕਰ ਉਹੀ ਜੰਗ... ਉੱਚੀ-ਉੱਚੀ ਕਹਿ : "ਐਹ ਡੌਲ ਵਿਚ ਕੋਈ ਗੋਸਾ ਨੀ ਤਾਂ...।" (ਇਹ ਗਲੀ ਵੀ ਕੀ ਸਮਝੂਗੀ ਬਈ ਹੁਣ ਅਸੀਂ ਲੜ ਵੀ ਨਹੀਂ ਸਕਦੇ)। ਬੀਤ ਚੁੱਕਿਆ ਸੀ ਉਸ ਪਲ, ਕੇਵਲ ਉਹਦੀ ਕੀਮਤ ਦੇਣੀ ਹੀ ਬਾਕੀ ਸੀ, ਪਰ ਗਲੀ ਵਿਚ ਇਕ ਘਟਨਾ ਅੰਦਰ ਹੀ ਅੰਦਰ ਧੁੱਖਦੀ ਰਹੀ।

ਉਹ ਹਾਲੇ ਵੀ ਗਲੀ ਦੇ ਉਸ ਥਾਂ ਖੜ੍ਹਾ ਸੀ, ਜਿੱਥੇ ਹੁਣੇ ਰੱਖੇ ਨਾਲ ਤਾਲ-ਮੇਲ ਹੋਇਆ ਸੀ। ਉਹਨੇ ਸਾਹਮਣੇ ਘਰ ਦੀ ਖੁੱਲ੍ਹੀ ਤਾਕੀ ਵੱਲ ਝੁਕ ਕੇ ਵੇਖਿਆ... ਕਿ ਕਿਤੇ ਹਾਲੇ ਮੇਰਾ ਕੋਈ ਹਿੱਸਾ ਅੰਦਰ ਹੀ ਤਾਂ ਨਹੀਂ ਬੈਠਾ ; ਉਹਨੂੰ ਆਪਣੀ ਇਕੱਲ ਵਿਚ ਇਕ ਹੋਰ ਇਕੱਲ ਟੁੱਟਦੀ ਜਾਪੀ। ਹੌਲੀ-ਹੌਲੀ ਅੰਦਰਲਾ ਸ਼ੱਕ ਭੈ ਦਾ ਰੂਪ ਧਾਰ ਰਿਹਾ ਸੀ। ਉਹ ਛੇਤੀ ਤੋਂ ਛੇਤੀ ਕਿਸੇ 'ਜੱਦੀ' ਜਗ੍ਹਾ ਪੁੱਜਣਾ ਚਾਹੁੰਦਾ ਸੀ। ਗਲੀ ਨੇ ਜਿਵੇਂ ਦੋਵਾਂ ਪਾਸਿਆਂ ਤੋਂ ਨਾਕਾ ਲਾ ਲਿਆ। ਹਲਦੀ ਰੰਗਾ ਕੁੱਤਾ ਅੱਜ ਵੀ ਜਿਉਂਦਾ ਭੱਜਿਆ ਫਿਰ ਰਿਹਾ। ਉਹ ਦਸ ਪੰਦਰਾਂ

ਕਦਮ ਭੱਜਦਾ ਤੇ ਫਿਰ ਅਚਾਨਕ ਬੈਠ, ਜੀਭ ਸਿਰ ਉੱਪਰਲੇ ਜ਼ਖਮ ਉੱਪਰ ਫੇਰਨ ਦੀ ਕੋਸ਼ਿਸ਼ ਕਰਦਾ, ਜਿੱਥੇ ਜੀਭ ਪੁੱਜ ਨਹੀਂ ਸੀ ਰਹੀ। ਹਫਿਆ ਹੋਇਆ ਕੁੱਤਾ ਪਾਖਰ ਦੀ ਗਲੀ ਵੱਲ ਭੱਜ ਨਿਕਲਿਆ; ਪਰ ਅੱਜ ਜ਼ਖਮ ਦੀ ਬਦਬੂ ਕੁਝ ਜ਼ਿਆਦਾ ਹੀ ਸੀ।... ਨਾਲ ਦੀ ਗਲੀ ਵਿਚ ਕੁੱਝ ਲੋਕ ਗੱਲਾਂ ਕਰਦੇ ਲੰਘ ਰਹੇ ਸਨ।

"ਬਈ ਬੜੇ ਟੈਮ ਸਿਰ ਪਿਆ ਪਹਿਲ ਛਲਾ...।"

"ਹਾਂ ਜੀ... ਫਿਰ ਵੀ ਉਹ ਸਭ ਦਾ ਖਿਆਲ ਰੱਖਦਾ।"

"ਫਸਲ ਬਾੜੀ ਟੈਮ ਸਿਰ ਬੀਜ ਹੋਜੂਗੀ...।"

ਉਹ ਪੂਰੀ ਤਰ੍ਹਾਂ ਉਧਰ ਵੱਲ ਝੁਕਿਆ।

ਇਕ ਮੋਟੀ ਆਵਾਜ, ਪੁਰਾਣੇ ਸ਼ਬਦਾਂ ਨੂੰ ਬਹੁਤ ਹੀ ਸਾਦਾ ਰਹਾਓ ਨਾਲ ਬੋਲ ਰਹੀ ਸੀ। ਉਹਦੇ ਅੰਦਰ ਅਚਾਨਕ ਹੀ ਰੀਝ ਉੱਠੀ ਕਿ ਪੂਰੇ ਪਿੰਡ ਨੂੰ ਦੁਬਾਰਾ ਵੇਖਾਂ। ਇਕ ਵਾਰ ਚੁਫੇਰੇ ਨਜ਼ਰ ਘੁਮਾਈ। ਕਿੱਥੇ ਕੀ ਬਦਲ ਗਿਆ, ਇੰਨੀ ਛੇਤੀ ਸਮਝ ਨਹੀਂ ਸੀ ਆ ਰਿਹਾ। ਪਰ ਫਿਰ ਵੀ ਉਹਨੇ ਆਪਣੀ ਜਿੱਦ ਜਾਰੀ ਰੱਖੀ। ਤੇ ਪਿੰਡ ਨੂੰ ਇਕ ਪੱਧਰ ਤੋਂ ਫੋਲਣਾ ਸ਼ੁਰੂ ਕਰ ਦਿੱਤਾ।

ਸਾਹਮਣੇ ਦਿਸਦਾ ਚੌਕ ਹਾਲੇ ਵੀ ਜਿਉਣਾ ਲੋਚਦਾ ਹੈ। ਉਹ ਅੱਗੇ ਚੜ੍ਹਦੀ ਵਾਲਾ ਪਾਸਾ, ਜਿਹੜਾ ਅੱਗੇ ਬਾਜ਼ਾਰ ਬਣਦਾ ਹੈ, ਤੇ ਛਿਪਦੀ ਵਾਲੀ ਗਲੀ ਚਮੈੜੀ ਵੱਲ ਹੋ ਜਾਂਦੀ ਹੈ : ਉਸ ਤੋਂ ਅੱਗੇ ਕਿੰਨੀਆਂ ਹੀ ਬੇਇਨਸਾਫੀਆਂ ਦੇ ਝੁੰਡ ਭਿਣ-ਭਿਣਾ ਰਹੇ ਨੇ। ਉਹ ਕਿੰਨੀ ਤੇਜ਼ੀ ਨਾਲ ਛਾਣਬੀਣ ਕਰਨ ਨਿਕਲਿਆ ਸੀ, ਪਰ ਘਰ ਤੋਂ ਚਾਰ ਕਦਮ ਪੁੱਟਕੇ ਖਲੋ ਗਿਆ। ਜਾਪਦਾ ਹੈ ਕਿ ਛੇਤੀ ਹੀ ਉਹ ਜਗਾ ਆਉਣ ਵਾਲੀ ਹੈ, ਜਦੋਂ ਉਹ ਆਪਣੀ ਸੁਰੱਖਿਆ ਤੋਂ ਬਾਹਰ ਹੋ ਜਾਵੇਗਾ। ਉਹਨੇ ਬੜੇ ਹੀ ਔਖੇ ਕਦਮ ਪੁੱਟੇ : ਚਮੈੜੀ ਵਾਲੀ ਗਲੀ ਵੱਲ ਨਜ਼ਰ ਘੁੰਮਾਈ। ਉਹਨੂੰ ਹਮੇਸ਼ਾ ਇਸ ਗਲੀ ਤੋਂ ਬਿਸਾਵੇ ਵਾਂਗ ਡਰ ਲੱਗਿਆ ਹੈ। ਜਾਪਦਾ, ਹੁਣੇ ਉਹਦਾ ਸਾਂਝੀ 'ਨਾਮਾ' ਉੱਚੀ-ਉੱਚੀ ਆਵਾਜ਼ਾਂ ਮਾਰਦਾ ਆ ਰਿਹਾ ਹੋਵੇਗਾ! "ਓ ਤਾਇਆ... ਬੱਸ ਮੇਰੇ ਈ ਮੌਰ ਕੁੱਟਣੇ ਜੋਗਾ ਤਾ...।" ਹੁਣ ਉਹਨੇ ਗਰਦਨ ਸ਼ੋਰ ਸ਼ਰਾਬੇ ਤੋਂ ਹਟਾਕੇ ਚਮੈੜੀ ਤੇ ਜੱਟਾਂ ਵਾਲੀ ਗਲੀ ਵਿਚਕਾਰ ਸਥਿਰ ਕਰ ਲਈ, ਜਿੱਥੋਂ ਨਾ ਬਿਸਾਵਾ ਨਿਕਲ ਸਕਦਾ ਸੀ ਨਾ ਨਾਮਾ।

ਉਹਨੇ ਆਖਰੀ ਵਾਰੀ ਤ੍ਰਿਵੈਣੀ ਵੱਲ ਵੇਖਿਆ। ਉਹਦੀਆਂ ਲਮਕਦੀਆਂ ਟਾਹਣੀਆਂ-ਖਿੰਡੀਆਂ ਹੋਈਆਂ ਜੜ੍ਹਾਂ ਦਾ ਗੁੱਛਾ-- ਚੌੜਾ ਆਕਾਰ--ਨਜ਼ਰਾਂ ਅੱਗੇ ਸਥਿਰ ਬਿੰਬ ਬਣਕੇ ਖੜਦਾ ਹੀ ਨਹੀਂ ਸੀ। ਜਦੋਂ ਜੜ੍ਹਾਂ ਦਿਸਦੀਆਂ ਤਾਂ ਉਪਰਲਾ ਆਕਾਰ ਦਿੱਸਣੋ ਹੱਟ ਜਾਂਦਾ-ਉਪਰਲਾ ਆਕਾਰ ਦਿਸਦਾ ਤਾਂ ਤਣਾ ਅਲੋਪ ਹੋ ਜਾਂਦਾ। ਪਰ ਟੀਸੀ ਤੇ ਬੈਠੀ 'ਚਿੱਟੀ ਇੱਲ' ਕਦੇ ਵੀ ਓਟ ਨਾ ਦੇਂਦੀ। ਅੱਗੇ ਤਾਂ ਉਹਨੂੰ ਕਦੇ ਨਿਆਂਦੀ ਦੇ 'ਗੰਦ' ਤੋਂ ਵੇਹਲ ਹੀ ਨਹੀਂ ਸੀ ਮਿਲਦੀ। ਸਿਰ ਨੂੰ ਚੜ੍ਹਦਾ ਲਹੂ ਅੱਖਾਂ ਅੱਗੇ ਆ ਕੇ ਕਾਲਾ ਹੋ ਰਿਹਾ; ਅੱਖਾਂ ਜਿਵੇਂ ਲੁਚਕ ਕੇ ਨੱਕ ਦੀ ਘੋੜੀ ਉਪਰ ਲੁੜਕ ਆਈਆਂ ਹੋਣ। ਜਾਪਦਾ ਹੈ ਹੁਣ ਚਾਰੇ ਗਲੀਆਂ ਇਕੱਠੀਆਂ ਹੋ ਉਹ ਨੂੰ ਅਜਿਹੀਆਂ ਜਗ੍ਹਾ ਲੈ ਜਾਣਗੀਆਂ, ਜਿੱਥੇ ਸੌਖਿਆ ਹੀ ਉਹਦੇ ਹਰ ਅੰਗ ਤੇ ਵਾਰ ਹੋ ਸਕਦਾ। ਉਹਨੇ ਪੂਰੇ ਜ਼ੋਰ ਦੀ ਗਰਦਨ ਘੁੰਮਾਈ। ਇਸ ਵਾਰੀ ਉਹਦੀ ਨਜ਼ਰ ਟਲ੍ਹ ਨਾ ਸਕੀ। ਬੱਦਲ ਤੇਜ਼ੀ ਨਾਲ ਤਿੜਕ ਰਿਹਾ ਸੀ। ਪਿੱਛੇ ਕਿਸੇ ਦੀ ਆਵਾਜ਼ ਸੁਣਾਈ ਦਿੱਤੀ :-

"ਪਿਆਰਾ ਸਿਆਂ ਕਿਹ ਤਰ੍ਹਾਂ ਖੜ੍ਹਾਂ-।" ਉਹਨੇ ਨੇੜੇ ਪੁੱਜੇ ਬੇਅੰਤ ਵੱਲ ਵੇਖਿਆ, ਫਿਰ ਦੋਵਾਂ ਨੇ ਇਕ ਦੂਜੇ ਵੱਲ ਗੁਆਚੀ ਨਜ਼ਰ ਨਾਲ ਝਾਕਿਆ; ਕਿਉਂਕਿ ਇਹੋ ਜਿਹੇ ਵਕਤ ਉਹ ਕਦੇ ਵੀ ਇਹ ਅਹਿਸਾਸ ਨਹੀਂ ਦਿਵਾਉਣਾ ਚਾਹੁੰਦੇ ਕਿ ਮੈਂ ਤੈਨੂੰ ਪਹਿਲਾਂ ਵੇਖ ਲਿਆ ਸੀ। ਬੇਅੰਤ ਸਿੰਘ ਉਹਦੇ ਹੋਰ ਨੇੜੇ ਸਰਕਿਆ। ਇਕ ਮਰੀਅਲ ਜਹੀ ਬੱਦਲੀ ਨੇ ਸੂਰਜ ਦਾ ਇਕ ਹਿੱਸਾ ਫੇਰ ਢੱਕ ਲਿਆ। ਧੁੰਦਲੇ ਜਿਹੇ ਪਰਛਾਵੇਂ ਇਕ ਦੂਜੇ ਨਾਲ ਰਲ ਗੱਡ ਹੁੰਦੇ, ਹੌਲੀ ਹੌਲੀ ਖਤਮ ਹੋ ਗਏ। ਬੇਅੰਤ ਸਿੰਘ ਉਹਨੂੰ ਕੁਝ ਕਹਿਣਾ ਚਾਹੁੰਦਾ ਸੀ, ਪਰ ਉਸਤੋਂ ਪਹਿਲਾਂ ਹੀ ਉਹ ਆਉਣ ਵਾਲੇ ਖਤਰੇ ਨੂੰ ਭਾਂਪ ਗਿਆ। ਉਹਨੇ ਤਿੰਨ ਚਾਰ ਭਾਰੇ ਕਦਮ ਪੁੱਟੇ। ਚੌਂਕ ਵੱਲੋਂ ਇਕ ਤਿਕੜੀ ਦੀ ਗੱਲਬਾਤ ਸ਼ੁਰੂ ਹੋ ਗਈ ਸੀ।

"ਤੇਰਾ ਐਡਰੈਸ ਕੀ ਹੈ- ?"

"ਸਿਰਫ ਥਰਮਲ ਪਲਾਂਟ ਹੀ ਬਹੁਤ ਹੈ-ਪਿੰਡ ਲਿਖਣ ਦੀ ਲੋੜ ਨੀ-।"

ਤੁਰਦੇ ਵਕਤ ਉਹਦੀ ਪਿੱਛੇ ਪਿਆਰੇ ਵੱਲ ਵੇਖਣ ਦੀ ਹਿੰਮਤ ਨਾ ਪਈ, ਪਰ ਉਹਨੇ ਅਗਲੇ ਸਾਰੇ ਕਦਮ, ਜ਼ਮੀਨ ਉਪਰੋਂ ਪੈਰ ਚੁੱਕੇ ਬਿਨਾਂ ਹੀ ਪੁੱਟੇ।

ਇਕ ਅਵਾਰਾ ਗਾਂ ਲੰਗੜਾਉਂਦੀ ਚੌਂਕ ਵੱਲ ਵੱਧ ਰਹੀ ਹੈ। ਭੀੜ ਅੱਗੇ ਨਾਲੋਂ ਘੱਟ ਗਈ ਹੈ। ਗਲੀਆਂ ਦੇ ਸਿਰਿਆਂ ਤੋਂ ਬਿਨਾਂ ਕੁਝ ਵੀ ਨਜ਼ਰ ਨਹੀਂ ਆ ਰਿਹਾ। ਪਰੇ ਕਾਲੀ ਗਿੱਲੀ ਸੜਕ ਦੀ ਛਾਤੀ ਵਿਚ ਕਿਸੇ ਭਾਰੀ ਮਸ਼ੀਨ ਦੀ ਖੁਭਦੀ ਬਰੇਕ ਵੱਜੀ। ਹਲਕੀ ਹਲਕੀ ਭੂਰ ਪੈਣੀ ਫਿਰ ਸ਼ੁਰੂ ਹੋ ਗਈ ਹੈ। ਕੋਲੋਂ ਤੇਜ਼ੀ ਨਾਲ ਬਿਸਾਵਾ ਬੁੱਢਾ ਲੰਘ ਗਿਆ ਹੈ। ਉਹਨੇ ਹੱਥਾਂ ਨੂੰ ਮਰੋੜਿਆ-ਬੰਦ ਹੋ ਰਿਹਾ ਹੈ ਮੁੱਠੀਆਂ ਵਿਚ ਦਰਦ। ਇਸ ਤੋਂ ਪਹਿਲਾਂ ਉਹਨੇ ਆਪਣੀ ਸਥਿਰਤਾ ਦਾ ਪ੍ਰਗਟਾਅ ਇਸ ਤਰ੍ਹਾਂ ਨਹੀਂ ਸੀ ਵੇਖਿਆ। ਆਪਣੇ ਆਪ ਤੋਂ ਕਿੰਨ੍ਹਾਂ ਭੈਅ ਆਉਂਦਾ ਹੈ ਜਦੋਂ ਸਾਰੇ ਅੰਗ ਅਦਭੁਤ ਸ਼ਾਂਤੀ ਨਾਲ ਕੰਮ ਲੈਂਦੇ ਨੇ। ਉਹਨੇ ਪੂਰੀ ਤਰ੍ਹਾਂ ਆਪਣੀਆਂ ਬਾਹਾਂ ਖਿਲਾਰੀਆਂ, ਇਸ ਲਈ ਕਿ ਘੱਟੋ ਘੱਟ ਅੰਦਰੂਨੀ ਸ਼ਕਤੀਆਂ ਤਾਂ ਉਹਦੇ ਵੱਸ ਵਿਚ ਰਹਿਣ। ਪਰ ਉਹ ਕਦਮ ਪੁੱਟਣ ਵਿਚ ਫਿਰ ਵੀ ਸਫਲ ਨਾ ਹੋ ਸਕਿਆ। ਬਜਾਰੋਂ, ਬਿਸਾਵਾ ਤੇਜ਼ੀ ਨਾਲ ਫਿਰ ਇਧਰ ਵੱਲ ਆ ਰਿਹਾ ਹੈ। ਇਸ ਵਾਰੀ ਉਹਦੇ ਚੇਹਰੇ ਤੇ ਸਵੇਰ ਵਾਲੇ ਖਤਰੇ ਦੀ ਸਪੱਸ਼ਟ ਝਲਕ ਪੈ ਰਹੀ ਹੈ। ਪਿਆਰਾ ਗਲੀ ਦਾ ਉਹ ਹਿੱਸਾ ਵੇਖਣ ਲੱਗਾ। ਜਿਧਰੋਂ ਹੁਣੇ ਵੱਲ ਵਲੇਵੇਂ ਖਾਂਦਾ ਬੇਅੰਤ ਸਿੰਘ ਲੰਘਿਆ ਸੀ।

***

# ਕਾਂਡ ਪੰਜਵਾਂ

ਗਲੀ ਵਿਚ ਸਿਰੇ ਤੱਕ ਕੁਝ ਵੀ ਨਹੀਂ ਦਿਸਦਾ। ਇਕ ਅਕਾਰ ਹਨੇਰੇ ਨਾਲ ਘੱਟ ਤੇ ਆਪਣੇ ਆਪ ਨਾਲ ਜ਼ਿਆਦਾ ਲੜਦਾ, ਲੜਖੜਾਉਂਦਾ ਹੋਇਆ ਬਜ਼ਾਰ ਵੱਲ ਵੱਧ ਰਿਹਾ ਹੈ। ਗਲੀ ਨਾਲ ਚਿਪਕੇ ਘਰਾਂ ਵਿਚ ਇਸ ਬਾਰੇ ਕੋਈ ਸਾਂਝੀ ਸਹਿਮਤੀ ਨਹੀਂ ਬਣ ਰਹੀ। ਚੌਂਕ ਵਿਚ ਆ ਕੇ ਉਹਨੇ ਬਜ਼ਾਰ ਵੱਲ ਮੂੰਹ ਕੀਤਾ। ਦੋਨੋਂ ਬਾਹਾਂ ਉੱਪਰ ਚੁੱਕੀਆਂ-ਪਰ ਉਹ ਬੋੜ੍ਹ ਨਾਲ ਮਾਰ ਸਕਿਆ। ਉਹਨੇ ਲੁਚਕਦੀ ਗਰਦਨ ਨੂੰ ਸਿੱਧਾ ਕਰਨ ਦੀ ਕੋਸ਼ਿਸ਼ ਕੀਤੀ। ਗਲ ਦੀਆਂ ਸੁਰਾਂ 'ਸੂੰ ਸੂੰ' ਕਰਦਿਆਂ ਥੱਲੇ ਨੂੰ ਨਿਘਰਦਿਆਂ ਜਾਪੀਆਂ। ਉਹਨੂੰ ਕੁਝ ਹੋਸ਼ ਆਈ। ਗਲੀ ਦੇ ਅੰਤਮ ਸਿਰੇ ਤੇ ਵਿਆਹ ਵਿਚ ਤੀਵੀਆਂ ਦੇ ਗੀਤਾਂ ਦੀ ਆਵਾਜ਼ ਆ ਰਹੀ ਹੈ।

ਉਹਦੇ ਸਿਰ ਉੱਪਰ ਇਕ ਖੰਭਾ, ਜਿਸਤੇ ਮੱਧਮ ਜਹੀ ਟਿਊਬ ਕਦੇ ਜਗ ਪੈਂਦੀ ਹੈ ਤੇ ਕਦੇ ਬੁਝ ਜਾਂਦੀ ਹੈ। ਥੋੜੀ ਦੇਰ ਬਾਅਦ ਉਹਨੂੰ ਖੁਰਕਦੀ ਸ਼ੈਅ ਬਾਂਹ ਨੂੰ ਚੱਟਦੀ ਮਹਿਸੂਸ ਹੋਈ। ਉਹਨੇ ਬਾਹਾਂ ਖਿਲਾਰੀਆਂ, ਅਵਾਰਾ ਗਾਂ ਚੁੱਪਚਾਪ ਅੱਗੇ ਬਾਜ਼ਾਰ ਵਾਲੀ ਗਲੀ ਪੈ ਗਈ। ਉਹਨੇ ਡਿੱਗੇ ਡਿੱਗੇ ਨੇ ਅੱਖਾਂ ਖੋਹਲੀਆਂ। ਸਿਰੇ ਤੱਕ ਸੁੰਨਸਾਨ ਬਜ਼ਾਰ-। ਪਰ ਹਰ ਦੁਕਾਨ ਅੱਗੇ ਲਾਈਟ ਜਗਦੀ-। ਪਰੇ ਲਾਠੀ ਦੀ 'ਠੱਕ-ਠੱਕ' ਕਰਦਾ ਗੋਰਖਾ। ਉਹਨੇ ਆਪਣੀ ਸੁੰਨਸਾਨ ਗਲੀ ਵੱਲ ਵੇਖਿਆ-ਇਹਦੀ ਪਹਿਰੇਦਾਰੀ ਲਈ ਉਹ ਘੱਟੋ ਘੱਟ ਇਸ ਬੰਦੇ ਨੂੰ ਨਹੀਂ ਵੜਣ ਦੇਵੇਗਾ। ਪਰ ਐਨ ਇਸੇ ਵਕਤ ਕੋਈ ਉਹਦੇ ਨਾਲ ਜ਼ੋਰਦੀ ਟਕਰਾਇਆ, ਤੇ ਉਹਦੀ ਛਾਤੀ ਉਪੱਰ ਆ ਡਿਗਿਆ।

"ਕਿਹੜਾ ਉਏ ਸਾੜੀ ਗਲੀ ਮਾਂ ਪਿਆ ?"

"ਬੇਅੰਤ ਜੱਟ ਦਾ ਮੁੰਡਾ।"

ਦੋਵੇਂ ਹੌਲੀ-ਹੌਲੀ ਸਿੱਧੇ ਹੋਏ।

"ਬਾਈ ਪਛਾਣਿਆ ਨੀ।" ਉਹਨੇ ਆਪਣੇ ਪੁਰਾਣੇ ਸਾਂਝੀ 'ਭਜੀ' ਦੀ ਆਵਾਜ਼ ਪਛਾਣੀ।

"ਬਾਈ ਪਹਿਲਾਂ ਆਹ ਹਿੱਸਾ ਫੂਕਣਾ-ਕਹ ਆਹ।" ਉਹ ਦੋਵੇਂ ਖੜੇ ਹੋ ਗਏ।

ਪਰੇ ਮੋੜ ਵਾਲੇ ਘਰ ਵਿਚੋਂ ਦੋ ਤਿੰਨ ਅਕਾਰ ਬਾਹਰ ਆਏ।

"ਅਰੇ ਬਈ ਸੋਨੇ ਵੀ ਦੋ – ਕਿਆ ਕਰਤੇ ਹੈਂ-।'

"ਆਹ ਦੇਖ ਲੈ ਭਜੀ-ਆ-ਆਪਣੇ ਪਿੰਡ ਦੇ ਕੁੜਮ-।"

'ਤੁਰਾ-ਆ ਫੂਕ ਦੂੰਗੇ-।"

ਲਲਕਾਰਾ ਸੁਣ ਇਕ ਜਣਾ ਪਿਸ਼ਾਬ ਕਰਨ ਆਇਆ, ਉਸੇ ਤਰ੍ਹਾਂ ਵਾਪਸ ਚਲਾ ਗਿਆ।

ਦੂਰ ਕਿਸੇ ਭੰਗੀ ਨੇ ਬਾਘਵਾਸੀ ਲਈ। ਰਾਤ ਦਾ ਤੀਜਾ ਪਹਿਰ ਪੱਕ ਰਿਹਾ ਹੈ। ਉਹ ਦੋਵੇਂ ਚੌਂਕ ਦੇ ਹਨੇਰੇ ਪੱਖ ਵਿਚ ਸੌਂ ਚੁੱਕੇ ਸਨ। 'ਭੰਗੀ ਬਾਬੇ' ਦੇ ਡੇਰੇ ਵਿਚੋਂ ਪੰਜ ਜਣੇ ਹੋਰ ਇੱਧਰ

ਵੱਲ ਚੱਲ ਪਏ ਨੇ। ਉਹਨਾਂ ਨੂੰ ਹੁਣ ਆਮ ਭੰਗੀ ਵਾਂਗ ਹਰੇਕ ਗੱਲ ਤੇ ਹਾਸੀ ਨਹੀਂ ਆਉਂਦੀ। ਹਾਂ-ਇਹਨੂੰ ਪੀ ਕੇ ਕਦੇ ਅਤੀਤ ਵੀ ਆਪਣੇ ਆਪ ਛੇੜਖਾਨੀ ਨਹੀਂ ਕਰਦਾ। ਹੁਣ ਅੱਗੇ ਚਲਦਾ ਤਿਲੋਕਾ ਬਾਂਹ ਤਾਣ ਕੇ ਖੜ ਗਿਆ।

"ਸਾੜੇ ਬਾੜੇ ਆਗੇ ਉਏ-।" ਉਹਨਾਂ ਦੀ ਧੀਰੀ ਦੀ ਗੋਲ੍ਹੀ ਘੁੰਮੀ; ਉਹ ਚੌਂਕ ਤੋਂ ਉਰਲੇ ਪਾਸੇ ਖੜੇ ਸਨ; ਜਿਹੜਾ ਕਦੇ ਚੌਰਸਤਾ ਹੁੰਦਾ ਸੀ ; ਤੇ ਇਹਦੀ ਚੜ੍ਹਦੀ ਵਾਲੇ ਪਾਸੇ ਬਾੜੇ ਗੁਹਾਰਿਆਂ ਦੀ ਲੰਬੀ ਕਤਾਰ ਹੁੰਦੀ ਸੀ।

"ਕੋਈ ਚਮਾਰ ਨੀ ਹੈ ਸਾੜੇ ਗੈਲ੍ਹ-।" ਤਿਲੋਕੇ ਨੇ ਚਾਨਣ ਮੋਚੀ ਦੀ ਦੁਕਾਨ ਦੇ ਬੋਰਡ ਵੱਲ ਵੇਖਿਆ। ਕੋਈ ਨਾ ਬੋਲਿਆ। ਥਰਮਲ ਵਾਲੇ ਪਾਸਿਉਂ ਕੋਈ ਬੀੜੀ ਪੀਂਦਾ, ਖੰਘਦਾ ਤੇਜ਼ ਕਦਮੀ ਆ ਰਿਹਾ ਹੈ। ਤਿਲੋਕਾ ਅਚਨਚੇਤ ਉਧਰ ਵੱਲ ਲਪਕਿਆ ; ਪਰ ਉਹ ਪਹਿਲਾਂ ਹੀ ਉਪਰਲੀ ਗਲੀ ਵੱਲ ਹੋ ਗਿਆ। ਹੁਣ ਜੀਤਾ ਡਿਗਦਾ ਹੋਇਆ ਅੱਗੇ ਵਧਿਆ :

"ਕੌਣ ਤਾਂ ਉਹ- ?" ਕਿਸੇ ਨੇ ਕੋਈ ਨਾ ਉੱਤਰ ਦਿੱਤਾ। ਫਿਰ ਉਹੀ ਆਵਾਜ਼।

"ਸਾਲਿਓ ਪਿੱਸੂ ਪੈਗੇ-ਕੌਣ ਤਾਂ ਉਹ- ?" ਉਸ ਤੋਂ ਬਾਅਦ ਉਹ ਗੁੱਥਮ ਗੁੱਥਾ ਹੋ ਗਏ। ਹਨੇਰੀ ਰਾਤ ਵਿਚ ਬੁਲਾਰਾ ਹੋਣ ਲੱਗਾ। ਕੋਈ ਜਣਾ ਸ਼ਕਲਾਂ ਵੇਖ ਮੁੜ ਗਿਆ: ਕਿਉਂਕਿ ਇਹ ਰੋਜ਼ ਵਾਲੇ ਭੰਗੀ ਹੀ ਸਨ। ਕਾਫੀ ਦੇਰ ਇਸੇ ਤਰ੍ਹਾਂ ਹੀ ਚਲਦਾ ਰਿਹਾ, ਵਾਲ ਖਿਲਰਦੇ ਰਹੇ, ਕੱਪੜੇ ਲੱਥ-ਪੱਥ ਹੁੰਦੇ ਰਹੇ। ਪਰ ਉਹ ਚੁੱਪਚਾਪ ਅੱਗੇ ਵਧ ਰਹੇ ਸਨ।

ਹੌਲੀ-ਹੌਲੀ ਰਾਤ ਲੰਘ ਰਹੀ ਹੈ। ਪੰਜਾ ਭੰਗੀਆਂ ਦੀ ਟੋਲੀ ਰੋਜ਼ ਵਾਂਗ ਪਿੰਡ ਦੀ ਪ੍ਰਕਰਮਾ ਕਰ ਮੁੜ ਚੌਂਕ ਵੱਲ ਵਧ ਰਹੀ ਹੈ। ਰੋਜ਼ ਇਸ ਤਰ੍ਹਾਂ ਹੀ ਹੁੰਦਾ ਹੈ। ਸੂਰਜ ਨਿਕਲਣ ਤੋਂ ਕੁਝ ਦੇਰ ਪਹਿਲਾਂ ਉਹ ਫਿਰ 'ਭੰਗੀ ਜੱਟ ਬਾਬੇ' ਵੱਲ ਚੱਲ ਪੈਣਗੇ। ਸਾਰਾ ਦਿਨ ਉਹ ਭੀੜ ਭਰੇ ਪਿੰਡ ਵੱਲ ਵੇਖਦੇ ਰਹਿਣਗੇ। ਫਿਰ ਜਿਉਂ ਹੀ ਰਾਤ ਪੈਂਦੀ ਹੈ, ਸ਼ਾਂਤੀ ਹੁੰਦੀ ਹੈ, ਕੋਈ ਹੌਲੀ ਜਿਹਾ ਕਹਿੰਦਾ ਹੈ। "ਚਲੀਏ ਆਪਣੇ ਪਿੰਡ ਕਿੰਨੀ-।" ਕਦੇ ਕਦੇ ਇਹ ਗਿਣਤੀ ਵਧ ਜਾਂਦੀ ਹੈ, ਪਰ ਇਹ ਪੰਜ ਤੋਂ ਕਦੇ ਨਾ ਘਟਦੇ। 'ਭੰਗੀ ਜੱਟ ਬਾਬੇ' ਦਾ ਹਮੇਸ਼ਾ ਹੀ ਸੁਆਲ ਹੁੰਦਾ ਹੈ :

"ਉਏ ਜੱਟੋ ਫੁੱਟੋ ਕੁਸ-ਹਾਲੇ ਤਾਂ ਬਾਬਾ ਜਿਉਂਦਾ-ਖੁਆੜੀ ਜੱਦੀ ਜੈਦਾਦ-।"

ਫਿਰ ਵਿਸ਼ਾ ਭੰਗ ਦੀ ਚਿਲਮ ਵਾਂਗ ਠੰਡਾ ਹੁੰਦਾ ਜਾਂਦਾ ਹੈ। ਤੇ ਚੜ੍ਹਦੀ ਜਾਂਦੀ ਹੈ ਸਿਰਾਂ ਨੂੰ ਘਮੇਰ-।

"ਬਾਰ ਜੀ ਦੀ ਫਤਹਿ ਸੰਗਤਾਂ ਨੂੰ-।" ਕਿਸੇ ਦੀ ਤਿੱਖੀ ਆਵਾਜ਼ ਸੁਣ ਤਿਲੋਕਾ ਜਾਗਦਾ ਹੈ। "ਫੂਕ ਦੇ-ਫੂਕ-ਜਿਹੜਾ ਮੂਹਰੇ ਆਉਂਦਾ-।" ਭਜੀ ਅੱਧ ਸੁਤਾ ਤ੍ਰਬਕਿਆ। "ਅ-ਚਮਾਰਾ ਪੈਰਾਂ ਮਾਂ ਜਲਣ ਲੱਗ ਪਿਆ ਕਰਨ ਕਰੂਰਾ।" ਤਿਲੋਕਾ ਬੋਲਦਾ ਬੋਲਦਾ ਜਗਦੀ ਬੁਝਦੀ ਟਿਊਬ ਵੱਲ ਘੁੰਮਿਆ। ਹੁਣ ਉਨ੍ਹਾਂ ਭੰਗ ਦੇ ਆਖਰੀ ਕਸ਼ ਲਾਉਣੇ ਸ਼ੁਰੂ ਕੀਤੇ।

"ਭਜੀ-ਆਪਣੇ-ਗੁਰਦੁਆਰੇ ਕੰਨ੍ਹੀ ਨਾ ਧੂਆਂ ਛੱਡ-।" ਲੱਖੇ ਨੇ ਤਿਲੋਕੇ ਦੇ ਮੋਢੇ ਤੇ ਹੱਥ ਰੱਖਿਆ ; ਤੇ ਭਜੀ ਵੱਲ ਝੁਕਿਆ, ਜਿਹੜਾ ਹਾਲੇ ਵੀ 'ਪਲਾਟ ਵਾਲੇ ਗੁਰਦੁਆਰੇ' ਵੱਲ ਫੂਕਾਂ ਮਾਰ ਰਿਹਾ ਸੀ। ਚਿਲਮ ਹੁਣ ਜੀਤੇ ਕੋਲ ਪੁੱਜ ਚੁੱਕੀ ਸੀ।

"ਬਾਈ ਰਾਤ ਨੂੰ ਪਾਣੀ ਦੇਣਾ ਵੀ ਭੈਜਲ ਐ-ਸਾਲਾ-।" ਪਿਆ ਪਿਆ ਲੱਖਾ ਬੋਲਿਆ।

"ਤੁਹੀਂ ਵੀ ਸਾਨੂੰ ਓ ਮੂਹਰੇ ਠੋਕ ਦਿੰਦੇ ਤੇ-।"

"ਓਏ ਤੂੰ ਹੈਗਾ ਹਾਲੇ-।" ਸੁਣਕੇ ਭਜੀ ਤੇਜ਼ੀ ਨਾਲ ਭੱਜਿਆ, ਤੇ ਖੰਬੇ ਨਾਲ ਜਾ ਟਕਰਾਇਆ, ਚਿਲਮ ਦੇ ਟੁਕੜੇ ਪਰੇ ਜਾ ਪਏ। ਤਿੰਨ ਵਜੇ ਦੇ ਘੁੱਗੂ ਨੇ ਕੂਕ ਮਾਰੀ। ਉਹ ਵਿੰਗੇ ਵਿੰਗੇ ਖੜੇ ਹੋਏ- ਤੇ ਹਨੇਰੇ ਵਿਚਲੀਆਂ ਉਹ ਤਰੰਗਾਂ ਫੜਨ ਲੱਗੇ, ਜਿਨ੍ਹਾਂ ਰਾਹੀਂ ਇਹ ਘਾਤਕ ਆਵਾਜ਼ ਇੱਥੇ ਪੁੱਜੀ ਸੀ।

ਘੁੱਗੂ ਦੀ ਚੀਕ ਤੋਂ ਬਾਅਦ ਉਹ ਪੰਜਾਂ ਦਾ ਟੋਲਾ ਪਤਾ ਨਹੀਂ ਕਿਧਰ ਗੁੰਮ ਹੋ ਗਿਆ। ਭਜੀ ਹੌਲੀ ਜਹੇ ਵੱਖੀ ਭਾਰ ਹੋਇਆ; ਤੇ ਅਚਾਨਕ ਯਾਦ ਆਈ ਗੱਲ ਪੁੱਛਣ ਲਈ ਉਹਨੂੰ ਹਲੂਣਨ ਲੱਗਾ।

"ਓਏ ਲੱਖੇ-ਓ ਲੱਖੇ-ਤੁਹੀਂ ਹਾਲੇ ਵੀ ਜੱਟ ਓ ਆ।"

"ਤੂੰ ਕਿਹੜੇ ਜੱਟਾਂ ਦੀ ਗੱਲ ਕਰਦਾ-ਪਿੰਡ ਆਲਿਆ ਦੀ-ਕਹ ਖੇਤਾਂ ਆਲਿਆਂ ਦੀ।" ਭਜੀ ਨੇ ਵੇਖਿਆ ਕਿ ਲੱਖੇ ਦਾ ਚਿਹਰਾ ਕਈ ਜਗ੍ਹਾ ਤੋਂ ਵਿੰਗਾ ਹੋਇਆ; ਫਿਰ ਉਹਦੀਆਂ ਅੱਖਾਂ ਅੰਦਰ ਨੂੰ ਧਸਦੀਆਂ ਗਈਆਂ।

"ਨਾ ਲੱਖਿਆ ਯਾਰ-ਰੁੱਠ ਗੇਆਂ-।" ਭਜੀ ਨੂੰ ਜਾਪਿਆ ਕਿ ਉਹਨੇ ਲੱਖੇ ਨੂੰ ਲੰਬੀ ਦੇਰ ਲਈ ਚੁੱਪ ਕਰਾ ਦਿੱਤਾ ਹੈ। ਉਂਝ ਉਹਨੂੰ ਏਨਾ ਜ਼ਰੂਰ ਪਤਾ ਹੈ ਕਿ ਹੁਣ ਉਹ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਉਹਨੂੰ ਗਾਲ੍ਹ ਕੱਢੇਗਾ; ਜਿਹੜੀ ਖੱਟ ਮਿੱਠੀ ਲੱਗੇਗੀ।

ਪਾਲੋ ਨੇ ਇਕ ਧੱਫੇ ਨਾਲ ਲੱਖੇ ਨੂੰ ਆ ਕੇ ਆਪਣੇ ਵੱਲ ਖਿੱਚਿਆ। "ਐਥੇ ਕਿਆ ਦੱਬਿਆ ਵਾ ਤੇਰਾ... ਭਲਾ ਚੰਗਾ ਆਉਂਦਾ ਆਉਂਦਾ ਗੋਤਾ ਖਾ ਗਿਆ।" ਚੌਂਕ ਦੀ ਲਾਜ ਵਿਚ ਉਹ ਹੌਲੀ ਬੋਲੀ।

"ਅੱਛਿਆ! ਭਾਬੀ ਆਗੀ।" ਭਜੀ ਬੋਲਿਆ।

"ਅੱਗ ਲੱਗ ਜਵੈ ਤੇਰੀ ਭਾਬੀ ਨੂੰ ... ਤੂੰ ਵੀ ਹੈਥੀ ਮਰਦਾਂ..."

"ਆਹ ਦੇਖ ਲੈ ਭਜੀਆ... ਕਬੀਲਦਾਰੀ ਦਾ ਕਰੂਆ।" ਉਹ ਬਾਹੋਂ ਫੜ ਲੱਖੇ ਨੂੰ ਧੂਹਦੀ ਗਈ।

"ਕੋਈ ਨਾ ਬਾਈ ਖੇਤਾਂ ਮੰਗਣਾ ਮੈਂ ਨੀ ਪਿੱਠ ਦਿਖਾਉਂਦਾ।" ਪਿੱਛੇ ਆਉਂਦਾ ਭਜੀ ਬੋਲਿਆ।

"ਘੇਸੂ ਲੱਗ ਜਵੈ... ਅਹੀ ਤਹੀ ਮਰਾਵੈ... ਤੇਰੀ ਜ਼ਿੰਦਗੀ ਦੇ ਗਲ੍ਹਜੋਟ... ਮੈਂ ਤਾਂ ਮਾਰਲੀ...।' ਘਰ ਦੀ ਪਹਿਲੀ ਤਾਕੀ ਕੋਲ ਜਾ ਕੇ ਉਹਨੇ ਭੜਾਸ ਕੱਢੀ।

"ਜੱਟੀ ਏ ਭੁਸਰਗੀ...।" ਲੱਖਾਂ ਬਾਹਾਂ ਛੁਡਾ ਦੋਵਾ ਦਰਵਾਜ਼ਿਆਂ ਦੇ ਵਿਚਕਾਰ ਖੜ ਗਿਆ।

"ਓ ਬਾਪੂ... ਓ ਬਾਪੂ ਆ ਗਿਆ ਮੈਂ...।" ਦੇਹਲੀ ਦੇ ਪਾਰ ਨੂੰ ਉਹਨੂੰ ਮਾਂ ਦਾ ਧੁੰਦਲਾ ਜਿਹਾ ਚੇਹਰਾ ਦਿੱਸਿਆ। "ਬੀਬੀ ਤੇਰੇ ਘਰ ਮਾਂ ਆ ਜਮ੍ਹਾ...।" ਪਾਲੋ ਨੇ ਝੂਟਾ ਮਾਰ ਉਹਨੂੰ ਖਿੱਚ ਲਿਆ। ਦਰਵਾਜ਼ਾ ਵੜਦੀ ਸਾਰ ਉਹਨੇ ਫਿਰ ਦੁਹੱਤੜਾ ਮਾਰਿਆ। "ਹਾਏ ਰੱਬਾ ਪੱਟ ਤੀ ਮੈਂ ਤਾਂ।" ਨਾਲ ਦੇ ਕਮਰੇ ਵਿਚ ਮਦਰਾਸਣ ਨੇ ਲਾਈਟ ਜਗਾਈ। ਉਹ ਹਾਲੇ ਵੀ ਬਾਹਾਂ ਧੂਹ ਬਾਹਰ ਨੂੰ ਭੱਜ ਰਿਹਾ ਸੀ। "ਸਰਦਾਰ ਜੀ ਆਪ ਸੌ ਜਾਉ ਨਾ" ਮਦਰਾਸੀ ਦੀ ਨਰਮ ਆਵਾਜ਼ ਆਈ।

"ਆਹ ਕਿਹੜਾ ਬੋਲਿਆ ਉਏ... ਓ ਭਜੀਆ ਲਿਆਈ ਡੱਬੀ...।"

"ਤੁਸੀਂ ਚੁੱਪ ਕਰੋ।" ਪਾਲੋ ਵਿਚਕਾਰ ਆਈ, ਤੇ ਉਹਨੂੰ ਕਮਰੇ ਤੋਂ ਪਰੇ ਧੂੰਹਦੀ ਗਈ।

ਬੇਅੰਤ ਸਿੰਘ ਉਠਕੇ ਬੈਠ ਗਿਆ। ਪਹਿਲਾਂ ਉਹ ਸੁਰਜੀਤੋ ਦੀ ਵਾਪਸੀ ਉਡੀਕਦਾ ਰਿਹਾ; ਫਿਰ ਸਾਹੋ ਸਾਹ ਮੁੜੀ ਵੇਖ ਜੀਅ ਕੀਤਾ, ਪਹਿਲਾਂ ਇਹਨੂੰ ਥੋੜੀ ਦੇਰ ਸਾਹ ਲੈਣ ਦੇਵਾਂ। ਇਸੇ ਦੌਰਾਨ ਬੁੜ ਬੁੜ ਕਰਦੀ ਬੇਬੇ ਨੇ ਕਰਥਲ ਲਈ। ਹੁਣ ਕੁਝ ਦੇਰ ਤੋਂ ਦਰਵਾਜ਼ੇ ਅੱਗੇ ਕਿਸੇ ਦੀ ਪੈੜ ਚਾਲ ਸੁਣ ਰਹੀ ਹੈ। ਕਿਸੇ ਨੇ ਦਰਵਾਜ਼ੇ ਨੂੰ ਧੱਕਾ ਮਾਰਿਆ।

"ਓ ਤਾਇਆ ਬੰਤਿਆ...।"

"ਆਇਆ ਓ ਭਾਈ...।" ਉਹਦੀ ਇਹ ਆਵਾਜ਼ ਜਿਵੇਂ ਪਹਿਲਾਂ ਹੀ ਤਿਆਰ ਬੈਠੀ ਸੀ।

ਉਹਨੇ ਵਰਾਂਡੇ ਤੱਕ ਭਜੀ ਨੂੰ ਬਾਹੋਂ ਫੜ ਕੇ ਲਿਆਂਦਾ। "ਕੋਹੜੀ ਭੰਗ ਦੇ ਨਾਲ ਪੀਈਂ ਵੀ ਫਿਰਦਾ।" ਕਿੰਨੀ ਦੇਰ ਬਾਅਦ ਸੁਰਜੀਤ ਕੌਰ ਦੇ ਬੋਲ ਸੁਣੇ ਸਨ। ਉਧਰ ਬੇਅੰਤ ਸਿੰਘ ਨੂੰ ਜਾਪਿਆ; ਲੰਬੇ ਸਮੇਂ ਬਾਅਦ ਹੁਣ ਇਸ ਜਗ੍ਹਾ ਕੁੱਝ ਸਹਿਜ ਸੁਭਾ ਵਾਪਰੇਗਾ। ਇਸੇ ਦੌਰਾਨ ਭਜੀ ਦੀ ਆਵਾਜ਼ ਆਈ।

"ਤਾਇਆ ਮਿੰਨੂੰ ਘਰ ਕੁਸ ਛੋਟਾ ਹੋਇਆ ਵਾ ਲਗਦਾ।"

"ਗੱਡ ਹੋਣਾ...।" ਕੋਲ ਪਈ ਬੇਬੇ ਦੀ ਆਵਾਜ਼ ਆਈ। ਬੇਅੰਤ ਸਿੰਘ ਨੇ ਭਜੀ ਨੂੰ ਕੁਝ ਦੱਸਣਾ ਚਾਹਿਆ, ਪਰ ਲੱਖੇ ਤੇ ਪਾਲੋ ਦੀਆਂ ਆਵਾਜ਼ਾਂ ਨੇ ਉਹਨੂੰ ਕੁਝ ਦੇਰ ਲਈ ਰੋਕ ਲਿਆ।

ਬਾਹਰ ਚਾਨਣਾ ਹੋ ਗਿਆ ਹੈ। ਲੱਖਾਂ ਅੱਖਾਂ ਮਲਦਾ ਬਾਹਰ ਆਇਆ। ਰੋਜ਼ ਵਾਂਗ ਪਹੁ ਫੁਟਾਲੇ ਦੀ ਲਾਲੀ ਨੇ ਉਹਨੂੰ ਸੁੱਕੀ ਖੰਘ ਛੇੜ ਦਿੱਤੀ। ਉਤਰੇ ਹੋਏ ਭੰਗ ਦੇ ਨਸ਼ੇ ਨਾਲ ਪੁੜਪੁੜੀਆਂ ਦੀਆਂ ਕੱਸੀਆਂ ਨਸਾਂ ਕੱਚ ਵਾਂਗ ਸਖਤ ਹੋ ਜਾਂਦੀਆਂ ਨੇ। ਖੂੰਜੇ ਵਿਚ ਬੈਠੀ ਮ੍ਹੈਸ ਬੈਠੀ ਬੈਠੀ ਹੀ ਪੂਛ ਨਾਲ ਦੂਰ ਤੱਕ ਛਿੱਟੇ ਪਾਈ ਜਾ ਰਹੀ ਹੈ। (ਪਿਛਲੇ ਸਾਲ ਪਾਲੋ ਪੇਕਿਆ ਤੋਂ ਮੰਗ ਕੇ ਲਿਆਈ ਸੀ।) ਪਾਲੋ ਅੰਦਰੋਂ ਘੂਰਦੀ ਤੇ ਨੱਕ ਮਰੋੜਦੀ ਹੌਲੀ ਜਿਹੀ ਆ ਕੇ ਬੋਲੀ। "ਈਹਨੂੰ ਕਿਰਾਇਆ ਪੁੱਛ ਲੀਂ... ਅੱਜ ਦੋ ਤਰੀਕ ਹੋਗੀ...।" ਉਹਨੇ ਸਿਰਫ ਸਿਰ ਹਿਲਾਇਆ। ਧਾਰ ਚੋਂਦੀ ਪਾਲੋ ਕਦੇ ਕਦੇ ਲਿਉਟੀ ਥੱਲੇ ਨੂੰ ਵੇਖਦੀ; ਲੱਖਾ ਉਸੇ ਤਰ੍ਹਾਂ ਹੀ ਸਿਰ ਫੜੀਂ ਬੈਠਾ ਦਿਸਦਾ। ਉਹ ਜਾਣਦੀ ਹੈ ਕਿ ਇਸ ਪਿੰਡ ਦੇ ਭੰਗੀਆਂ ਦੀ ਟੌਲੀ ਵਿਚ ਸ਼ਾਮਲ ਹੋ ਜਾਣ ਦਾ ਕੀ ਅਰਥ ਹੁੰਦਾ ਹੈ। ਕੰਧ ਪਾਰੋ ਆਵਾਜ਼ ਸੁਣ ਲੱਖਾਂ ਉਧਰ ਵੱਲ ਝੁਕਿਆ। ਉਸੀ ਪੁਰਾਣੇ ਥਮਲੇ ਨਾਲ ਢਾਸਣਾ ਲਾਈ ਭਜੀ ਚਾਹ ਪੀ ਰਿਹਾ ਸੀ। ਬੀਬੀ ਵੀ ਹਾਲੇ ਤੱਕ ਉਹਦਾ ਪੁਰਾਣਾ ਗਿਲਾਸ ਨਹੀਂ ਸੀ ਭੁੱਲੀ।

"ਜਾਣਾ ਨੀ ਫਿਰ ਅੱਜ!" ਲੱਖੇ ਨੇ ਕੰਧ ਪਾਰੋ ਆਵਾਜ਼ ਮਾਰੀ।

"ਉਹ ਬਾਈ ਸੀਆਂ... ਟੁਟਿਆ ਪਿਆ ਚੁਗਾਠਾ...।"

"ਨਾ ਤੂੰ ਵੀ ਇਹਦੇ ਕੋਲ ਕੰਮ ਕਰਦਾਂ...।" ਇਸ ਵਾਰੀ ਬੇਬੇ ਹਰਨਾਮ ਕੌਰ ਉਹਦੇ ਵੱਲ ਲਪਕੀ। ਇਸ ਤੋਂ ਪਹਿਲਾਂ ਕਿ ਭਜੀ 'ਹਾਂ' ਕਹਿੰਦਾ, ਉਹ ਕੰਧ ਤੋਂ ਪਰੇ ਹੋ ਗਿਆ। ਫਿਰ ਕਿੰਨੀ ਦੇਰ ਵਿਚਕਾਰਲੀ ਕੰਧ 'ਤੇ ਇਹ ਆਵਾਜ਼ ਲਟਕਦੀ ਰਹੀ...। "ਹਾਂ ਅੰਮਾਂ ਅਸੀਂ ਇਕੋ ਠੇਕੇਦਾਰ ਪਾ ਕੰਮ ਕਰਦੇ...।"

ਬੇਅੰਤ ਸਿੰਅ ਨੇ ਮੱਲੋ ਮੱਲੀ ਦੂਜੀ ਵਾਰੀ ਭਜੀ ਦਾ ਗਿਲਾਸ ਚਾਹ ਨਾਲ ਭਰ ਦਿੱਤਾ। ਉਹ ਇਸ ਦ੍ਰਿਸ਼ ਨੂੰ ਹੋਰ ਲੰਬਾ ਕਰਨਾ ਚਾਹੁੰਦਾ ਸੀ। ਜਾਪਦਾ ਕਿ ਸਵੇਰ ਹੋ ਗਈ ਹੈ...। ਭਜੀ ਚਾਹ ਪੀਂਦਾ ਤੱਕੜੀ ਦੀ ਆਵਾਜ਼ ਸੁਣ 'ਬੱਧਾ ਬੀਜ' ਪਾਉਣ ਲਈ ਕਹਿ ਰਿਹਾ। ਹੁਣ ਉਹਨੇ ਹਲ ਜੋੜ ਲਿਆ ਹੈ; ਉਹ ਆਪ ਪਿੱਛੇ-ਪਿੱਛੇ ਬੀਜ ਚੁੱਕੀ ਜਾ ਰਿਹਾ ਹੈ।

"ਭਜੀ ਸਿਆਂ ਕਿਤੇ ਜਾਣ ਦੀ ਕਾਹਲੀ ਐ।"

ਉਹਨੇ ਪਹਿਲੀ ਚੁੱਪ ਤੋੜੀ ਜਦੋਂ ਭਜੀ ਲੰਬੇ ਘੁੱਟ ਭਰ ਰਿਹਾ ਸੀ।

"ਹਾਂ... ਤਾਇਆ ਮਖਾਂ ਵਾਟ ਕੌੜੀ ਕਰ ਆਮਾਂ...।"

"ਨਾ ਤੂੰ ਕਿਥੇ ਕਹ ਕੰਮ ਕਰਦਾ...?"

"ਓਹ ਜਿੱਥੇ ਆਪਦਾ ਅੰਬ ਖੜਾ ਤਾ...।"

"ਨਾ ਓਹ ਹੈਗਾ ਹਾਲੇ...?" ਹਰਨਾਮ ਕੁਰ ਇਸ ਵਾਰੀ ਬੈਠੀ ਬੈਠੀ ਦੋ ਕਦਮ ਖਿਸਕੀ।

"ਅੰਮਾਂ ਹੈਗਾ ਈ ਨੀ... ਸਗੋਂ ਅਹੀਂ ਰੋਜ਼ ਉਹਦੇ ਥੱਲੇ ਰੋਟੀ... ਖਾਂਦੇ ਬੈਠ ਕੇ...।" ਫਿਰ ਚੁੱਪ ਵਰਤ ਗਈ। ਸਿਰਫ ਵਿਆਹ ਵਾਲੇ ਘਰੋਂ ਉੱਚੀ-ਉੱਚੀ ਆਵਾਜ਼ਾਂ ਆਉਂਦੀਆਂ ਰਹੀਆਂ।

ਲੱਖਾ ਇਕ ਵਾਰ ਫਿਰ ਕੰਧ ਕੋਲ ਆਇਆ। ਬਾਪੂ ਦਾ ਚੇਹਰਾ ਪਹਿਲਾਂ ਨਾਲੋਂ ਵੀ ਮੁਰਝਾ ਗਿਆ ਸੀ। ਉਹਨੇ ਬੁਲਾਂ ਉੱਪਰ ਜੀਭ ਫੇਰੀ ਜਿਵੇਂ ਅੰਦਰੋਂ ਗਰਮ ਗੱਲ ਨੂੰ ਠੰਡੀ ਕਰ ਰਿਹਾ ਹੋਵੇ।

"ਬਾਪੂ ਐਧਰ ਆ ਜਮ੍ਹਾਂ...?"

"ਆ ਜਾ... ਸਹੁਰਿਆ... ਮੈਂ ਕਦ ਰੋਕਿਆ।" ਲੱਖੇ ਨੇ ਇਸ ਸਵਾਲ ਜਵਾਬ ਨੂੰ ਹੈਰਾਨੀ ਨਾਲ ਯਾਦ ਕੀਤਾ। ਹੁਣ ਉਹ ਬਾਪੂ ਦੇ ਵੇਹੜੇ ਵਿਚ ਸੀ। ਕੰਧ ਪਾਰੋਂ ਦੋ ਅੱਖਾਂ ਉਹਨੂੰ ਘੂਰਦੀਆਂ ਰਹੀਆਂ। ਅੰਦਰੋਂ ਨਿਕਲੀ ਅੰਮਾਂ ਨੇ ਅਜੀਬ ਢੰਗ ਨਾਲ ਪੁੱਛਿਆ।

"ਨਾ ਓ ਛੋਟਾ ਜਾ ਢਿੱਲਾ ਤਾ ... ਭਾਈ ਠੀਕ ਆ ਹੁਣ...।"

"ਹਾਂ... ਆਹੋ...।"

ਬੇਅੰਤ ਸਿੰਘ ਨੂੰ ਵੇਹੜਾ ਖਾਲੀ-ਖਾਲੀ ਜਾਪਿਆ। ਭੱਜੀ ਗਲੀ ਨੂੰ ਪਾਰ ਕਰ ਪਲਾਂਟ ਵਾਲੀ ਸੜਕ ਮੁੜ ਗਿਆ ਸੀ। ਉਹਦੇ ਆਉਣ ਨਾਲ ਕੁਝ ਅਜਿਹਾ ਵਾਪਰਨ ਦੇ ਨੇੜੇ ਪਹੁੰਚ ਗਿਆ ਸੀ; ਜਦੋਂ ਵਿਚਕਰਲੀ ਕੰਧ ਦੀ ਲੋੜ ਹੀ ਨਹੀਂ ਪੈਂਦੀ। ਕੰਧ ਪਾਰੋਂ ਪਾਲੋ ਦੀ ਤਿੱਖੀ ਆਵਾਜ਼ ਆਈ। "ਟਾਲ ਉੱਪਰੋਂ ਚਾਰਾ ਲੈਂਦੇ ਆਓ... ਮੱਝ ਭੁੱਖੀ ਖੜੀ ਜੇ।" ਉਹਨੇ ਘੂਰ ਕੇ ਵੇਖਿਆ। ਘੱਟੋ ਘੱਟ ਉਹ ਸੰਬੋਧਨ ਤਾਂ ਇਹੋ ਜਿਹੇ ਗੈਰ ਸ਼ਬਦਾਂ ਨਾਲ ਨਾ ਕਰਦੀ। ਉਹ ਦਰਵਾਜੇ ਵੱਲ ਮੁੜਿਆ ਤਾਂ ਬਾਪੂ ਦੀ ਆਵਾਜ਼ ਆਈ। "ਤੂੰ ਕਿਹੜੇ ਲਾਲੇ ਦੇ ਟਾਲ ਪਰ ਤੇ ਲਿਆਉਂਦਾ...।" ਉਹ ਸਭ ਕੁਝ ਅਣਸੁਣਿਆ ਕਰ ਬਾਹਰ ਨਿਕਲਿਆ। "ਦੇਖ ਲੈ ਇਕ ਵਾਜ਼ ਗੈਲ ਏ ਡੈਣ ਨੈ...।" ਚੁੱਲੇ ਅੱਗੇ ਬੈਠੀ ਸੁਰਜੀਤ ਕੁਰ ਨੇ ਬੁੜ ਬੁੜ ਕੀਤੀ। ਲੱਖੇ ਨੇ ਤੇਜ਼ੀ ਨਾਲ ਅੱਡੀਆਂ ਖੁਰਚਦੀ ਮਦਰਾਸਣ ਨੂੰ ਪਾਰ ਕੀਤਾ। ਪਾਲੋ ਹਾਲੇ ਵੀ ਬੁੜ ਬੁੜ ਕਰ ਰਹੀ ਸੀ।

"ਮੱਝ ਨੇ ਅੱਧਾ ਦੁੱਧ ਦਿੱਤਾ...।" ਉਹ ਬਿਨਾਂ ਕਿਸੇ ਸ਼ਬਦ ਤੋਂ ਚੀਖਿਆ ਤੇ ਫਿਰ ਕਿੰਨ੍ਹੀ ਦੇਰ ਦੋਵਾਂ ਘਰਾਂ ਵਿਚੋਂ ਕੋਈ ਆਵਾਜ਼ ਨਾ ਆਈ।

ਉਹਨੇ ਸਾਈਕਲ ਉੱਪਰ ਮੁਰਦਾ ਬਾਂਹ ਨਾਲ ਚਾਰੇ ਵਾਲੀ 'ਬੋਰੀ' ਰੱਖੀ। ਉਹਨੂੰ ਹਮੇਸ਼ਾ ਹੀ ਇਹ ਬੋਰੀ ਕੱਖਾਂ ਦੀ ਲੋਥ ਜਾਪੀ ਹੈ। ਉਹ ਦੇਹਲੀ ਦੇ ਉਰਲੇ ਪਾਸੇ ਮੱਝ ਦੇ ਬਰੋਬਰ ਜਾ ਕੇ ਫਿਰ ਖੜ ਗਿਆ। ਰੋਜ਼ ਦੇ ਕੰਮਾਂ ਵਿਚ ਉਹਨੂੰ ਇਹ ਕੰਮ ਸਭ ਤੋਂ ਔਖਾ ਜਾਪਦਾ ਹੈ। ਗਰਦਨ ਚੁੱਕ ਕੇ ਪਾਰ ਵੇਖਿਆ। ਵਰਾਡੇ ਵਿਚ ਬੁਝੇ ਹੋਏ ਦੀਵੇ ਵਾਂਗ ਚੁੱਪਚਾਪ ਬੈਠਾ ਬਾਪੂ ਅਸਮਾਨ ਉੱਪਰ ਘੁੰਮਦੀ ਇਕ ਲੰਡੀ ਜਹੀ ਬਦਲੀ ਵੱਲ ਵੇਖ ਰਿਹਾ ਹੈ। ਉਹਦਾ ਜੀਅ ਕੀਤਾ ਕਿ ਇਸ ਸਫਰ ਲਈ ਬਾਪੂ ਦੇ ਮੂੰਹੋਂ ਕੁਝ ਸੁਣਾ। ਪਰ ਪਹਿਲਾਂ ਪਾਲੋ ਦੀ ਆਵਾਜ਼ ਆਈ।

"ਦਸ ਰੁਪਏ ਤੋਂ ਵੱਧ ਦਾ ਚਾਰਾ ਨਾ ਜੇ ਲੈ ਕੇ ਆਏਓ...।" ਕਿਸੇ ਸ਼ਬਦ ਨੇ ਬਾਪੂ ਦੀ ਸਾਹ ਰਗ ਨੂੰ ਕੰਬਣੀ ਛੇੜ ਦਿੱਤੀ, ਤੇ ਉਹਦੀ ਨਜ਼ਰ ਆਸਮਾਨ ਉਪਰੋਂ ਲੁਚਕਦੀ ਵੇਹੜੇ ਦੀ ਸੁੱਕੀ ਮਿੱਟੀ ਦੇ ਇਕ ਖਲੇਪੜ ਉੱਪਰ ਜਾ ਟਿਕੀ।

ਜਿਉਂ ਹੀ ਉਹ ਟਾਲ ਦੇ ਨੇੜੇ ਪੁੱਜਿਆ, ਸੈਂਕੜੇ ਹੀ ਕੱਚੀਆਂ ਫਸਲਾਂ ਦਾ ਵਿਰਲਾਪ ਉਹਨੂੰ ਆਪਣੇ ਵੱਲ ਵਧਦਾ ਨਜ਼ਰ ਆਇਆ। ਉਹਨੇ ਗਹਿਮਾ ਗਹਿਮੀ ਨਾਲ ਭਰੀ ਗਲੀ ਵੱਲ ਵੇਖਿਆ। ਉਹਨੂੰ ਬਿਸਾਵੇ ਬੁੱਢੇ ਦੀ ਪਿੱਠ ਦਿਸੀ। ਉਹਨੇ ਖੜਕਦੇ ਮਗਰਾੜ ਨੂੰ ਘੁੱਟ ਕੇ ਫੜ ਲਿਆ। ਅੱਜ ਐਤਵਾਰ ਕਰਕੇ ਟਰੈਕਟਰਾਂ ਵਾਲੇ ਵੀ ਨਹੀਂ ਸੀ ਗਏ। ਪਰ ਉਹਨਾਂ ਵਿਚੋਂ ਕੋਈ ਨਹੀਂ ਦਿੱਸ ਰਿਹਾ। ਸਿਰਫ ਇਕ ਜਣਾਂ (ਰੁਪਿੰਦਰ) ਬੈਠਾ ਹੈ ਚੁੱਪ ਚਾਪ। ਜੀਅ ਕੀਤਾ ਉਹਨੂੰ ਜਾ ਕੇ ਕਵਾ, "ਯਾਰ ਤੂੰ ਮੁੜਦੇ ਹੋਏ ਨੂੰ ਨਾ ਦੇਖੀ ਮਿੰਨੂੰ...।" ਉਹ ਰੁਕਿਆ। ਹਾਂ ਇਹ ਤਾਂ ਉਹੀ ਮੁੰਡਾ ਹੈ, ਜਿਸ ਨੇ ਇਕ ਦਿਨ ਪਲਾਂਟ ਤੋਂ ਆਉਂਦੇ ਵਕਤ ਮੈਨੂੰ ਵੇਖ ਕੇ ਟਰੈਕਟਰ ਰੋਕ ਲਿਆ ਸੀ। ਟਰਾਲੀ ਵਿਚ ਚੜ੍ਹੇ ਟੋਲ੍ਹੇ ਵਿਚੋਂ ਉਹਨੇ ਸਿਰਫ ਮੈਨੂੰ ਹੀ ਹੱਥ ਮਾਰ ਕੇ ਸੱਦਿਆ ਸੀ। "ਤੂੰ ਬਾਈ ਮੂਹਰੇ ਆ ਜਾ ਸੀਟ ਪਰ...।" ਉਹਨੇ ਜ਼ਰੂਰ ਮੈਨੂੰ ਪਛਾਣ ਲਿਆ ਹੋਵੇਗਾ ਕਿ ਮੈਂ ਵੀ...। ਟਰੈਕਟਰ ਤੋਂ ਉਤਰਦੇ ਵਕਤ ਹੁਣ ਹੋਰ ਕੁਝ ਪੁੱਛਣ ਲਈ ਬਚਿਆ ਹੀ ਨਹੀਂ ਸੀ।

"ਬਾਈ ਜੀ ਇਹ ਟਰੈਕਟਰ ਆਪਣਾ ਈ ਆ...।"

"ਕੁਸ ਵੀ ਸਮਝ ਲੈ...।" ਉਹਨੇ ਅਜੀਬ ਢੰਗ ਨਾਲ ਮੂੰਹ ਮਰੋੜਿਆ ਸੀ।

'ਕਚਰ...ਕਚਰ...ਕਚਰ... ਟੱਕ... ਕਚਰ' ਦੀਆਂ ਆਵਾਜ਼ਾਂ ਕਿੰਨੀ ਨੇੜੇ ਤੋਂ ਆ ਰਹੀਆਂ ਨੇ। ਸਾਹਮਣੇ ਉਹ ਪੀਲਾ ਬੋਰਡ। 'ਇੱਥੇ ਹਰਾ ਚਾਰਾ ਮਿਲਦਾ ਹੈ... ਤਾਜਾ'। ਚਾਰ ਪੰਚ ਇਕੱਠੇ ਬੋਰਡ। ਇਕ ਗਲੇਰੀ ਫੁੜਕ ਕੇ ਉਹਦੇ ਮਥੇ ਉੱਪਰ ਆ ਵੱਜੀ। ਉਹਨੇ ਹੌਲੀ ਜਹੀ ਸਾਇਕਲ, ਸਟੈਂਡ ਉੱਪਰ ਲਾਇਆ, ਝੁਕ ਕੇ ਉਹੀ ਗਲੇਰੀ ਚੁੱਕੀ ਤੇ ਮੂੰਹ ਵਿਚ ਪਾ ਲਈ। ਪਿੱਠ ਪਿੱਛੋਂ ਆਵਾਜ਼ਾਂ ਆ ਰਹੀਆਂ ਨੇ :

"ਸਰਦਾਰ ਜੀ ਹਾਲੇ ਕਿੰਨਾ ਕਹ ਗੰਨਾ ਖੜਾ ?"

"ਹਾਲੇ ਹੈਗਾ ਲਾਲਾ ਜੀ... ਦੋ ਕੀਲੇ।"

"ਫਿਰ ਪੀੜਣਾ ਤਾਂ ਛੱਡੋਗੇ...।" ਬਿਸਾਵਾ ਪਤਾ ਨਹੀਂ ਕਿਧਰੋਂ ਆ ਟਪਕਿਆ ਸੀ। ਉਹਨੇ ਤੇਜ਼ੀ ਨਾਲ ਬੋਰੀ ਚੁੱਕੀ, ਤੇ ਟੋਕੇ ਦੇ ਢੇਰ ਵਿਚੋਂ ਭਰਨੀ ਸ਼ੁਰੂ ਕਰ ਦਿੱਤੀ। ਲਾਲੇ ਨੇ ਦੋ ਵਾਰ ਮੁੱਠੀ ਭਰੀ ਤੇ ਦੋ ਵਾਰ ਸੁੱਟੀ :

"ਲਾਲਾ ਸੌਨਾ ਤਾਂ ਨੀ।"

"ਭਾਈ ਸੋਨਾ ਈ ਐ... ਜਿਹੜਾ ਪਲੜੇ ਪਰ ਚੜ੍ਹ ਗਿਆ।" ਉਹਨੇ ਚੁਫੇਰੇ ਵੇਖਿਆ। ਬਿਸਾਵਾ ਫਿਰ ਧੋਖਾ ਦੇ ਗਿਆ ਸੀ। ਆਪਣੇ ਆਪ ਨੂੰ ਕੋਸਿਆ। ਕਿੰਨੀ ਵਾਰ ਇਸ ਤਰ੍ਹਾਂ ਹੋਇਆ ਹੈ, ਕਿ ਉਹ ਆਪਦੀ ਧਿਰ ਵੇਖ ਕੁਝ ਕਰ ਗੁਜ਼ਰਨ ਪਰ ਤੁਲਿਆ, ਪਰ ਦੂਜੇ ਹੀ ਪਲ ਉੱਥੇ ਕੁਝ ਵੀ ਨਹੀਂ ਹੁੰਦਾ। ਖ਼ਬਰੇ ਇਨ੍ਹਾਂ ਚੇਹਰਿਆਂ ਨੂੰ ਕੀ ਹੋ ਗਿਆ ਹੈ ?

"ਕੱਲ ਦੇ ਬੀ ਪੱਚੀ ਪੈਸੇ ਰਹਿੰਦੇ...।"

"ਤੂੰ ਕੱਟ ਲੈ ਯਾਰ।" ਉਹ ਪਹਿਲਾਂ ਵਾਂਗ ਜੰਗ ਨੂੰ ਹੁਣ ਕੋਈ ਨਵਾਂ ਮੋੜ ਨਹੀਂ ਦੇਣਾ ਚਾਹੁੰਦਾ।

ਚਾਰੇ ਨਾਲ ਭਰਿਆ ਟਰੈਕਟਰ ਉਹਨੂੰ ਹੌਰਨ ਮਾਰੀ ਜਾ ਰਿਹਾ ਹੈ। ਪਰ ਬੋਰੀ ਦੇ ਭਾਰ ਨਾਲ ਅਚਾਨਕ ਖੜਾ ਹੋਇਆ ਸਾਇਥਲ, ਉਸ ਤੋਂ ਸਾਂਭਿਆ ਨਾ ਗਿਆ। ਉਹਨੇ ਟਰੈਕਟਰ ਉੱਪਰ ਬੈਠੇ ਮੁੰਡੇ ਨੂੰ ਇਸ਼ਾਰਾ ਕੀਤਾ, ਪਰ ਉਹਨੇ ਬੈਠੇ ਹੀ ਹੱਥ ਹਿਲਾ ਦਿੱਤਾ। ਸਾਹੋ ਸਾਹ ਹੋਏ ਨੇ ਬੋਰੀ ਇਕ ਪਾਸੇ ਨੂੰ ਖਿੱਚੀ। ਅੰਗਾਂ ਵਿਚ ਤੇਜ਼ੀ ਨਾਲ ਥਕਾਵਟ ਭਰਦੀ ਗਈ; ਜਾਪਦਾ ਹੈ ਕਿ ਇਸ ਤਰ੍ਹਾਂ ਤਾਂ ਖਾਲੀ ਸਾਇਕਲ ਵੀ ਨਹੀਂ 'ਰੋੜ' ਹੋਣਾ। ਉਹ ਇਕ ਪਲ ਵੀ ਉਡੀਕ ਨਹੀਂ ਸੀ ਕਰਨੀ ਚਾਹੁੰਦਾ। ਖਾਲੀ ਹੋ ਚੁੱਕੀ ਟਰਾਲੀ ਕੋਲ ਇਕ ਚਾਦਰੇ ਵਾਲਾ ਬੰਦਾ ਲੱਕ ਉੱਪਰ ਹੱਥ ਰੱਖੀ ਖੜਾ ਦਿਸਿਆ। ਉਹਦੀਆਂ ਭੇਫਣਾਂ ਉੱਪਰ ਜੰਮੀ ਧੂੜ ਵੇਖਣ ਤੋਂ ਬਾਅਦ ਉਹਨੂੰ ਆਪਣੇ ਉੱਥੇ ਪੁੱਜਣ ਤੇ ਬੋਲਣ ਤੱਕ ਦਾ ਪਤਾ ਨਾ ਲੱਗਾ।

ਪਿਆਸ ਨਾਲ ਗਲ੍ਹਾ ਖੰਘਰ ਬਣੀ ਜਾ ਰਿਹਾ ਹੈ। ਗਲੀ ਵਿਚ ਸਿਰੇ ਤੱਕ ਕੋਈ ਜਗ੍ਹਾ ਹੀ ਨਹੀਂ ਦਿਸਦੀ ਸਾਇਕਲ ਖੜਾਉਣ ਲਈ। ਕਿੰਨੇ ਹਿੱਸਿਆਂ ਵਿਚ ਵੰਡੀ ਪਈ ਹੈ ਗਲੀ। ਤ੍ਰਿਵੈਣੀ ਥੱਲੇ ਅਵਾਰਾ ਗਾਂ ਚੁੱਪ ਚਾਪ ਬੈਠੀ ਜੁਗਾਲੀ ਕਰ ਰਹੀ ਹੈ। ਗੁਰਦੁਆਰੇ ਉੱਪਰ ਕਾਰ ਸੇਵਾ ਵਾਲੇ ਰੌਲਾ ਪਾ ਰਹੇ ਨੇ। ਧਰਮਸ਼ਾਲਾ ਵਾਲੇ ਕਿਰਾਏਦਾਰ ਅੱਜ ਕੋਈ ਆਪਣਾ ਤਿਉਹਾਰ ਮਨ੍ਹਾ ਰਹੇ ਨੇ। ਇਹ ਹਿਜੜਾ ਮਰਦਮਸੁਮਾਰੀ ਦੇ ਪੋਸਟਰ ਨੂੰ ਘੂਰਦਾ ਲੰਘ ਗਿਆ। ਪਰ ਉਹਦਾ ਜੀਅ ਕਰਦਾ ਹੈ ਕਿ ਇਨ੍ਹਾਂ ਘਰਾਂ ਵਿਚੋਂ ਨਿਕਲੇ... ਤੇ ਫਿਰ ਅਸੀਂ ਦੋਵੇਂ ਟਾਲ ਵਾਲੇ ਨੂੰ ਜਾ ਕੇ ਪੁਛੀਏ। "ਲਾਲਿਆ... ਭਲਾਂ ਇਹ ਜਿਹੜੇ ਲੋਕ ਕੱਚੀਆਂ ਫਸਲਾਂ ਵੇਚਣ ਆਉਂਦੇ... ਇਹ ਜੱਟ ਐ ਕਹ ਵਿਉਪਾਰੀ...।" ਉਹਦੀਆਂ ਲੱਤਾਂ ਥਿੜਕੀਆਂ। ਉਹਨੇ ਖੰਬੇ ਨਾਲ ਸਾਇਕਲ ਲਾਇਆ। ਹਾਂ ਇਹ ਉਹੀ ਰਾਤ ਵਾਲਾ ਖੰਬਾ ਸੀ।

ਬਾਪੂ ਦੇ ਦਰਵਾਜ਼ੇ ਕੋਲ ਜਾ ਕੇ ਉਹਨੇ ਸੁੱਕੀ ਖੰਘ ਖੰਘੀ। ਪਰ ਅੰਦਰੋਂ ਕੋਈ ਨਾ ਨਿਕਲਿਆ। "ਬਾਪੂ ਇਨ੍ਹਾਂ ਲਾਗ ਆਲੇ ਪਿੰਡਾਂ ਪਰ ਨਾ ਅਤਵਾਰ ਕਰੀ।" ਕਿੰਨੀ ਜ਼ਰੂਰੀ ਗੱਲ ਸੀ ਜਿਹੜੀ ਉਹ ਬਾਪੂ ਨੂੰ ਦੱਸਣੀ ਚਾਹੁੰਦਾ ਸੀ। ਦੇਹਲੀ ਉੱਪਰ ਸਾਇਕਲ ਫਿਰ ਖੜ੍ਹਾ ਹੁੰਦਾ ਹੁੰਦਾ ਬਚਿਆ। ਖੂੰਜੇ ਵਿਚ ਮੈਸ ਉਸੇ ਤਰ੍ਹਾਂ ਲਿਬੜੀ ਬੈਠੀ ਹੈ। (ਬਾੜੇ ਵਾਲੀਆਂ ਮੈਸਾਂ ਨਾਲੋਂ ਕਿੰਨਾ ਫਰਕ ਹੈ।) ਥਮਲੇ ਨਾਲ ਸਾਇਕਲ ਲਾ ਪੌੜੀ ਚੜ੍ਹਿਆ। ਟਰੈਕਟਰ ਵਾਲਾ ਰੁਪਿੰਦਰ ਹਾਲੇ ਵੀ ਚੁੱਪ ਚਾਪ ਬੈਠਾ ਹੈ। ਵਿਆਹ ਵਾਲੇ ਘਰੋਂ 'ਛੱਜ ਤੋੜ' ਦੀਆਂ ਬੋਲੀਆਂ ਸੁਣ ਰਹੀਆਂ ਨੇ। ਉਹਨੇ ਇਕ ਪੌੜੀ ਹੋਰ ਪਾਰ ਕੀਤੀ। ਨੱਕ ਦੀ ਕਰੂੰਬਲ ਤੇਜ਼ੀ ਨਾਲ ਫੁੜਕੀ। ਦੂਰ ਕਿਸੇ ਪਿੰਡੋਂ ਫੁੜਕੇ ਬਈ ਬੱਤ ਦੀ ਮਹਿਕ ਆ ਰਹੀ ਹੈ। ਉਹ ਬਹੁਤ ਕੁਝ ਦੱਸਣ ਲਈ ਬਾਪੂ ਵਾਲੇ ਵੇਹੜੇ ਵੱਲ ਝੁਕਿਆ।

# ਕਾਂਡ ਛੇਵਾਂ

ਰੋਜ਼ ਵਾਂਗ ਦੋ ਬੁੱਢੀਆਂ ਆਪਣੇ ਉਜੜੇ ਹੋਏ ਇਕਾਂਤ ਨਾਲ ਯੁੱਧ ਕਰਦੀਆਂ ਗਲੀ ਵਿਚਲੀ ਪੁਲੀ ਤੇ ਆ ਕੇ ਬੈਠ ਗਈਆਂ ਨੇ। ਉਹ ਹਮੇਸ਼ਾਂ ਇਥੇ ਹੀ ਆ ਕੇ ਬੈਠਦੀਆਂ ਨੇ, ਜਿਥੋਂ ਨਾ ਤਾਂ ਥਰਮਲ ਨੂੰ ਜਾਂਦੀ ਸੜਕ ਦਿੱਸਦੀ ਹੈ, ਤੇ ਨਾ ਹੀ ਬਾਜ਼ਾਰ ਵਾਲਾ ਚੌਂਕ...। ਘਰਾਂ ਦੀ ਇਕ ਦੁਮੱਲੀ ਕਤਾਰ ਦਿੱਸਦੀ ਹੈ ਵਰਤਮਾਨ ਨਾਲ ਰੁੱਠੀ ਹੋਈ, ਜਿਸ ਵੱਲ ਕਿਸੇ ਵੀ ਗੰਭੀਰ ਗੱਲ ਤੋਂ ਬਾਅਦ ਵੇਖ ਸਕਦੀਆਂ ਨੇ। ਰੋਜ਼ ਸੂਰਜ ਚੜ੍ਹਨ ਤੋਂ ਬਾਅਦ ਉਹ ਗਲੀ ਵਿਚ ਲੰਘਦੇ ਪਰਛਾਵਿਆਂ ਵੱਲ ਵੇਖਦੀਆਂ ਨੇ ਕਿ ਕਦੋਂ ਉਹ ਆਪਣੇ ਅਸਲੀ ਆਕਾਰ ਵਿਚ ਆਉਣ ਤੇ ਉਹ ਪੁਲੀ ਵੱਲ ਚੱਲਣ। ਲੰਬੇ ਪਰਛਾਵਿਆਂ ਨਾਲ ਤਾਂ ਉਨ੍ਹਾਂ ਨੂੰ ਅਜੀਬ ਕਿਸਮ ਦਾ ਸ਼ੱਕ ਹੈ। ਉਨ੍ਹਾਂ ਦਾ ਕਹਿਣਾ ਹੈ ਕਿ 'ਰੂਹ ਦਾ ਕਤਲ ਕੋਈ ਚੀਜ਼ ਆਪਣੇ ਅਸਲੀ ਆਕਾਰ ਵਿਚ ਰਹਿ ਕੇ ਕਰ ਹੀ ਨਹੀਂ ਸਕਦੀ, ਉਹਨੂੰ ਆਪਣਾ ਆਕਾਰ ਜ਼ਰੂਰ ਘਟਾਉਣਾ ਪੈਂਦਾ ਹੈ।' ਪਰ ਰੋਜ਼ ਇਹਨਾਂ ਪਰਛਾਵਿਆਂ ਦੇ ਛੋਟੇ ਹੋਣ ਦਾ ਇੰਤਜ਼ਾਰ ਬੜਾ ਹੀ ਔਖਾ ਹੁੰਦਾ ਹੈ।

ਅੱਜ ਇਸ ਤਰ੍ਹਾਂ ਹੀ ਹੋਇਆ ਸੀ, ਜਦੋਂ ਹਰਨਾਮ ਕੁਰ ਘਟਦੇ ਆਕਾਰ ਵੇਖ ਰਹੀ ਸੀ, ਸਾਹਮਣੇ ਬੈਠਾ ਬੇਅੰਤ ਸਿੰਘ ਵੀ ਕੁਝ ਨਹੀਂ ਸੀ ਬੋਲ ਰਿਹਾ। ਸੁਰਜੀਤੋ ਤਾਂ ਉਂਝ ਹੀ ਪਤਾ ਨਹੀਂ ਕੀ ਕਰਦੀ ਰਹਿੰਦੀ ਹੈ; ਉਹ ਤਾਂ ਜਿਵੇ ਬੋਲਣ ਦਾ ਅਭਿਆਸ ਹੀ ਭੁਲ ਗਈ ਹੈ। ਹੋਰ ਪਾਲੋ ਦੀ ਆਵਾਜ਼ ਤਾਂ ਉਹ ਇਹੋ ਜਿਹੇ ਵੇਲੇ ਸੁਣਨਾ ਹੀ ਨਹੀਂ ਸੀ ਚਾਹੁੰਦੀ। ਕਦੇ-ਕਦੇ ਜਦੋਂ ਗਲੀ ਵਿਚਲਾ ਪਰਛਾਵਾਂ ਦੇਹਲੀ ਟੱਪ ਡਿਊਡੀ ਟੱਪਦਾ, ਉਹ ਆਪਣਾ ਆਪ ਕੋਸਦੀ, ਜਿਹੜੀ ਅੱਜ ਸਮੇਂ ਤੋਂ ਪਹਿਲਾਂ ਹੀ ਵਿਹੜੇ ਵਿਚ ਆ ਪਹੁੰਚਦੀ ਸੀ। ਉਸ ਨੇ ਅੱਜ ਇਕੱਲੀ ਹੀ ਜਾਣ ਦਾ ਨਿਰਣਾ ਕਰ ਲਿਆ ਸੀ। ਉਹਨੂੰ ਉਮੀਦ ਸੀ ਕਿ ਪੁਲੀ ਤੇ ਪਹੁੰਚ ਕੇ ਉਹ ਪਰਛਾਵਿਆਂ ਦੇ 'ਡੰਗ' ਕਢ ਲਵੇਗੀ ਤੇ ਉਹ ਲੰਬੇ ਪਰਛਾਵਿਆਂ ਨੂੰ ਚੀਰਦੀ ਲੰਘਦੀ ਗਈ। ਅੱਜ ਕਿੰਨੀ ਦੇਰ ਬਾਅਦ ਪਰਛਾਵੇਂ ਸੁੰਗੜਨੇ ਸ਼ੁਰੂ ਹੋਏ ਸਨ। ਪਰ ਫਿਰ ਵੀ ਉਹਨੂੰ ਪਾਖਰ ਦੇ ਘਰ ਅੱਗੇ ਕੁਝ ਪਰਛਾਵੇਂ ਗੁੱਥਮ ਗੁੱਥਾ ਹੁੰਦੇ ਜਾਪੇ। ਉਹ ਵਾਪਸ ਮੁੜੀ ਤੇ ਤੇਜ਼ੀ ਨਾਲ ਮਨਕੁਰ ਦੇ ਘਰ ਵੱਲ ਚਲ ਪਈ।

"ਤੂੰ ਅੱਜ ਘਰ ਏਂ ਬੈਠੀ...।" ਮੋੜ ਵਾਲੇ ਖੋਖੇ ਕੋਲ ਅਚਾਨਕ ਮਿਲਣੀ ਕਾਰਨ ਹਰਨਾਮ ਕੁਰ ਕੋਲ ਹਾਲੇ ਇਸ ਤੋਂ ਬਿਨਾਂ ਹੋਰ ਸ਼ਬਦ ਨਹੀਂ ਸਨ। ਦੋਵਾਂ ਦੀਆਂ ਨਜ਼ਰਾਂ ਆਰ ਪਾਰ ਹੋਈਆਂ। ਕੋਲ ਹੀ ਰਾਤ ਦੀ ਓਸ ਨਾਲ ਕੱਚੇ ਕੌਲੇ ਤੇ 'ਮੇਲੇ' ਦੇ ਢਿਲਕਦੇ ਇਸ਼ਤਿਹਾਰ ਦੀ ਤਿੜ ਤਿੜ ਸੁਣੀ।

ਪਰਛਾਵਿਆਂ ਦੀ ਇਸ ਨਵੀਂ ਖਾਨਾਜੰਗੀ ਨੇ ਉਹਨਾਂ ਨੂੰ ਹਾਲੇ ਤੱਕ ਕੁਝ ਵੀ ਨਹੀਂ ਸੀ ਬੋਲਣ ਦਿੱਤਾ। ਧੁਆਂਖਿਆ ਹੋਇਆ ਚਿੱਬ ਖੜਿੱਬਾ ਅਸਮਾਨ ਹੌਲੀ-ਹੌਲੀ ਵਸਤੂਆਂ ਨੂੰ ਆਪਣੇ ਆਕਾਰਾਂ ਵੱਲ ਮੋੜ ਰਿਹਾ ਹੈ। ਅੱਜ ਗਲੀ ਵਿਚੋਂ ਵੀ ਕੋਈ ਅਜਿਹਾ ਚੇਹਰਾ ਨਹੀਂ

ਨਿਕਲ ਰਿਹਾ, ਜਿਹੜਾ ਇਸ ਯੁੱਧ ਨੂੰ ਏਨ੍ਹਾਂ ਕਹਿ ਕੇ ਹੀ ਭੰਗ ਕਰ ਜਾਵੇ... "ਬੈਠੀਆਂ ਸਿਆਣੀਆਂ...।"

ਚੌਂਕ ਵਲੋਂ ਗਾਂ ਇਧਰ ਵੱਲ ਆ ਰਹੀ ਹੈ। ਉਹਦਾ ਰੋਜ਼ ਇਸ ਤਰ੍ਹਾਂ ਗਲੀ ਦੇ ਘਰਾਂ ਵੱਲ ਆਉਣਾ, ਤੇ ਲੰਗ ਮਾਰ ਕੇ ਚੁੱਪ ਚਾਪ ਲੰਘ ਜਾਣ ਬਾਰੇ, ਉਹ ਚਾਹੁੰਦੀਆਂ ਹੋਈਆਂ ਵੀ, ਕੁਝ ਨਹੀਂ ਬੋਲ ਸਕੀਆਂ। ਇਹੋ ਜਿਹੇ ਵਕਤ ਉਹ ਅਜੀਬ ਢੰਗ ਨਾਲ ਇਕ ਦੂਜੇ ਵੱਲ ਵੇਖਦੀਆਂ ਨੇ ਕਿ ਜੇ ਉਹ ਇਸ ਬਾਰੇ ਨਹੀਂ ਬੋਲ ਸਕਦੀਆਂ ਤਾਂ ਉਨ੍ਹਾਂ ਨੂੰ ਹੋਰ ਕਿਸੇ ਵੀ ਚੀਜ਼ ਬਾਰੇ ਵੀ ਟਿੱਪਣੀ ਕਰਨ ਦਾ ਵੀ ਅਧਿਕਾਰ ਨਹੀਂ। ਇਸ ਤਰ੍ਹਾਂ ਕਈ ਵਾਰੀ ਉਹ ਬਿਨਾਂ ਕੁਝ ਬੋਲੇ ਪੁਲੀ ਤੋਂ ਵਾਪਸ ਵੀ ਪਰਤੀਆਂ ਸਨ।

ਗਾਂਏ ਹੋਰ ਨੇੜੇ ਆ ਗਈ ਹੈ। ਅੱਜ ਉਹ ਪਛਾਣ ਵੀ ਨਹੀਂ ਹੋ ਰਹੀ; ਕੱਲ ਦੀ 'ਹੋਲੀ' ਦੇ ਰੰਗਾਂ ਨਾਲ ਡੱਬ ਖੜੱਬੀ ਕਿਸੇ ਮਾਸਾਹਾਰੀ ਜਾਨਵਰ ਵਾਂਗ ਜਾਪ ਰਹੀ ਹੈ। ਮਨਕੁਰ ਇਕ ਟਿੱਕ ਉਸ ਜਗ੍ਹਾ ਵੱਲ ਵੇਖ ਰਹੀ ਹੈ ਜਿਥੇ ਹਾਲੇ ਉਹਦੀ ਅਸਲੀ ਖਲੜੀ ਦਾ ਰੰਗ ਦਿਸਦਾ ਸੀ। (ਜਿਨ੍ਹਾਂ ਖਿਆਲਾਂ ਲਈ ਉਹ ਜਿਉਂਦੀ ਹੈ, ਉਹ ਹਾਲੇ ਪੂਰੀ ਤਰ੍ਹਾਂ ਤਾਂ ਨਹੀਂ ਮਿਟੇ।) ਕੋਲ ਬੈਠੀ ਹਰਨਾਮ ਕੁਰ ਵੀ ਕੁਝ ਨਹੀਂ ਬੋਲ ਰਹੀ। ਹੌਲੀ-ਹੌਲੀ ਉਹਦੇ ਅੰਗ ਸੁਪਨੇ ਦੇ ਉਸ ਦੌਰ ਵਾਂਗ ਹੋ ਰਹੇ ਨੇ, ਜਦੋਂ ਬੰਦਾ ਭੱਜਣਾ ਚਾਹੁੰਦਾ ਹੋਵੇ ਭੱਜ ਨਾ ਹੋਵੇ, ਲੜਨਾ ਚਾਹੁੰਦਾ ਹੋਵੇ ਲੜ ਨਾ ਹੋਵੇ। ਇਸ ਵਾਰੀ ਉਹਨੇ ਗਰਦਨ ਏਨੀ ਜ਼ੋਰ ਦੀ ਤਾਣੀ ਕਿ ਗਲ੍ਹ ਉੱਪਰ ਟਾਵੀਆਂ-ਟਾਵੀਆਂ ਝੁਰੜੀਆਂ ਹੀ ਰਹਿ ਗਈਆਂ। ਪਰ 'ਚਿਮਨੀ' ਫਿਰ ਵੀ ਨਾ ਦਿਸੀ। ਹਮੇਸ਼ਾਂ ਵਾਂਗ 'ਕਿਲ੍ਹੇ ਉਪਰਲੇ ਸੇਜੇ' ਨੇ ਉਹਨੂੰ ਆਪਣੀ ਓਟ ਵਿਚ ਰੱਖਿਆ। ਤੇ ਉਹਨੇ ਪੂਰੇ ਕਿਲ੍ਹੇ ਪ੍ਰਤੀ ਸ਼ਰਧਾ ਨਾਲ ਭਰੇ ਚੇਹਰੇ ਨੂੰ ਹਰਨਾਮ ਕੁਰ ਵੱਲ ਘੁੰਮਾਇਆ। ਘੱਟੋ-ਘੱਟ ਉਹ ਉਸ ਵਲ ਤਾਂ ਸ਼ਰਧਾ ਨਾਲ ਇਕੱਠੀਆਂ ਵੇਖ ਸਕਦੀਆਂ ਸਨ।

ਪਰਛਾਵੇਂ ਲਗਭਗ ਖਤਮ ਹੋ ਚੁੱਕੇ ਨੇ। ਪਰ ਗਲੀ 'ਚੋਂ ਜੋ ਵੀ ਲੰਘਦਾ, ਉਹ ਉਹਦੇ ਨਾਲ ਚਿਪਕੇ ਆਕਾਰ ਵੱਲ ਘੋਖਵੀਂ ਨਜ਼ਰ ਨਾਲ ਵੇਖਦੀਆਂ। ਗਲੀ ਦੇ ਸਿਰੇ ਤੋਂ ਰੋਜ਼ ਵਾਂਗ ਜਾਣੀਆਂ ਪਛਾਣੀਆਂ ਤੀਵੀਆਂ ਦੀਆਂ ਆਵਾਜ਼ਾਂ ਆਉਣੀਆਂ ਸ਼ੁਰੂ ਹੋ ਗਈਆਂ ਨੇ। ਥੋੜੀ ਦੇਰ ਬਾਅਦ ਜਦੋਂ ਉਨ੍ਹਾਂ ਦੀਆਂ ਆਵਾਜ਼ਾਂ ਵਿਚਲੀ ਭਾਵੁਕਤਾ ਖਤਮ ਹੋਣ ਲੱਗੇਗੀ, ਉਹ ਸਮਝ ਜਾਣਗੀਆਂ ਕਿ ਹੁਣ ਉਹ ਪਲਾਂਟ ਦੇ ਤੱਪੜਾਂ (ਕੱਖ ਖੋਤਣ) ਵੱਲ ਤੁਰਨ ਹੀ ਵਾਲੀਆਂ ਨੇ। ਫਿਰ ਦੋਵਾਂ ਵਿਚੋਂ ਇਕ ਜਣੀ ਕਵੇਗੀ 'ਹਾਜ਼ਰੀ ਜੁਨ ਹੋ ਗਿਆ...।' ਤੇ ਪੁਲੀ ਸੁੰਨੀ ਹੋ ਜਾਵੇਗੀ।

ਪਰ ਉਹ ਅੱਜ ਚੁੱਪ ਚਾਪ ਬੈਠੀਆਂ ਨੇ, ਜਿਵੇਂ ਕੁਝ ਵਾਪਰਿਆ ਹੀ ਨਾ ਹੋਵੇ। ਹਰਨਾਮ ਕੁਰ ਨੇ ਲੰਬੇ ਸਾਹ ਭਰਿਆ; ਅਸਮਾਨ ਵੱਲ ਮੂੰਹ ਚੁੱਕ ਕੇ ਵੇਖਿਆ। ਕਿਥੇ ਜਾ ਕੇ ਰੁਕ ਗਏ ਨੇ ਹਵਾ ਦੇ ਬੁੱਲੇ ? ਅਚਾਨਕ ਹੁੱਬ ਹੋ ਗਿਆ ਹੈ। ਬਾਜ਼ਾਰ ਵਲੋਂ ਦੋ ਬੰਦੇ 'ਮੈਡੀਕਲ ਟਰਮਾਂ' ਵਿਚ ਗੱਲਾਂ ਕਰਦੇ ਤੇਜ਼ੀ ਨਾਲ ਅੱਗੇ ਪਾਥਰ ਦੀ ਗਲੀ ਵੱਲ ਮੁੜ ਗਏ। ਲੱਖੇ ਦੇ ਘਰੋਂ ਮਦਰਾਸਣ ਮਹਿਕਾਂ ਖਿੰਡਾਉਂਦੀ, ਬਿਨਾਂ ਬੁਲਾਏ ਹੀ ਲੰਘ ਗਈ।

" ਦੇਖ ਲੈ... ਬਹੂਆਂ ਮੰਗਣਾਂ ਨਿਕਲਦੀਆਂ... ?" ਕਿੰਨੀ ਦੇਰ ਬਾਅਦ ਹਰਨਾਮ ਕੁਰ ਨੇ ਚੁੱਪ ਤੋੜੀ। ਪਰ ਉਹਦੇ ਅੰਦਰ ਇਕ ਖਲਬਲੀ ਜਹੀ ਮੱਚ ਗਈ; ਉਹ ਕਿਸੇ ਨਾ ਕਿਸੇ ਤਰ੍ਹਾਂ

'ਪਾਲੋ' ਨੂੰ ਇਸ ਜਗ੍ਹਾ ਤੋਂ ਲੰਘਾਉਣਾ ਚਾਹੁੰਦੀ ਸੀ, ਜੋ ਐਨ ਉਹਦੇ ਕਦਮਾਂ ਨੂੰ ਮਿਟਾਉਂਦੀ ਜਾਵੇ। ਉਹਨੇ ਘੂਰ ਕੇ ਮਨਕੁਰ ਵੱਲ ਵੇਖਿਆ, ਜਿਹੜੀ ਇਸ ਵੇਲੇ ਉਹਦੀ ਕੋਈ ਮਦਦ ਨਹੀਂ ਸੀ ਕਰ ਰਹੀ।

ਗਲੀ ਦੇ ਉਰਲੇ ਮੋੜ ਤੇ ਤਾਜ਼ੇ ਪਾਨਾਂ ਦੇ ਦਾਗ ਪੈੜਾਂ ਨਾਲ ਮੱਧਮ ਪੈ ਰਹੇ ਨੇ। ਇਕ ਜੋੜਾ ਮੋਢੇ ਨਾਲ ਮੋਢਾ ਜੋੜੀਂ ਸਭ ਤੋਂ ਵੱਖਰਾ ਇੱਧਰ ਵੱਲ ਆ ਰਿਹਾ ਹੈ। ਪੁਲੀ ਕੋਲ ਆ ਕੇ ਉਹਨੇ ਚੁੰਨੀ ਲੈਣ ਵਾਂਗ ਬਾਂਹ ਚੁੱਕੀ, ਪਰ ਏਨੇ ਨੂੰ ਨਾਲ ਦੇ ਸਾਥੀ ਵੱਲੋਂ ਕਹੀ ਗੱਲ ਦੀ ਹਾਸੀ ਵਿਚ ਭੁੱਲ ਗਈ। ਚਮੈੜ੍ਹੀ ਵੱਲੋਂ ਇਕ ਜਨਾਨੀ ਪਾਟੇ ਹੋਏ ਲਫਾਫੇ ਨੂੰ ਸਾਂਭਦੀ, ਚੀਖਦੀ ਹੋਈ ਪਲਾਂਟ ਵਾਲੀ ਸੜਕ ਨੂੰ ਮੁੜ ਗਈ। ਉਹਦੀ ਭਾਸ਼ਾ ਵਿਚ ਗਾਲ੍ਹਾਂ ਦਾ ਮਹੱਤਵ ਜ਼ਰੂਰ ਰਿਸ਼ਤਿਆਂ ਜਿੰਨਾਂ ਹੋਵੇਗਾ; ਕਿਉਂਕਿ ਆਵਾਜ਼ ਦੇ ਨਾਲ ਉਹਦੀ ਚਾਲ ਵੀ ਵੱਧਦੀ ਜਾ ਰਹੀ ਹੈ। ਚੌਂਕ ਵਿਚ ਇਕ ਵਰੋਲਾ ਉਠਿਆ ਤੇ ਤ੍ਰਿਵੈਣੀ ਨੂੰ ਜਾ ਝੰਜੋੜਿਆ। ਪੱਤੇ ਤਾੜੀ ਮਾਰਨ ਵਾਂਗ ਖੜਕੇ। ਤ੍ਰਿਵੈਣੀ ਫਿਰ ਚੁੱਪ ਹੋ ਗਈ। ਸਿਰਫ ਕਾਵਾਂ ਦੇ ਘੇਰੇ ਵਿਚ ਕੋਈ ਅਜਨਬੀ ਪੰਛੀ ਘਿਰ ਗਿਆ ਹੈ। ਸਭ ਤੋਂ ਉੱਪਰ ਉਡਦਾ ਪਹਾੜੀ ਕਾਂ ਬੇਹੱਦ ਭੈੜਾ ਜਾਪ ਰਿਹਾ ਹੈ।

ਦੋਵਾਂ ਨੇ ਘੁੰਮ ਕੇ ਇਕ ਦੂਜੇ ਦੀਆਂ ਉਲਝੀਆਂ ਝੁਰੜੀਆਂ ਵੱਲ ਵੇਖਿਆ। ਖਾਸ ਕਰ ਕੇ ਉਭਰੇ ਹੋਏ ਘੰਡ ਦੇ 'ਕਾਉਂ' ਵੱਲ, ਜਿਸ ਵਿਚੋਂ ਹਾਲੇ ਤੱਕ ਅਤੀਤ ਦੀ ਕੋਈ ਆਵਾਜ਼ ਹੀ ਨਹੀਂ ਸੀ ਨਿਕਲੀ। ਹੁਣ ਗਲੀ ਦਾ ਅੱਧਾ ਹਿੱਸਾ ਧੁੱਪ ਰਹਿਤ ਹੋ ਗਿਆ ਹੈ। ਇਕ 'ਛੱਜ' ਵਰਗੀ ਬਦਲੀ ਨੇ ਪਿੰਡ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ। ਧੁੱਪ ਵਾਲੇ ਪਾਸੇ ਤੋਂ ਹਾਂਲੇ ਵੀ ਤੀਵੀਆਂ ਦੀਆਂ ਆਵਾਜ਼ਾਂ ਆ ਰਹੀਆਂ ਨੇ। ਉਹਨੇ ਮਨਕੁਰ ਦੀ ਮੱਥੇ ਉੱਪਰਲੀ ਸਭ ਤੋਂ ਉਲਝੀ ਝੁਰੜੀ ਵੱਲ ਵੇਖਿਆ। ਬੱਦਲੀ ਛਰਾਟੇ ਵਾਂਗ ਉਤਰੀ। ਰੰਗਾਂ ਸਮੇਤ ਭਿੱਜਦੀ ਗਾਂਏ; ਫਿਰ ਇੱਧਰ ਲੰਗੜਾਉਂਦੀ ਆ ਰਹੀ ਹੈ। ਉਹਦੀ ਧੁੰਨੀ ਥੱਲੇ ਵਗਦੇ ਪਾਣੀ ਦੀ ਤਤੀਰੀ ਵਿਚ ਰੰਗ ਅਜੀਬ ਢੰਗ ਨਾਲ ਉਲਝ ਪਏਂ, ਜਿਹੜੇ ਆਪਸ ਵਿਚ ਪੂਰੀ ਤਰ੍ਹਾਂ ਮਿਲਣ ਤੋਂ ਪਹਿਲਾਂ ਹੀ ਧਰਤੀ ਉੱਪਰ ਵਗੀ ਜਾ ਰਹੇ ਸਨ। ਸਬਜ਼ੀ ਤੇ ਚਾਰਾ ਮੰਡੀ ਤੋਂ 'ਬੋਲੀ' ਦੀਆਂ ਆਵਾਜ਼ਾਂ ਆਉਣੀਆਂ ਸ਼ੁਰੂ ਹੋ ਗਈਆਂ ਨੇ। (ਇਕ ਦੋ ਤਿੰਨ... ਜਾਵੇ ਬੋਲੀ) ਤ੍ਰਿਵੈਣੀ ਉੱਪਰ ਇਕ ਪੰਛੀ ਡਰਿਆ ਹੋਇਆ ਬੋਲ ਰਿਹਾ ਹੈ। ਪਰ ਉਨ੍ਹਾਂ ਦੀਆਂ ਨਜ਼ਰਾਂ ਹਾਲੇ ਵੀ ਉਸ 'ਪਹਾੜੀ ਕਾਂ' ਨੂੰ ਲੱਭ ਰਹੀਆਂ ਨੇ, ਜੋ ਇੱਥੇ ਨੇੜੇ ਹੀ ਕਿਤੇ ਰਹਿੰਦਾ ਹੈ।

***

# ਕਾਂਡ ਸੱਤਵਾਂ

ਕਿੰਨ੍ਹੀ ਦੇਰ ਤੋਂ ਇਕੱਠੇ ਹੋਏ ਗੁਬਾਰ ਨੂੰ ਕੱਢਣ ਲਈ ਉਹਨੇ ਇਕ ਫੁਕਾਂਰੇ ਨਾਲ ਦੋਵੇਂ ਬਾਹਾਂ ਨੂੰ ਉਲਾਰਿਆਂ; ਚਿੜੀਆਂ ਦਾ ਇਕ ਝੁੰਡ 'ਫੁਰਰ' ਕਰਦਾ ਵੇਹੜਾ ਸੁੰਨਾ ਕਰ ਗਿਆ। ਉਹਨੇ ਚੁੱਲ੍ਹੇ ਦੇ ਤੰਗ ਹੋ ਰਹੇ ਮੂੰਹ ਤੋਂ ਆਪਣੇ ਆਪ ਨੂੰ ਹੋਰ ਪਿਛੇ ਕੀਤਾ ਫਿਰ ਸੁੰਨੇ ਹੋਏ ਵੇਹੜੇ ਵੱਲ ਵੇਖਿਆ।

"ਏਹ ਦਿਆਲੋ ਬਾਹਾਰ ਕਿਉਂ ਨੀ ਨਿਕਲਦੀ...?"

ਉਹਨੇ ਤੇਜ਼ੀ ਨਾਲ ਡਿਊਡੀ ਪਾਰ ਕੀਤੀ। ਕਿੰਨ੍ਹੇ ਸਾਲਾਂ ਬਾਅਦ ਕਿਸੇ ਨੇ ਗੜਕਵੀਂ ਆਵਾਜ਼ ਨਾਲ ਪੁਕਾਰ ਕੀਤੀ ਸੀ। ਦੇਹਲੀ ਤੋਂ ਦੋ ਕਦਮ ਹੋਰ ਬਾਹਰ ਕੱਢੇ, ਆਪਣੇ ਆਪ ਨੂੰ ਭੁਲੇਖਾ ਦੇਣ ਲਈ ਕਿ ਉਹ ਅਸਲ ਵਿਚ ਹੀ ਕਿਸੇ ਦੀ ਆਵਾਜ਼ ਸੀ। ਪਰ ਗਲੀ ਵਿਚਲਾ ਹਰ ਚਿਹਰਾ ਨਾਵਾਕਫੀ ਨਾਲ ਭਰਿਆ ਹੋਇਆ... ਕਿਤੇ ਕਿਤੇ ਸਵੇਰ ਦੀ ਲਾਵਾਰਿਸ ਖਾਮੋਸ਼ੀ ਦੀ ਲੀਕ ਦਿਸਦੀ; ਉਸ ਲੀਕ 'ਚੋਂ ਲੰਘਦੇ ਚਿਹਰਿਆਂ ਦੀਆਂ ਵਿਰਲਾ ਥਾਣੀ ਪੁਲੀ ਤੇ ਬੈਠਿਆਂ ਦੋ ਬੁੱਢੀਆਂ ਦਿਸਦੀਆਂ। ਅੱਜ ਉਹ ਹੋਰ ਵੀ ਸਾਝਰੇ ਆ ਕੇ ਬੈਠ ਗਈਆਂ ਨੇ। ਪਰ ਸੁਰਜੀਤ ਕੁਰ ਨੇ ਗਰਦਨ ਜਹੀ ਕੱਢ ਕੇ ਕਿਹਾ। "ਅੱਜ ਕੋਈ ਨਿਕਲਦੀਓ ਨੀ...।" ਕੋਲੋਂ ਬਿਸਾਵਾ ਪਹਿਲਾਂ ਨਾਲੋਂ ਵੀ ਕੁੱਬਾ ਹੋਈ ਲੰਘ ਰਿਹਾ ਹੈ। ਅੱਜ ਉਹਤੋਂ ਘੁੰਢ ਕੱਢਣਾਂ ਵੀ ਯਾਦ ਨਾ ਆਇਆ। ਉਹਨੇ ਸੱਜਾ ਪੈਰ ਅੰਦਰ ਵੱਲ ਮੋੜਿਆ, ਪਰ ਉਹ ਮੁੜਿਆ ਹੀ ਰਹਿ ਗਿਆ। ਇਕ ਜਲੂਸ ਉੱਚੀ ਉੱਚੀ ਗਾਉਂਦਾ ਚੌਂਕ ਵੱਲੋਂ ਇਧਰ ਨੂੰ ਤੇਜ਼ੀ ਨਾਲ ਆ ਰਿਹਾ ਹੈ। ਅਚਾਨਕ ਹੀ ਦੇਹਲੀਆਂ ਉੱਪਰ ਕਿੰਨੇ ਹੀ ਜਾਣੇ ਪਛਾਣੇ ਚੇਹਰੇ ਆ ਪਹੁੰਚੇ। ਗਲੀ ਕੁਝ ਦੇਰ ਲਈ ਫਿਰ ਸ਼ਾਂਤ ਹੋ ਗਈ ਹੈ। ਹੁਣ ਇਹ ਪਿੰਡ ਜਲੂਸ ਤੋਂ ਬਿਨਾਂ ਵਗਦੀ ਗਲੀ ਨੂੰ ਸ਼ਾਤ ਸਮਝਣ ਲੱਗ ਪਿਆ ਹੈ। ਇਸੇ ਚੁੱਪ ਦਾ ਫਾਇਦਾ ਉਠਾ ਉਹ ਦੇਹਲੀ ਟੱਪ ਗਈ।

ਪਿੰਡ ਦੀ ਛਿਪਦੀ ਵਲੋਂ ਭੋਗ ਦੇ ਵਿਰਾਗਮਈ ਸਲੋਕ ਗੂੰਜਣੇ ਸ਼ੁਰੂ ਹੋ ਗਏ ਨੇ। ਉਹ ਚੁੱਲੇ ਦੀ ਸੁਲਗਦੀ ਅੱਗ ਨੂੰ ਬਲਣ ਤੋਂ ਪਹਿਲਾਂ ਇਹ ਨਿਰਣਾ ਕਰਨਾ ਚਾਹੁੰਦੀ ਹੈ ਕਿ ਇਹ ਭੋਗ ਦੇ ਸਲੋਕ ਵਿਆਹ ਦੇ ਨੇ, ਜਾਂ ਕੋਈ ਮਰਗਤ ਹੋ ਗਈ ਹੈ। (ਕਿਉਂਕਿ ਸਲੋਕ ਦੋਵੇਂ ਵੇਲੇ ਇਸ ਤਰ੍ਹਾਂ ਹੀ ਸੋਗੀ ਢੰਗ ਨਾਲ ਪੜ੍ਹੇ ਜਾਂਦੇ ਨੇ।) ਉਹਨੂੰ ਇਕ ਅਥਾਹ ਡੂੰਘਾਈ ਵਿਚੋਂ ਕੁਝ ਸੁਰਾਂ ਕਰਵੱਟ ਲੈਂਦੀਆਂ ਜਾਪੀਆਂ। ਉਹਨੇ ਜ਼ੋਰ ਦੀ ਮੂੰਹ ਮੀਚਿਆ। ਤੇ ਅੰਦਰੋਂ ਅੰਦਰ ਉਹਨਾਂ ਨੂੰ ਫਿਰ ਪਹਿਲਾਂ ਵਾਲੀ ਸੁਰੱਖਿਅਤ ਜਗ੍ਹਾ ਵਾਪਸ ਮੋੜਣ ਦੀ ਕੋਸ਼ਿਸ਼ ਕਰਨ ਲੱਗੀ। ਵਾਪਸ ਵੇਹੜੇ ਵਿਚ ਆ ਕੇ ਅਸਮਾਨ ਵੇਖਿਆ। ਅੱਜ ਕਲ੍ਹ ਸੂਰਜ ਸਵੇਰੇ ਹੀ ਰਾਤ ਲੈ ਕੇ ਕਿਉਂ ਚੜ੍ਹਦਾ ਹੈ ? ਉਹ ਅੱਜ ਕਿਸ ਤਰ੍ਹਾਂ ਸੋਚਦੀ ਹੈ; ਉਹਨੇ ਆਪਣੇ ਉਸ ਅੰਗ ਨੂੰ ਮਰੋੜੀ ਦੇਣੀ ਚਾਹੀ, ਜਿਸ ਨੇ ਇਸ ਤਰ੍ਹਾਂ ਕਲਪਿਆ ਸੀ। ਤੇ ਤੇਜ਼ੀ ਨਾਲ ਉਡੀਆਂ ਚਿੜੀਆਂ ਦੇ ਨੰਨੇ ਨੰਨੇ ਪੈਰਾਂ ਦੇ ਨਿਸ਼ਾਨਾਂ ਉੱਪਰ ਜਾ ਖੜੀ ਹੋਈ।

ਇਕ ਲੰਬੇ ਸਾਹ ਨਾਲ ਅੰਦਰੋਂ ਆਵਾਜ਼ ਆਈ 'ਹਾਜ਼ਰੀ ਜ਼ੁੰਨ ਹੋ ਗਿਆ।' ਉਹਨੇ ਪਰਛਾਵੇਂ ਵੱਲ ਵੇਖਿਆ ਤੇ ਦੂਜੇ ਪਾਸੇ ਵਲ ਘੁੰਮੀ। ਕਿਉਂਕਿ ਉਹਨੂੰ ਪਤਾ ਹੈ ਕਿ ਹੁਣ ਇਹੋ ਜਿਹੀਅ ਸੁਰਾਂ ਬਹੁਤੀ ਦੇਰ ਨਹੀਂ ਅਟਕਦੀਆਂ। ਉਹਨੇ ਸੋਚਾਂ ਨੂੰ ਮੋੜਾ ਦਿੱਤਾ। ਅੱਜ ਗੁਰਮੁਖ ਸਾਝਰੇ ਹੀ ਟਰੈਕਟਰ ਲੈ ਕੇ ਚਲਾ ਗਿਆ ਹੈ। ਉਹਦਾ ਬਾਪੂ ਹਾਲੇ ਤੱਕ ਹਰਿਆਈ ਲੈਣ ਗਿਆ ਮੁੜਿਆ ਹੀ ਨਹੀਂ ਸੀ। ਉਹ ਹਮੇਸ਼ਾਂ ਹੀ ਦੇਰ ਕਰ ਕੇ ਮੁੜਦਾ ਹੈ। ਕਿਸੇ ਦੀ ਪੈੜਚਾਲ ਸੁਣਾਈ ਦਿੱਤੀ। ਪਿਆਰੇ ਨੇ ਕਿਸੇ ਗਰਮ ਚੀਜ਼ ਵਾਂਗ ਬੋਰੀ ਵਗਾਹ ਮਾਰੀ ਤੇ ਉਨ੍ਹੀ ਪੈਰੀਂ ਵਾਪਸ ਮੁੜ ਗਿਆ।

ਉਹਨੇ ਸਾਹਮਣੇ ਪਈ ਪੱਲੀ ਤੇ ਖੁਰਪੇ ਵੱਲ ਵੇਖਿਆ। ਖੁਰਪਾ ਕਿਸ ਤਰ੍ਹਾਂ ਵੱਖੀ ਭਾਰ ਪਿਆ ਹੈ; ਕੋਲ ਪਈ ਪੱਲੀ ਜਿਵੇਂ ਮਰੇ ਪਏ ਕੱਟੇ ਦਾ ਝੁੱਲ ਹੋਵੇ। ਬਚਨ ਕੁਰ ਹੁਰਾਂ ਦੀਆਂ ਆਵਾਜ਼ਾਂ ਹੋਰ ਉੱਚੀ ਹੋ ਗਈਆਂ ਨੇ। ਉਹਨੂੰ ਯਾਦ ਆਇਆ ਕਿ ਕਿੰਨ੍ਹੀ ਦੇਰ ਪਹਿਲਾਂ ਇਕ ਦਿਨ ਗਰਮੁੱਖ ਦੇ ਬਾਪੂ ਨੇ ਸ਼ਰਾਬ ਪੀ ਕੇ ਸਾਰੇ ਸੰਦ ਕੋਠੜੀ ਵਿਚ ਵਗਾਹ ਮਾਰੇ ਸਨ। ਉਹ ਹੌਲੀ-ਹੌਲੀ ਅੰਦਰ ਗਈ। ਪਿੱਠ ਭਾਰ ਪਈ ਦਾਤੀ ਦੇ ਦੰਦਿਆਂ ਨੂੰ ਜ਼ਰ ਨੇ ਖਾ ਲਿਆ; ਕਹੀ ਦਾ ਬੀਂਡਾ ਸਲ੍ਹ ਗਿਆ, ਇਕ ਡੰਗ ਕਢਾਈ ਹੋਈ ਅਣਲੱਗ ਫਾਲੀ ਪਈ ਹੈ। ਇਕ ਇਕ ਸੰਦ ਉਹਨੂੰ ਆਪਣੀ ਟੁੱਟਦੀ ਹੋਈ ਇਕਾਈ ਵਿਚ ਸ਼ਾਮਲ ਹੋਣ ਲਈ ਸੱਦਾ ਦੇ ਰਿਹਾ ਹੈ। ਗਲੀ ਵਿਚ ਆਵਾਜ਼ਾਂ ਦੀ ਗਿਣਤੀ ਪੂਰੀ ਹੁੰਦੀ ਜਾ ਰਹੀ ਹੈ। ਦੂਰ ਕੋਈ ਮੈਸ ਰਿੰਗੀ। ਵੇਹੜੇ ਵਿਚ ਆ ਕੇ ਉਹਨੇ ਖੁਰਪੇ ਨੂੰ ਗੋਲ ਮੋਲ ਕਰਕੇ ਪੱਲੀ ਵਿਚ ਲਪੇਟਿਆ ਤੇ ਗਲੀ ਵੱਲ ਜਾਣ ਲਈ ਸਾਹਸ ਇਕੱਠਾ ਕਰਨ ਲੱਗੀ।

ਬਾਹਰ ਰੋਜ਼ ਵਾਂਗ ਬਚਨ ਕੁਰ ਉੱਚੀ ਉੱਚੀ ਹੱਸਦੀ ਰੌਲਾ ਪਾ ਰਹੀ ਹੈ। ਉਹ ਹਮੇਸ਼ਾਂ ਹੀ ਉਸ ਚੇਹਰੇ ਤੋਂ ਦੂਰ ਰਹਿਣ ਦੀ ਕੋਸ਼ਿਸ਼ ਕਰਦੀ ਹੈ। ਉਹ ਆਪ ਵੀ ਹੈਰਾਨ ਸੀ ਕਿ ਇਕ ਪਾਸੇ ਤਾਂ ਉਹ ਇਹੋ ਜਿਹੀਆਂ 'ਲੋਕ ਸੁਰਾ' ਨੂੰ ਲੋਚਦੀ ਰਹਿੰਦੀ ਹੈ ਤੇ ਦੂਜੇ ਪਾਸੇ ਉਹਨਾਂ ਨੂੰ ਨੇੜਿਓਂ ਸੁਣ ਵੀ ਨਹੀਂ ਸਕਦੀ। ਕੋਲ ਹੀ ਤੇਜ ਕੁਰ ਦੇਹਲੀ ਉੱਪਰਲੇ ਪੱਥਰ ਉੱਪਰ ਖੁਰਪਾ ਘਸਾ ਰਹੀ ਹੈ। "ਘਸਰ...ਘਸਰ... ਕਚਰ... ਕਚਰ" ਉਹਨੇ ਦੋ ਕਦਮ ਪਾਲੋ ਵੱਲ ਪੁੱਟੇ।

"ਭਾਈ ਤੇਰੀ ਸੱਸ ਨੇ ਤਾਂ ਮੈਸ ਵੇਚਤੀ...।"

"ਚੰਗਾ ਵੇਹਲੀ ਹੋਈ...।"

"ਹੂੰ ਘੋੜਾ ਹੋਵੈ ਭਲਾਂ... ਕੁੱਤਾ... ਪੂੰਛ ਤਾਂ ਮੱਖੀਆਂ ਉਡਾਉਣ ਵਾਸਤੇ ਹੀ ਹੁੰਦੀ।"

ਹੁਣ ਤੇਜ ਕੁਰ ਬੁੜੀ ਅੱਗੇ ਵਧੀ। ਉਹਨੇ ਵੇਖਿਆ ਕਿ ਉਹ ਜ਼ਰੂਰ ਇਨ੍ਹਾਂ ਗੱਲਾਂ ਦੀ ਦੁੱਖਦੀ ਰਗ ਉੱਪਰ ਹੱਥ ਰੱਖੇਗੀ। ਅੱਗੇ ਵੀ ਤਾਂ ਉਹ ਇਸ ਤਰ੍ਹਾਂ ਹੀ ਕਰਦੀ ਹੈ; ਟੈਮ ਬੇਟੈਮ ਦੇਖਦੀਓ ਨੀ।

"ਜ਼ਮੀਨਾਂ ਤਾਂ ਮੁਗਲਾਂ ਨੇ ਬੀ ਨੀ ਤੀਆਂ ਖੋਹੀਆਂ...।"

"ਅੰਮਾਂ ਡੱਡੂ ਦੀ ਪਿੱਠ ਪਰ ਤਾਂ ਫਿਰ ਵੀ ਬਾਲ ਨਹੀਂ ਜੰਮਣੇ...।"

"ਏ ਬਚਨ ਕੁਰ... ਢੇਹ ਜਾਣਾ ਰਿੱਛ ਵੀ ਮਰਗਤ ਨੂੰ ਮੂਹ ਨਹੀਂ ਲਾਉਂਦਾ... ਇਹ ਤਾਂ...।" "ਚੱਲੋ...ਚੱਲੋ...।" ਵਿਚੋਂ ਕਿਸੇ ਦੀ ਆਵਾਜ਼ ਆਈ, ਜਿਸ ਦੀ ਉਡੀਕ ਉਹ ਕਦੋਂ ਦੀਆਂ ਕਰ ਰਹੀਆਂ ਸਨ। ਇਸ ਗਲੀ ਤੋਂ ਬਾਅਦ ਬਚਨ ਕੁਰ ਦੀ ਆਵਾਜ਼ ਵੀ ਢਿੱਲੀ ਪੈ

ਜਾਂਦੀ ਹੈ। ਦੋ ਬੁੱਢੀਆਂ ਜਿਨ੍ਹਾਂ ਨੇ ਪੌਣੀ ਸਦੀ ਹੰਢਾਈ; ਜ਼ਿੰਦਗੀ ਵਿਚ ਅਨੇਕਾਂ ਉਤਰਾਅ ਚੜ੍ਹਾਅ ਵੇਖੇ; ਜਿਨ੍ਹਾਂ ਕੋਲ ਅਨੁਭਵਾਂ ਦੇ ਭੰਡਾਰ ਸਨ; ਹੁਣ ਬੇਵਸ ਆਪਣੀ ਗਲੀ ਦੇ ਇਸ ਝੁੰਡ ਨੂੰ ਵੇਖ ਰਹੀਆਂ ਸਨ।

ਉਹਨਾਂ ਪਿੰਡ ਦੀ ਆਖਰੀ ਗਲੀ ਪਾਰ ਕੀਤੀ। ਕੰਡਿਆਲੀ ਤਾਰ ਨੇ ਕਿਤੇ ਕਿਤੇ ਪਥਵਾੜਿਆਂ ਦੀ ਜਗ੍ਹਾ ਤੇ ਤਿਕੋਣਾ ਰਹਿਮ ਕਰ ਲਿਆ ਸੀ। ਹੁਣ ਬਚਣ ਕੁਰ ਬਿਲਕੁਲ ਚੁੱਪ ਚਾਪ ਜਾ ਰਹੀ ਹੈ। ਕਿਸ਼ਨ ਦੇ ਹੋਟਲ ਤੇ ਕਿੰਨੇ ਹੀ ਚੇਹਰੇ ਵੱਖ ਵੱਖ ਬੋਲੀ ਵਿਚ ਚਾਹ ਦਾ ਕੱਪ ਮੰਗ ਰਹੇ ਨੇ। ਪੂਰਨ ਸਾਇਕਲਾਂ ਵਾਲਾ ਰੋਜ਼ ਵਾਂਗ ਅੱਜ ਵੀ ਆਪਣੇ ਜਾਣ ਪਛਾਣੇ ਲੋਕਾਂ ਨੂੰ ਗਾਲ੍ਹਾਂ ਕੱਢ ਰਿਹਾ ਹੈ। "ਓ ਤਿੰਨੂੰ ਮੈਂ ਪੈਂਚਰ ਲਾਉਣੇ ਆਲਾ ਦਿਖਦਾ, ਗਾਹਾਂ ਜਾ ਸੈਣੀਆਂ ਦੀ ਦੁਕਾਨ ਪਰ... ਜੱਟ ਤਾਂ ਐਕਸਲ ਏ ਪਾਊ...।" ਬਚਨ ਕੁਰ ਨੇ ਵੱਖੀ ਕੋਲੋਂ ਖਿਸਕਦੇ ਖੁਰਪੇ ਦੀ ਵੀਂਡੀ ਦੱਬੀ ਤੇ ਅੱਗੇ ਚੱਲਦੀ ਦਿਆਲੋ ਵੱਲ ਵੇਖਿਆ। ਕੋਲੋਂ ਦਬੁਰਜੀ ਦੀਆਂ ਤੀਵੀਆਂ ਦਾ ਟੋਲਾ ਆਪਸ ਵਿਚ ਹੌਲੀ ਹੌਲੀ ਗੱਲਾ ਕਰਦਾ ਲੰਘ ਰਿਹਾ ਹੈ। "ਅੱਗ ਲੱਗ ਜਾਵੇ ਅਹੀ ਜਹੀ ਕਮਾਈ ਨੂੰ... ਆਹ...।" ਸਭ ਤੋਂ ਪਿੱਛੋਂ ਚੱਲਦੀ ਤੇਜ ਕੁਰ ਨੇ ਹੁਣ ਬਚਨ ਕੁਰ ਨੂੰ ਪਿਛੇ ਕਰ ਦਿੱਤਾ।

ਸਾਹਮਣੇ ਪੁਲ ਦਿੱਸਣ ਲੱਗ ਪਿਆ ਹੈ; ਜਿਸ ਨੂੰ ਟੱਪਦੀ ਸਾਰ ਹੀ ਵੱਡਾ ਲਾਈਟਾਂ ਵਾਲਾ ਚੌਂਕ ਹੈ। ਇੱਥੇ ਆ ਕੇ ਚੁੱਪ ਚਾਪ ਲੰਘਣਾ ਤੇ ਇਹ ਉਡੀਕ ਕਰਨੀ ਅੱਜ ਸਾਡੇ ਲਈ ਕੌਣ ਬੋਲੇਗਾ; ਉਨ੍ਹਾਂ ਲਈ ਇਹ ਅਸਹਿ ਪਲ ਹੁੰਦੇ। ਉਹ ਬੜੀ ਕੋਸ਼ਿਸ਼ ਕਰਦੀਆਂ ਕਿ ਇਥੇ ਬਚਨ ਕੁਰ ਕੁਝ ਬੋਲੇ; ਪਰ ਸੰਝ ਦੇ ਕਮਲ ਵਾਂਗ ਉਹਦੇ ਬੁੱਲ ਉੱਪਰ ਉੱਠਦੇ ਹੀ ਨਹੀਂ। ਉਹ ਆਪਣੀਆਂ ਤਮਾਮ ਸ਼ਕਤੀਆਂ ਦਾ ਗਠਜੋੜ ਕਰਦੀਆਂ; ਜਿਹੜੀਆਂ ਕਦੇ 'ਹਾਜ਼ਰੀ ਜੂੰਨ' ਇਥੇ ਉਹਨਾਂ ਦੇ ਸੁਆਗਤ ਲਈ ਖੜੀਆਂ ਹੁੰਦੀਆਂ ਸਨ। ਪਰ ਅਤੀਤ... ਹੇਠ ਟੁੱਟੇ ਹੋਏ 'ਜੂੰਨ ਦਾ ਟੁਕੜਾ' ਕੁਸਕਦਾ ਤੱਕ ਨਾ। ਹੁਣ ਬਚਨ ਕੁਰ ਨੇ ਦਿਆਲੋ ਦੇ ਨਾਲ-ਨਾਲ ਤੁਰਨ ਦੀ ਕੋਸ਼ਿਸ਼ ਕੀਤੀ।

ਚਮੈੜ੍ਹੀ ਵਾਲੀ ਪਗਡੰਡੀ ਤੇ ਆਉਂਦੇ ਟੋਲੇ ਨੇ ਚਾਲ ਕੁਝ ਤੇਜ਼ ਕਰ ਦਿੱਤੀ ਹੈ। "ਨਾ ਸਾਡੇ ਗੈਲ੍ਹ...!" ਅੱਗੇ ਚਲਦੀ ਤੇਜ਼ ਕੁਰ ਬੁੜੀ ਨੇ ਬੁੜ ਬੁੜ ਕੀਤੀ। ਦਿਆਲੋ ਨੇ ਵੇਖਿਆ, ਪੈਰਾਂ ਨੂੰ ਕਿਵੇਂ ਭੁੱਲ ਗਿਆ ਸੀ ਕਿ ਉਹ ਤੁਰ ਵੀ ਰਹੇ ਨੇ।

"ਬੀਬੀ ਮੱਥਾ ਟੇਕਦੀਂ...।"

"ਗੁਰ ਭਲਾ ਕਰੇ...।" ਦਿਆਲੋ ਨੇ ਪੀਰੂ (ਸਾਂਝੀ) ਦੀ ਘਰ ਵਾਲੀ ਵੱਲ ਵੇਖਿਆ; ਉਹਦੀ ਹਾਲਤ ਵੇਖ ਕੇ ਕਈ ਕੁਝ ਪੁੱਛਣਾ ਸੀ; ਪਰ ਚੌਂਕ ਬਿਲਕੁਲ ਪੈਰਾਂ ਵਿਚ ਆ ਗਿਆ ਸੀ।

"ਓ ਓ ਓ... ਹੋ ਹੋ ਬੁੜੀ ਦਿਖਦਾ ਨੀ...।" ਤੇਜੋ ਲਾਲ ਬੱਤੀ ਦੌਰਾਨ ਸੜਕ ਪਾਰ ਕਰ ਗਈ ਸੀ।

"ਚਾਚੀ... ਮਾੜਾ ਕਹ ਭੇਜੀਂ ਤਾਏ ਨੂੰ... ਊਹਤੇ ਤਾਂ ਹਾਲੇ ਬੀ ਮਾੜਾ ਮੋਟਾ ਭੈਅ ਖਾਂਦਾ... ਧਰਮ ਗੈਲ ਗਾਲਾਂ ਬਿਨਾਂ ਕੁਸ ਬੋਲਦਾ ਈ ਨੀ... ਰੋਜ ਪੀ ਕੇ... ਮੈਂ ਤਾਂ...।" 'ਕਿਰਪੀ' ਭਾਵੁਕ ਹੋ ਗਈ ਸੀ। ਦਿਆਲੋ ਨੇ ਪਹਿਲੇ ਦੋ ਕਦਮ ਚੁੱਪ ਚਾਪ ਪੁੱਟੇ। ਏਨਾਂ ਭਾਰ ਲੈ ਕੇ ਤੁਰਨਾ ਕਿਹੜਾ ਸੌਖਾ ਸੀ; ਫਿਰ ਉਹ ਕੁਝ ਸ਼ਬਦ ਕਿਰਪੀ ਤੋਂ ਵਾਪਸ ਵੀ ਤਾਂ ਲੈਣੇ ਚਾਹੁੰਦੀ ਸੀ।

"ਕਿਰਪੋ...।"

"ਹਾਂ ਚਾਚੀ...।"

"ਮੈਂ ਜਾਂਦੀਓ ਭੇਜੂਗੀਂ ਤੇਰੇ ਚਾਚੇ ਨੂੰ... ਘਾਬਰੀ ਨਾ...।"

ਹੱਥ ਦੇ ਪੋਟਿਆਂ ਨੂੰ ਮੋਚ... ਅੰਤੜੀਆਂ 'ਚ ਫਿਰਦੇ ਖੰਜ ਖੰਜੂਰੇ... ਕੁਝ ਇਸ ਤਰ੍ਹਾਂ ਮਹਿਸੂਸ ਹੁੰਦਾ; ਸਾਹਮਣੇਂ ਹੌਲੀ-ਹੌਲੀ ਕੱਖਾਂ ਦੇ ਵਧਦੇ ਢੇਰ ਨੂੰ ਵੇਖ ਕੇ। ਦੂਰ ਤੱਕ ਸੁੰਨੇ ਮੈਦਾਨ..... ਟਾਵੀਆਂ ਟਾਵੀਆਂ ਵੱਟਾਂ ਦੇ ਨਿਸ਼ਾਨ...। ਹੁਣੇ ਇਕ ਅਵਾਰਾ ਡੰਗਰ ਕਿਰਪੋ ਦੀ ਝੋਲੀ ਉੱਪਰ ਦਬਾ ਸੱਟ ਡਹਿ ਪਿਆ ਹੈ। ਦਿਆਲੋ ਦੇ ਨਿਸਲ ਅੰਗਾਂ ਨੇ ਅੰਗੜਾਈ ਲਈ...। ਪਰ ਇਕ ਵਸੈਲਾ ਜੀਵ ਉਹਦੀ ਜੀਭ ਕੌੜੀ ਕਰੀ ਜਾ ਰਿਹਾ ਹੈ। "ਐਥੇ ਤਾਂ ਆਏ ਈ ਹੋਣੀ ਚਾਹੀਦੀ....।" "ਖੜਾਕ... ਖੜਾਕ... ਖੜਾਕ..." ਸਾਹਮਣੇ ਇਕ ਬੈਗਨ ਫੁੜਕ ਫੁੜਕ ਦੂਜੇ 'ਕਾਟੇ' ਵਲ ਮੁੜ ਰਹੀ ਹੈ।

"ਏਂਹ ਚਾਚੀ ਤੈਂ ਵੀ ਨੀ ਦੇਖਿਆ...।" ਕਿਰਪੋ ਡੰਗਰ ਨੂੰ ਭਜਾ ਸਾਹੋ ਸਾਹ ਹੋਈ ਕਹਿ ਰਹੀ ਹੈ।

ਤੇਜ ਕੁਰ ਬੁੜੀ ਚਮੋੜ੍ਹੀ ਦੀ ਬਹੂ ਨਾਲ ਬਹਿਸ ਪਈ ਹੈ। ਉਹਦੇ ਸ਼ਬਦ ਹਾਲੇ ਵੀ ਗੂੰਜ ਰਹੇ ਨੇ। "ਇਹ ਸਾੜਾ ਖੇਤ ਤਾ... ।" ਟੋਹ ਟੋਹ ਲੱਭਦੀ ਨਜ਼ਰ ਫਿਰ ਝੁਕ ਰਹੀ ਹੈ। ਦਿਆਲੋ ਨੇ ਇਕ ਵਾਰ ਫਿਰ ਖੁਰਪਾ ਉਂਗਲਾਂ ਵਿਚ ਲਿਆ। ਕੰਬਦੇ ਪੋਟਿਆਂ ਵਿਚ ਮਿੱਟੀ ਨਾਲ ਅਜੀਬ ਕਿਸਮ ਦੀ ਜਲੂਣ ਹੋ ਰਹੀ ਹੈ। ਉਹਨੇ ਮੱਥੇ ਦਾ ਪਸੀਨਾ ਪੋਚ ਕੇ ਨੱਕ ਕੋਲ ਦੀ ਲੰਘਾਇਆ; ਸ਼ਾਇਦ ਇਸ ਵਿਚੋਂ ਹੀ ਮਿੱਟੀ ਦੀ ਪੁਰਾਣੀ ਤਾਸੀਰ ਲੱਭ ਜਾਵੇ। ਆਪਣੇ ਪੈਰਾਂ ਵੱਲ ਵੇਖਿਆ। ਹਾਂ! ਉਹ ਜ਼ਮੀਨ ਉੱਪਰ ਹੀ ਤਾਂ ਖੜੀ ਸੀ।

ਮੱਥੇ ਤੋਂ ਵਹਿੰਦੀ ਤਰੇਲੀ ਨੂੰ ਕੁਝ ਦੇਰ ਫਿਰ ਨੱਕ ਕੋਲ ਰੁਕਣ ਲਈ ਅੰਗੂਠਾ ਕੀਤਾ।

"ਏ ਚਾਚੀ ਦਿਆਲੋ... ਏ ਚਾਚੀ... ਥੁਆਡਾ ਗੁਰਮੁਖ ਫਿਰਦਾ...।"

"ਨੀ ਮਿੰਨੂੰ ਤਾਂ ਦਿਖਦਾ ਨੀ।" ਉਹਨੇ ਕੋਸ਼ਿਸ਼ ਕੀਤੀ ਕਿ ਚੇਹਰਾ ਨਜ਼ਰਾਂ ਤੋਂ ਪਰ੍ਹੇ ਹੀ ਰਵੇ; ਤੇ ਢਿਲਕਦੀਆਂ ਭਵਾਂ ਵਿਚ ਤਨਾਅ ਭਰਨ ਦੀ ਕੋਸ਼ਿਸ਼ ਕੀਤੀ।

"ਓਹ ਦੇਖ ਜਿੱਥੇ ਰੱਖੇ ਦੀ ਟਾਹਲੀ ਖੜੀ... ਪਾਥਰ ਆਲੇ 'ਢੱਕ' ਕੋਲ... ਓ ਆਪਣੇ ਕਪਾਹ ਆਲੇ ਖੂੰਜੇ ਮਾਂ...।" ਉਹਨੂੰ ਪਹਿਲੀ ਵਾਰੀ ਕਿਰਪੀ ਸਾਬਤ ਸਬੂਤੀ ਖੜੀ ਦਿੱਸੀ; ਜਿਸ ਦੇ ਦੋਵੇਂ ਪਾਸੀਂ 'ਆਪਣਾ' ਸ਼ਬਦ ਹਾਲੇ ਵੀ ਚੌਰ ਵਾਂਗ ਝੂਲ ਰਿਹਾ ਹੈ।

***

# ਕਾਂਡ ਅੱਠਵਾਂ

ਉਹ ਹੌਲੀ ਹੌਲੀ ਕਮਰੇ ਤੋਂ ਬਾਹਰ ਕਿਲੇ ਦੇ ਉੱਚੇ ਥੜ੍ਹੇ ਤੇ ਆਇਆ; ਜਿੱਥੋਂ ਦੂਰ ਤੱਕ ਵਗਦੀ ਗਲੀ, ਵੱਡਾ ਚੌਂਕ ਤੇ ਭੀੜ ਵਾਲਾ ਬਾਜ਼ਾਰ ਦਿਸਦਾ ਹੈ। ਉਹਦੇ ਅਲਸਾਏ ਅੰਗਾਂ ਵਿਚ, ਮੋਹ ਵਰਗੀ ਚੀਜ ਨਿੱਸਲ ਹੋਈ ਪਈ ਸੀ। ਪਰ ਫਿਰ ਵੀ ਉਹ ਅੰਦਰੋਂ ਇਸ ਵਗਦੀ ਗਲੀ ਨਾਲ ਕੋਈ ਰਿਸ਼ਤਾ ਪਾਉਣ ਵਾਂਗ ਆਇਆ ਸੀ। ਦੁਪਹਿਰ ਤੋਂ ਬਾਅਦ ਉਹ ਕਮਰੇ ਤੋਂ ਬਾਹਰ ਨਹੀਂ ਸੀ ਨਿਕਲਿਆ। ਕਦੇ ਕਦੇ ਉਹ ਟਰੈਕਟਰ ਦੀ ਸ਼ੋਅ ਉੱਪਰ ਪੈਂਦੀ ਕੜਕਦੀ ਧੁੱਪ ਦੇ ਰੰਗੀਨ ਪਰਛਾਵੇਂ ਵੱਲ ਵੇਖਦਾ, ਤੇ ਫਿਰ ਪਿੱਛੇ ਵਾਪਰੀਆਂ ਸਭ ਘਟਨਾਵਾਂ ਭੁੱਲਣ ਦੀ ਕੋਸ਼ਿਸ਼ ਕਰਦਾ। ਏਨ੍ਹੇ ਅਕੇਵਿਆਂ ਦੇ ਬਾਵਜੂਦ ਵੀ ਦਿਨ ਲੰਘ ਰਿਹਾ ਸੀ। ਆਖਰੀ ਧੁੰਦਲੇ ਪਰਛਾਵਿਆਂ ਵਿਚ ਪਿੰਡ ਦਿਨ ਦੀ ਆਖਰੀ ਸਜਾ ਕੱਟ ਰਿਹਾ ਸੀ। ਹਵਾ ਵਿਚ ਝੂਲਦੇ ਪੰਛੀ ਕਦੇ ਬੈਠਦੇ ਕਦੇ ਉੱਡ ਜਾਂਦੇ, ਰਾਤ ਦੀ ਸ਼ਰਨ ਵਿਚ ਸਹੀ ਟਿਕਾਣਾ ਲੱਭਣ ਲਈ। ਪਰ੍ਹੇ ਕਿਲੇ ਦੇ ਸਾਹਮਣੇ ਖੁਲ੍ਹੇ ਮੈਦਾਨ ਵਿਚੋਂ ਸਲਾਜੀਤ ਵਾਲਾ, ਮਜ਼ਮੇ ਵਾਲਾ, ਲਾਟਰੀ ਵਾਲਾ ਬਾਬਾ ਆਪੋ ਆਪਣਾ ਸਮਾਨ ਚੁੱਕ ਕਦੋਂ ਦੇ ਜਾ ਚੁੱਕੇ ਸਨ। ਫੌਜੀ ਹੁਰੀਂ ਟਰੈਕਟਰ ਖੜ੍ਹਾ, ਬਾਹਰ ਘੁੰਮਣ ਫਿਰਨ ਲੰਘ ਗਏ ਸਨ। ਕਿਸੇ ਨੇ ਵੀ ਉਹਨੂੰ ਆ ਕੇ ਨਹੀਂ ਪੁੱਛਿਆ, "ਰੁਪਿੰਦਰ ਤੂੰ ਪਿਛਲੇ ਦੋ ਦਿਨ ਤੋਂ ਕਿਉਂ ਨਹੀਂ ਜਾ ਰਿਹਾ ?" ਹੋਰ ਤਾਂ ਹੋਰ ਮਨਜੀਤ ਵੀ ਉਹਦੇ ਕੋਲ ਨਹੀਂ ਆਇਆ।

ਉਹਨੇ ਬੈਠੇ ਬੈਠੇ ਦਿਓ ਅਕਾਰ ਕਿਲੇ ਵੱਲ ਵੇਖਿਆ। ਆਪਣੇ ਆਪਣੇ ਅੰਤਾਂ ਦੀ ਖਿੱਝ ਆ ਰਹੀ ਹੈ ਕਿ ਮੈਂ ਉਦੋਂ ਹੀ ਕਿਉਂ ਸੋਚਦਾ ਜਦੋਂ ਸਭ ਕੁਝ ਮੁੱਕ ਜਾਂਦਾ ਹੈ। ਉਹ ਨੇ ਕੋਲ ਹੀ ਸਰਹੰਦੀ ਇੱਟਾਂ ਵਾਲੇ ਆਦਿ ਜੁਗਾਦੀ ਖੂਹ ਵੱਲ ਵੇਖਿਆ। ਜੀਅ ਕੀਤਾ ਕਿ ਉਹਨੂੰ ਛਾਲ ਮਾਰਕੇ ਟੱਪਾਂ ਤੇ ਐਨ ਵਿਚਕਾਰ ਜਾ ਕੇ ਉੱਚੀ ਬੋੜ੍ਹ ਮਾਰਾਂ, ਜੋ ਦੋਸ਼ੀ ਹੋਵੇਗਾ ਉਹ ਆਪਣੇ ਆਪ ਸਾਹਮਣੇ ਆਵੇਗਾ। ਇਹੋ ਜਿਹੇ ਵਕਤ ਉਹ ਕਿਸੇ ਖੁਲ੍ਹੇ ਵਿਦਰੋਹ ਦੀ ਭੂਮਿਕਾ ਲੋਚਦਾ। ਪਰ ਕਿੰਨੀਆਂ ਹੀ ਛੋਟੀਆਂ ਛੋਟੀਆਂ ਲੜਾਈਆਂ ਸਨ, ਜਿਹਨਾਂ ਦੀ ਭੂਮਿਕਾ ਵੀ ਬੰਨੀ ਨਹੀਂ ਸੀ ਜਾ ਸਕਦੀ। ਉਹ ਤੇਜ਼ੀ ਨਾਲ ਉੱਠਿਆ, ਹੌਲੀ-ਹੌਲੀ ਉਸ ਖੂਹ ਤਕ ਪੁੱਜਿਆ, ਜਿਹੜਾ ਅੰਦਰੋਂ ਧਰਤੀ ਨਾਲੋਂ ਪਹਿਲਾਂ ਕਾਲਾ ਹੋ ਗਿਆ ਸੀ। ਅਸਮਾਨ ਦੇ ਖਾਲੀਪਣ ਵੱਲ ਵੇਖਿਆ। ਹੌਲੀ ਹੌਲੀ ਡੁੱਬਦੇ ਸੂਰਜ ਦਾ ਲਾਵਾ ਠੰਡਾ ਹੋ ਰਿਹਾ ਹੈ। ਤੇ ਹਲਕੀ ਹਲਕੀ ਹਵਾ ਦਾ ਕਫਨ ਪਿੰਡ ਉੱਪਰ ਓੜ ਹੋ ਰਿਹਾ ਹੈ।

ਗਲੀ ਵਿਚ ਹੁਣ ਸੂਰਜ ਦੀ ਰੌਸ਼ਨੀ ਤੋਂ ਬਿਨਾਂ ਪਰਛਾਵੇਂ ਨੇ। ਉਂਝ ਵੀ ਜਦੋਂ ਧੁੱਪ ਹਨੇਰੇ ਤੋਂ ਮਾਰ ਖਾ ਬੇਹੋਸ਼ੀ ਦੀ ਹਾਲਤ ਵਿਚ ਹੁੰਦੀ ਹੈ, ਉਸ ਸਮੇਂ ਕਿੰਨ੍ਹੀ ਕਿੰਨ੍ਹੀ ਦੇਰ ਉਹ ਅਨਿਰਨੇ ਦੀ ਹਾਲਤ ਖੜ੍ਹਾ ਰਹਿੰਦਾ ਹੈ ਕਿ ਉਹ ਗਲੀ ਵਿਚਲੀ ਕਿਸ ਚੀਜ਼ ਦਾ ਸਮਰਥਨ ਕਰੇ; ਕਿਸਦਾ ਵਿਰੋਧ। ਹੁਣ ਵੀ ਉਹ ਸੀਮਾ ਰੇਖਾ ਉੱਤੇ ਖੜ੍ਹਾ ਹੈ। ਹੁਣੇ ਬੇਅੰਤ ਸਿੰਘ ਗਲੀ ਵਿਚੋਂ

ਬੇਬੇ ਨੂੰ ਬਾਹੋਂ ਫੜਕੇ ਅੰਦਰ ਲੈ ਗਿਆ। ਹੁਣ ਉਹ ਅਜਨਬੀ ਫਿਰ ਲੰਘ ਰਿਹਾ ਹੈ। ਕੱਲ ਵੀ ਜਦੋਂ ਉਹ ਵੇਖੀ ਸੀ ਤਾਂ ਅੰਦਰ ਕੁਝ ਘੁੰਮਣਾ ਸ਼ੁਰੂ ਹੋ ਗਿਆ ਸੀ, ਜਿਹੜਾ ਲੰਬੇ ਸਮੇਂ ਤੋਂ ਕਿਸੇ ਕਾਰਨ ਖੜ ਗਿਆ ਸੀ। ਤੁਰਦੇ ਤੁਰਦੇ ਉਹਨੇ ਜਾਣ ਬੁੱਝਕੇ ਪਿੱਛੇ ਵੱਲ ਵੇਖਿਆ ਸੀ, ਜਿਵੇਂ ਕਹਿ ਰਹੀ ਹੋਵੇ "ਇਥੇ ਮਹਿਕਾਂ ਦੇ ਸੌਦੇ ਨਹੀਂ ਹੁੰਦੇ...।" ਜੀਅ ਕੀਤਾ ਭੱਜਕੇ ਜਾ ਕੇ ਉਸ ਚੇਹਰੇ ਨੂੰ ਘੇਰਕੇ ਕਵਾਂ, "ਮੈਂ ਤੈਥੋਂ ਪਿਆਰ ਨਹੀਂ ਇਨਸਾਫ ਚਾਹੁੰਦਾ ਹਾਂ।" ਦੂਰ ਤੱਕ ਮੁੱਕਦੀ ਗਲੀ ਵੱਲ ਵੇਖਿਆ; ਕੁਝ ਵੀ ਸਮਝ ਨਹੀਂ ਆ ਰਿਹਾ।

"ਸੁਣਾ ਬਈ ਕੀ ਵੇਖਦਾਂ ਅੱਜ ਗਲੀ ਵੱਲ ?"

"ਮੈਂ ਕੁਝ ਲੱਭ ਰਿਹਾ।" ਸੁਭਾਵਕ ਹੀ ਇਕ ਆਵਾਜ਼ ਨਿਕਲੀ। ਬੁੱਢੇ ਜਗੀਰਦਾਰ ਨੇ ਖੂੰਡੀ ਉੱਪਰ ਭਾਰ ਪਾਇਆ। ਸਦੀਆਂ ਤੋਂ ਅਲਸਾਏ ਅੰਗਾਂ ਵਿਚੋਂ ਹਿਣਹਣਾਉਂਦੀ ਹਿੰਸਕ ਨਜ਼ਰ ਗਲੀ ਵੱਲ ਘੁੰਮੀ। "ਨਿਗਾ ਦਾ ਪਾਰਖੂ ਏਂ ਤੂੰ...।" ਰੁਪਿੰਦਰ ਨੇ ਕਿਲ੍ਹੇ ਸਾਹਮਣੇ ਬਣੀ ਕੋਠੀ ਵੱਲ ਵੇਖਿਆ; ਜਿੱਥੇ ਇਹਦਾ ਪੋਤਾ ਨਵੇਂ ਸੇਜੇ ਉੱਪਰ ਤੋਤੇ ਦਾ ਪਿੰਜਰਾ ਟੰਗ ਰਿਹਾ ਸੀ; ਜਿਸਨੂੰ ਸਿਰਫ ਚਾਰ ਅੱਖਰ ਹੀ ਬੋਲਣੇ ਆਉਂਦੇ ਸਨ, "ਭਾਈ ਸਾਹਿਬ ਦਿਹਾੜੀ ਕਰੂੰਗਾ...।" ਗਲੀ ਵਿਚ ਹੁਣ ਚੇਹਰਿਆਂ ਦੀ ਪਛਾਣ ਨਹੀਂ ਸੀ ਹੋ ਸਕਦੀ। ਬੁੱਢਾ ਸ਼ਾਇਦ ਇਸੇ ਲਈ ਵਾਪਸ ਮੁੜ ਪਿਆ ਸੀ।

ਬੇਅੰਤ ਸਿੰਘ ਜਾ ਰਿਹਾ ਹੈ... ਸ਼ਾਮ ਦੀ ਰਹੱਸਮਈ ਧਾਰਮਕ ਉਦਾਸੀ ਦੂਰ ਕਰਨ ਲਈ, ਇਹ ਸੋਚਕੇ ਕਿ ਇਸ ਵਾਰੀ ਦਾ ਫੈਸਲਾ ਅੰਤਮ ਹੋਵੇਗਾ। ਪਿੰਡ ਦੇ ਕਿੰਨੇ ਹੀ ਚੇਹਰੇ ਆਪਦੇ ਦੁੱਖਾਂ ਦੀ ਬੌਧਿਕ ਜਕੜ ਖੋਹਲਣ ਲਈ ਗੁਰਦੁਆਰੇ ਦੀਆਂ ਪੌੜੀਆਂ ਚੜ੍ਹ ਉਤਰ ਰਹੇ ਨੇ। ਕਿਸੇ ਨੇ ਖੰਡੇ ਉੱਪਰਲਾ ਬਲਬ ਵੀ ਜਗਾ ਦਿੱਤਾ ਹੈ। ਉਹਨੇ ਰੌਸ਼ਨੀ ਦੇ ਉਸ ਪ੍ਰਛਾਵੇਂ ਵੱਲ ਵੇਖਿਆ, ਜਿਹੜਾ ਕਿਲੇ ਦੀ ਦਲਾਨ ਵਿਚੋਂ ਤਿਰਛਾ ਲੰਘ ਉਹਨੂੰ ਹਨੇਰੇ ਵਿਚ ਰੱਖ ਰਿਹਾ ਸੀ। ਉਂਝ ਰੌਸ਼ਨੀ ਉਹਦੇ ਮੱਥੇ ਵਿਚ ਵੱਜ, ਅੱਖਾਂ ਧੁੰਦਲਾਉਂਦੀ। ਉਹਨੇ ਚੁਫੇਰੇ ਫੈਲੇ ਹਨੇਰੇ ਵੱਲ ਵੇਖਿਆ ਜਿਸ ਵਿਚ ਉਹ ਸਿਰਫ ਆਪਣੇ ਆਪ ਨੂੰ ਵੇਖ ਸਕਦਾ ਸੀ।

ਕਲ੍ਹ ਤੋਂ ਸ਼ੁਰੂ ਹੋਈ ਸਰਕਸ ਦੀ ਸਰਚ ਲਾਈਟ ਵੀ ਚਾਲੂ ਹੋ ਗਈ ਹੈ। ਹਨੇਰੀ ਗਲੀ ਦੀ ਪੈੜਚਾਲ ਸਰਕਸ ਵੱਲ ਸਰਕਦੀ ਮਹਿਸੂਸ ਹੋ ਰਹੀ ਹੈ। ਪਿਛਲੇ ਕਮਰੇ ਵਿਚ ਫੌਜੀ ਅੱਜ ਵੀ ਸ਼ਰਾਬ ਪੀ ਕੇ ਬੋਲ ਰਿਹਾ ਹੈ। ਪਿਛਲੇ ਕਈ ਦਿਨਾਂ ਤੋਂ ਉਹ ਇਕ ਵਾਕ ਹੀ ਪੀਕੇ ਦੁਹਰਾਉਂਦਾ ਹੈ। "ਅੱਜ ਕੱਲ੍ਹ ਤਾਂ ਸਾਲੇ ਪੁੱਤ ਜੰਮਣੇ ਤੇ ਓ ਹੱਟਗੇ... ਨਹੀਂ ਮੈਂ ਐਹ ਉਮਰ ਮਾਂ ਕਾਹਨੂੰ ਖੁੰਡਰੂ ਤੜਾਉਣੇ ਤੇ...।" ਕੋਈ ਅੱਡੇ ਵੱਲੋਂ ਅੱਜ ਫਿਰ ਗਾਲਾਂ ਕੱਢਦਾ ਆ ਰਿਹਾ ਹੈ। ਪਰ ਗਲੀ ਵਿਚ ਇਕ ਬੋੜ ਮਾਰਕੇ ਉਹ ਚੁੱਪ ਹੋ ਗਿਆ। ਉਹ ਇਹੋ ਜਿਹੇ ਲਲਕਾਰੇ ਨੂੰ ਇਕ ਵਾਰ ਫਿਰ ਸੁਣਨ ਲਈ ਉਤਾਵਲਾ ਹੋ ਰਿਹਾ ਸੀ; ਕਿਉਂਕਿ ਲਾਗਦੇ ਘਰਾਂ ਵਿਚੋਂ ਅਜੀਬ ਅਜੀਬ ਕਿਸਮ ਦੀਆਂ ਆਵਾਜ਼ਾਂ ਆਉਣੀਆਂ ਸ਼ੁਰੂ ਹੋ ਗਈਆਂ ਸਨ। ਕਦੇ ਬੇਅੰਤ ਸਿੰਘ ਦੀ ਭਰੜਾਈ ਹੋਈ ਆਵਾਜ਼... ਕਦੇ ਸੁਰਜੀਤ ਕੁਰ ਦਾ ਬੈਠਿਆ ਹੋਇਆ ਸਾਹ... ਕਦੇ ਹਰਨਾਮੀ ਬੁੜੀ ਦਾ ਬਾਸੀ ਤਾਅਨਾ... ਤੇ ਕਦੇ ਬਿਸਾਵੇ ਦੀ ਬੇਟੈਮੀ ਬਾਘਵਾਸੀ। ਇਹੋ ਜਹੇ ਵਕਤ ਉਹਨੂੰ ਇਹ ਸਭ ਆਪਣੇ ਪਿੰਡ ਨਾਲੋਂ ਵੀ ਭਿਆਨਕ ਜਾਪਦਾ ਹੈ, ਜਿਸਨੇ ਉਹਨੂੰ ਆਪਦੇ ਕੋਲ ਰੱਖਣ ਤੋਂ ਕਦੋਂ ਦਾ ਇਨਕਾਰ ਕਰਿਆ ਹੋਇਆ ਸੀ।

ਸਰਕਸ ਦਾ ਆਰਕੈਸਟਰਾ ਵੱਜ ਰਿਹਾ ਹੈ। ਬੜੇ ਉੱਪਰੋਂ ਉੱਠਣ ਲੱਗੇ ਉਹਦੀਆਂ ਸੁਰਾਂ ਤੋਂ ਅਜੀਬ ਕਿਸਮ ਦਾ ਅਜਨਬੀਪਣ ਮਹਿਸੂਸ ਹੋ ਰਿਹਾ ਹੈ। ਉਹਦੇ ਸਾਥੀ ਮੰਜਿਆਂ ਉੱਪਰ ਬੈਠੇ ਗੱਲਾਂ ਮਾਰ ਰਹੇ ਨੇ। ਸਿਰਫ ਫੌਜੀ ਰੋਟੀ ਖਾ ਰਿਹਾ ਹੈ। ਕਿਸੇ ਕਿਸੇ ਬੁਰਕੀ ਸਣੇ ਉਹ ਅਚਾਨਕ ਬੋਲ ਪੈਂਦਾ ਹੈ। "ਜੇ ਜੱਟ ਬਣਕੇ ਆਹੀ ਕੰਮ ਕਰਨਾ ਤਾਂ... ਤਾਂ ਬੰਗਾਲੇ ਆਲੀ ਕਸਮ ਨਾ ਖਾ ਲੈਂਦੇ...।" ਪਰ ਰੁਪਿੰਦਰ ਇਸ ਵੇਲੇ ਕੁਝ ਵੀ ਸੁਣਨਾ ਨਹੀਂ ਚਾਹੁੰਦਾ। ਸਾਹਮਣੇ ਬੈਠੇ ਮਨਜੀਤ ਤੋਂ ਫਿਰ ਉਹਨੂੰ ਉਹੀ ਰਾਤ ਵਾਲੀ ਗੱਲ ਕਹਿਣ ਦਾ ਭਿਆਨਕ ਖਤਰਾ ਹੈ। ਉਹ ਆਪਣੀ ਕਲਪਨਾ ਨੂੰ ਖਿਲਵਾੜ ਕਰਨ ਦਾ ਮੌਕਾ ਦੇ ਰਿਹਾ ਸੀ, ਜਿਸ ਦੀ ਓਟ ਹੇਠ ਉਹ ਘਟੋ-ਘਟ ਇਸ ਗੱਲ ਬਾਰੇ ਨਾ ਸੋਚੇ। ਉਹਨੇ ਆਪਣੇ ਆਪ ਨੂੰ ਭਰੋਸਾ ਦਿੱਤਾ ਕਿ ਇਸ ਤਰ੍ਹਾਂ ਹੀ ਹੋਵੇਗਾ। ਚੁੱਪਚਾਪ ਕਮਰਾ ਖੋਲਿਆ। ਸਰਕਸ ਦੇ ਆਰਕੈਸਟਰੇ ਨਾਲ ਇਸ ਵਾਰੀ ਤਾੜੀਆਂ ਦੀ ਗੂੰਜ ਵੀ ਸੁਣਾਈ ਦਿੱਤੀ।

ਉਹ ਆਪਣੇ ਅਤੀਤ ਨੂੰ ਛੋਟੇ ਤੋਂ ਛੋਟਾ, ਸਾਲਾਂ ਤੋਂ ਮਹੀਨਿਆਂ ਤੇ ਮਹੀਨਿਆਂ ਤੋਂ ਦਿਨਾਂ ਤਕ ਘਸੀਟ ਲਿਆ ਸੀ। ਪਰ ਕੱਲ੍ਹ ਤੋਂ ਅੱਗੇ ਅਤੀਤ ਆਪਣੀ ਵਿਆਖਿਆ ਤੋਂ ਬਿਨਾਂ ਅੱਗੇ ਤੁਰ ਹੀ ਨਹੀਂ ਸੀ ਰਿਹਾ। ਉਹ ਅੰਦਰੋਂ ਅੰਦਰ ਬੜਾ ਸਮਝਾਉਂਦਾ ਕਿ ਕੱਲ ਤਾਂ ਕੁਝ ਵੀ ਨਹੀਂ ਸੀ ਵਾਪਰਿਆ। ਪਰ ਅਤੀਤ ਅੜਿਆ ਬੈਠਾ ਰਿਹਾ। ਕਲ ਵਾਲੀ ਘਟਨਾ ਹੌਲੀ ਹੌਲੀ ਵਰਤਮਾਨ ਵੱਲ ਖਿਸਕ ਰਹੀ ਹੈ। ਪਰ ਫਿਰ ਵੀ ਉਹ ਇਹ ਗੱਲ ਯਕੀਨੀ ਬਣਾਵੁਣਾ ਚਾਹੁੰਦਾ ਸੀ ਕਿ ਉਹ ਘੱਟੋ ਘੱਟ ਮਨਜੀਤ ਦਾ ਇਕ ਫਿਕਰਾ ਕੱਟ ਦੇਵੇ। ਪਰ ਹੁਣ ਤਾਂ ਗੱਲ ਤੁਰ ਪਈ ਸੀ।

ਕਲ ਸ਼ਾਮ ਉਹ ਮਿੱਟੀ ਦੀਆ ਟਰਾਲੀਆਂ ਦੇ ਨਕਦ ਹੀ ਰੁਪਏ ਲੈ ਆਏ ਸਨ। ਪਿੱਛਲੇ ਤਿੰਨਾਂ ਸਾਲਾਂ ਵਿਚ ਫੌਜੀ ਏਨੀ ਛੇਤੀ ਕਦੇ ਪੀਕੇ ਵਾਪਸ ਨਹੀਂ ਸੀ ਪਰਤਿਆ। ਅੱਜ ਉਹ ਪੂਰੇ ਰੋਹ ਵਿਚ ਜਾਪਦਾ ਸੀ। ਉੱਧਰ ਮਨਜੀਤ ਹੁਰੀਂ ਵੀ ਮੰਜਿਆਂ ਤੇ ਬੈਠੇ ਝੂਮ ਰਹੇ ਸਨ। ਅੱਜ ਉਹ ਹਰ ਗੱਲ ਬੇਬਾਕੀ ਨਾਲ ਸਪੱਸ਼ਟ ਕਰ ਰਹੇ ਸਨ, ਜਿਹੜੀ ਉਹ ਲੰਬੇ ਸਮੇਂ ਤੋਂ ਛਪਾਉਂਦੇ ਆ ਰਹੇ ਸੀ।

"ਸਭ ਝੂਠੇ... ਫੋਕੀਆਂ ਫੜਾ ਮਾਰਦੇ... ਫਿਰ ਕਿਰਾਇਆ ਕਾਹਨੂੰ ਕਰਨਾ ਤਾਂ ...ਨੰਗ...।"

"ਓ ਸੁਖਿਆ... ਸਿੱਧੀ ਗੱਲ ਕਰ...।" ਫੌਜੀ ਸੰਬੋਧਨ ਮਨਜੀਤ ਨੂੰ ਹੋਇਆ ਜਿਹੜਾ ਚੁੱਪਚਾਪ ਝੂਮ ਰਿਹਾ ਸੀ। ਇਸ ਵਾਰੀ ਵੀ ਉੱਤਰ ਸੁਖਦੇਵ ਨੇ ਹੀ ਦਿੱਤਾ।

"ਬਾਬਿਓ... ਅਸੀਂ ਤਿੰਨੇ ਗਰੈਜੂਏਟ ਆਂ...।"

"ਸਾਲਿਉ ਹੈ ਤਾਂ ਜੱਟਾਂ ਦੇ ਓ ਪੁੱਤ... ਭਮਾਂ ਕੁਸ਼ ਵੀ ਹੋਮੈ....।"

"ਹੁਣ ਨਾ ਲਈ ਇਹ ਨਾਉਂ... ਭੈਣ... ਨੰਗ...।" ਚੜ੍ਹ ਭਾਵੇਂ ਰੁਪਿੰਦਰ ਨੂੰ ਵੀ ਗਈ ਸੀ; ਪਰ ਉਹ ਬੋਲ ਨਹੀਂ ਸੀ ਰਿਹਾ। ਉਂਝ ਤਿੰਨਾਂ ਵਿਚੋਂ ਉਹ ਵੀ ਤਾਂ ਇਕ ਪ੍ਰਤੀਨਿੱਧ ਸੀ। ਇਸ ਵਾਰੀ ਮਨਜੀਤ ਨੇ ਥੱਲੇ ਝੁੱਕ ਕੇ ਥੁੱਕਿਆ ਤੇ ਫਿਰ ਉਹਦੀਆਂ ਅੱਖਾਂ ਬਾਹਰ ਨੂੰ ਨਿਕਲੀਆਂ "ਅਸੀਂ ਸਭ ਆਪਣੇ ਆਪਣੇ ਪਿੰਡਾਂ ਦੇ ਭਗੌੜੇ ਆਂ... ਫੌਜੀਆਂ...।"

ਫਿਰ ਸਵੇਰ ਹੋਈ, ਸਭ ਚੁੱਪਚਾਪ ਉੱਠੇ। ਹਰ ਕੋਈ ਚਾਹੁੰਦਾ ਸੀ ਕਿ ਜੇ ਸਾਡੇ ਬਾਰੇ ਕੋਈ ਫੈਸਲਾ ਹੋ ਵੇ ਗਿਆ ਤਾਂ ਘੱਟੋ-ਘੱਟ ਉਹ ਉਨ੍ਹੀ ਦੇਰ ਤੱਕ ਹਨੇਰੇ ਵਿਚ ਰਹਿਣ ਜਦੋਂ ਤੱਕ ਉਹਦੇ ਆਖਰੀ ਨਤੀਜਿਆਂ ਦਾ ਸਾਹਮਣਾ ਨਾ ਕਰਨਾ ਪਵੇ। ਲਾਗਦੇ ਕਮਰੇ ਵਿਚ ਵੇਖਿਆ

ਫੌਜੀ ਉਨ੍ਹਾਂ ਤੋਂ ਅਲਗ ਹੋ ਗਿਆ ਸੀ। ਮਨਜੀਤ ਤੇ ਸੁੱਖੇ ਨੇ ਵੀ ਸਮਾਨ ਅਲੱਗ ਅਲੱਗ ਕਰ ਲਿਆ ਸੀ। ਫਿਰ ਵੀ ਇਕ ਵਿਸ਼ੇਸ਼ ਕਿਸਮ ਦੀ ਨਾਕਾਬੰਦੀ ਕਰ ਉਹ ਵੇਹੜੇ ਵਿਚ ਖੜ੍ਹੇ ਗੱਲਾ ਕਰ ਰਹੇ ਸਨ। ਤੇ ਇਸ ਸ਼ਾਮ ਫੌਜੀ ਨੇ ਪਹਿਲੀ ਵਾਰ ਪੀਤੀ ਵੀ ਨਹੀਂ ਸੀ।

ਰੁਪਿੰਦਰ ਦੇ ਤੇਜ਼ ਕਦਮ ਦਰਵਾਜੇ ਕੋਲ ਜਾ ਕੇ ਠਡੰਬਰ ਗਏ। ਸਥਿਰ ਕੰਧ ਵਿਚ ਦਰਵਾਜ਼ਾ ਖਿਸਕਦਾ, ਕਦੇ ਸੱਜੇ ਹੋ ਜਾਂਦਾ ਕਦੇ ਖੱਬੇ। ਅੰਦਰੋਂ ਸਿਰਫ ਫੌਜੀ ਦੀ ਹੀ ਆਵਾਜ਼ ਆ ਰਹੀ ਸੀ। "ਓ ਭਤੀਜੇ ਓ... ਬੁਆਨੂੰ ਮੈਂ ਦੱਸਾਂ.... ਅੱਖਾਂ ਮੀਚਕੇ ਈ ਥੰਨ੍ਹਾ ਟੱਪਦਾ ਮੈਂ ਵੀ...।" ਹੈਰਾਨ ਕਰਨ ਵਾਲੀ ਜਜ਼ਬਿਆਂ ਤੋਂ ਸੱਖਣੀ ਅਵਾਜ਼। ਬੜੀ ਮੁਸ਼ਕਲ ਵਾਪਸ ਆਪਣੇ ਕਮਰੇ ਪੁੱਜਿਆ। ਉਹ ਉੱਥੋਂ ਦੀ ਚੁੱਪ ਤੋੜਕੇ ਕਿਹੜੇ ਭੇਦ ਭਰੇ ਪ੍ਰਭਾਵਾਂ ਨੂੰ ਛਿਣ ਭਿਣ ਕਰਨਾ ਚਾਹੁੰਦਾ ਸੀ, ਇਸ ਬਾਰੇ ਉਹ ਹਾਲੇ ਤੱਕ ਆਪਣੇ ਆਪ ਨੂੰ ਦੱਸਣ ਲਈ ਨਹੀਂ ਸੀ ਮੰਨ ਰਿਹਾ। ਕਦੇ ਕਦੇ ਜਦੋਂ ਮਨਜੀਤ ਦੀ ਟੁੱਟਦੀ ਆਵਾਜ਼ ਸੁਣਦੀ ਹੈ ਤਾਂ ਇਹ ਜਿੱਦ ਢਿੱਲੀ ਪੈ ਜਾਂਦੀ ਹੈ।

ਉਹਨੇ ਆਪਣੀਆਂ ਬੰਦ ਅੱਖਾਂ ਵਿਚ ਵੇਖਿਆ ਕਿ ਕਮਰੇ ਵਿਚ ਹਨੇਰਾ ਹੋ ਗਿਆ ਹੈ। ਦੂਰ ਪਿੰਡ ਦੀ ਗੀੜ ਹੱਡੀ ਉੱਪਰ ਸੰਨਟਿੰਗ ਕਰਦਾ ਇਕ ਇੰਜਨ ਰਾਤ ਕੱਟਣ ਲਈ ਥੱਕੇ ਟੁੱਟੇ ਸਾਹ ਲੈ ਰਿਹਾ ਹੈ। ਉਹ ਇਕ ਵਾਰ ਫਿਰ ਵੇਹੜੇ ਵਿਚ ਆਇਆ। ਤਾਰਾ ਮੰਡਲ ਦੇ ਸਪਤਰਿਸ਼ੀ ਦੀ ਸੁਲਗਦੀ ਲੋਅ ਐਨ ਉਹਦੇ ਸਿਰ ਉੱਪਰ ਝਿਲਮਿਲ ਕਰ ਰਹੀ ਹੈ। ਕਮਰੇ ਵਿਚ ਕਦੇ ਕਦੇ ਬੋੜ੍ਹਾਂ ਦੀਆਂ ਵੱਖ-ਵੱਖ ਆਵਾਜ਼ਾਂ ਆਉਂਦੀਆਂ ਨੇ। ਦੂਰ ਝੂੰਗੀਆਂ ਵਿਚੋਂ ਕਿਸੇ ਕੁੱਕੜ ਨੇ ਪਹਿਰ ਖਤਮ ਹੋਣ ਦੀ ਬਾਂਗ ਦੇ ਦਿੱਤੀ। ਉਹਨੇ ਸੱਜੇ ਪਾਸੇ ਵੱਲ ਵੇਖਿਆ। ਕਿਲ੍ਹੇ ਉਪਰ ਪੈਂਦੀ ਹਲਕੀ ਪੀਲੀ ਚਾਨਣੀ ਉਹਨੂੰ ਬਿਲਕੁਲ ਬੇਪਛਾਣ ਕਰ ਰਹੀ ਹੈ। ਪਰ ਘੁੱਪ ਹਨੇਰੇ ਵਿਚ ਘਿਰੇ ਪਿੰਡ ਦੀ ਹਰ ਚੀਜ਼ ਬਾਰੇ ਉਹ ਹਾਲੇ ਵੀ ਦੱਸ ਸਕਦਾ ਹੈ।

ਇਸ ਨਵੇਂ ਆਏ ਸੂਰਜ ਦੇ ਉਜਾਲੇ ਵਿਚ ਫਿਰ ਲੰਬੇ ਆਦਮ ਕੱਦ ਪ੍ਰਛਾਵੇਂ ਬਣਨੇ ਸ਼ੁਰੂ ਹੋਏ। ਗਲੀ ਦੀਆਂ ਰੋਜ਼ ਵਰਗੀਆਂ ਜਾਣੀਆਂ ਪਛਾਣੀਆਂ ਅਵਾਜ਼ਾਂ। ਹੁਣ ਵੱਖ ਵੱਖ ਭਾਗਾਂ ਦੀਆਂ ਅਵਾਜ਼ਾਂ ਬਾਰੇ ਵੀ ਉਹ ਅਨੁਭਵੀ ਹੋ ਗਿਆ ਸੀ। ਸੁੱਖੇ ਹੁਰਾ ਟਰੈਕਟਰ ਸਟਾਰਟ ਕਰ ਲਏ। ਫੌਜੀ ਦਾ ਟਰੈਕਟਰ ਅੱਜ ਸਟਾਰਟ ਨਹੀਂ ਹੋ ਰਿਹਾ। ਕੋਈ ਕਹਿ ਰਿਹਾ "ਤੇਰੀ ਬੈਟਰੀ ਡਾਊਨ ਹੋ ਗਈ।" ਪਰਲੀ ਗਲੀ ਵਿਚੋਂ ਡਬਲ ਰੋਟੀ ਵਾਲਾ ਹੋਕਾ ਦੇ ਰਿਹਾ। ਪਰ ਰੁਪਿੰਦਰ ਦਾ ਅੱਜ ਵੀ ਬਾਹਰ ਨਿਕਲਣ ਨੂੰ ਜੀਅ ਨਹੀਂ ਕਰਦਾ। ਕਦੇ ਕਦੇ ਉਸ 'ਭਈਅਨ' ਕੁੜੀ ਦਾ ਚੇਹਰਾ ਸਾਹਮਣੇ ਆਉਂਦਾ ਹੈ, ਜਿਹੜੀ ਹਰ ਵਾਰ ਇਕੋ ਵਾਕ ਦੁਹਰਾਉਂਦੀ ਹੈ "ਇਥੇ ਮਹਿਕਾ ਦੇ ਸੌਦੇ ਨਹੀਂ ਹੁੰਦੇ।" ਉਹਦੇ ਅਲਸਾਏ ਅੰਗਾਂ ਨੇ ਕਰਵਟ ਲਈ। ਇਕ ਠੰਡਾ ਬੁੱਲਾ ਦਰਵਾਜੇ ਦੇ ਅੱਧ ਖੁਲੇ ਪੱਲੇ ਨਾਲ ਟਕਰਾ ਵਾਪਸ ਮੁੜ ਗਿਆ। ਉਹਦੇ ਮੂੰਹੋਂ ਆਪ ਮੁਹਾਰੇ ਹੀ ਨਿਕਲ ਗਿਆ "ਪਿੰਡ ਕਿੰਨੀ ਦੀ ਹਵਾ ਚੱਲਪੀ।"

ਜਿਉਂ ਜਿਉਂ ਸੂਰਜ ਉੱਚਾ ਹੁੰਦਾ ਜਾਂਦਾ, ਦੋ ਬੁੱਢੀਆਂ ਆਪਣੇ ਪ੍ਰਛਾਵਿਆਂ ਵਿਚ ਆਪਣੇ ਹੀ ਆਕਾਰ ਮਿਣਦੀਆਂ ਪੁਲੀ ਵੱਲ ਵੱਧ ਰਹੀਆਂ ਨੇ। ਸ਼ਾਇਦ ਅੱਜ ਵੀ ਉਹਨਾਂ ਨੂੰ ਪਹਿਲਾਂ ਆਉਣ ਦਾ ਸ਼ੱਕ ਹੋ ਗਿਆ ਹੈ। ਵੇਹੜੇ ਦੀ ਸੁੰਨਸਾਨ ਮਨਜੀਤ ਹੁਰਾਂ ਦੇ ਜਾਣ ਦੀ ਯਾਦ ਦੁਆ ਰਹੀ ਹੈ। ਸਿਰਫ ਉਹਦਾ ਆਪਣਾ ਟਰੈਕਟਰ ਹੀ ਖੜਾ ਦਿਸਦਾ ਹੈ। ਉਹ ਉੱਠ ਕੇ

ਬੈਠਿਆ। ਬੁੱਢੇ ਜਗੀਰਦਾਰ ਦੀਆਂ ਨਜ਼ਰਾਂ ਗਲੀ ਵਿਚ ਫਿਰ ਕਿਸੇ ਦਾ ਪਿੱਛਾ ਕਰ ਰਹੀਆਂ ਨੇ। ਉਹ ਤੇਜ਼ੀ ਨਾਲ ਥੜ੍ਹੇ ਉੱਪਰ ਪੁੱਜਿਆ। ਬੁੱਢੇ ਦੇ ਧਮਕੀ ਭਰੇ ਆਚਰਨ ਨੇ ਕਰਵੱਟ ਲਈ।

"ਤੂੰ ਅੱਜ ਗਿਆ ਨੀ ਮੁੰਡਿਆ...?" ਉਹ ਚੁੱਪ ਰਿਹਾ। ਗਲੀ ਵੱਲੋਂ ਵੇਹਲਾ ਹੋ ਬੁੱਢਾ ਪੂਰੀ ਤਰ੍ਹਾਂ ਉਹਦੇ ਵੱਲ ਸਿੱਧਾ ਹੋਇਆ। "ਬਹੁਤ ਦੇਰ ਦੀ ਗੱਲ ਏ... ਤੇਰੇ ਵਰਗਾ ਸਾਊ ਮੁੰਡਾ... ਸਾਡਾ ਇਕ ਸਾਂਝੀ ਹੁੰਦਾ ਤਾ...।" ਗੱਲ ਖਤਮ ਕਰ ਉਹ ਤੁਰ ਪਿਆ, ਸ਼ਾਇਦ ਬੀਤੇ ਦੇ ਇਹਨਾਂ ਸਾਊ ਚੇਹਰਿਆਂ ਵਿਚੋਂ ਉਹ ਕਿਸੇ ਦੇ ਮੂਹੋਂ ਕੁਝ ਹੋਰ ਨਹੀਂ ਸੀ ਸੁਣਨਾ ਚਾਹੁੰਦਾ। ਘੁੱਗੂ ਦੀ ਕੰਨ ਪਾੜਵੀਂ ਆਵਾਜ਼ ਉਹਨੂੰ ਕਿਲੇ ਦੀ ਕੰਧ ਨਾਲ ਟਕਰਾਉਣ ਤੋਂ ਬਾਅਦ ਹੀ ਸੁਣੀ। ਉਹ ਬੁੱਢੇ ਵੱਲ ਵੇਖਦਾ ਰਿਹਾ ਜਦੋਂ ਤੱਕ ਉਹ ਆਪਣੇ ਮੁੰਡੇ (ਠੇਕੇਦਾਰ) ਦੀ ਕਾਰ ਵਿਚ ਜਾ ਕੇ ਨਾ ਬੈਠਿਆ।

ਵੇਹੜਾ ਦੁਪਹਿਰ ਦੀ ਆਫਰੀ ਧੁੱਪ ਨਾਲ ਘਿਰਿਆ ਪਿਆ ਹੈ। ਥੱਲਿਉਂ ਲਗਾਤਾਰ ਇਕ ਨਗਾਰੇ ਦੀ ਅਵਾਜ਼ ਆ ਰਹੀ ਹੈ। ਉਹ ਕਮਰੇ ਵਿਚੋਂ ਚੰਗੇ ਦ੍ਰਿਸ਼ ਦੀ ਉਮੀਦ ਨਾਲ ਬਾਹਰ ਨਿਕਲਿਆ ਸੀ। ਸਾਹਮਣੇ ਗਲੀ ਵਿਚ ਜਨਾਨੀ ਧੋਤੀ ਪਾਂਈਂ ਇਕ ਖੁਸਰਾ ਪਾਨ ਚਬਾਉਂਦਾ-ਚਬਾਉਂਦਾ ਉਹਦੇ ਵੱਲ ਵੇਖਕੇ ਮੁਸਕਰਾਇਆ। ਉਹਦੀ ਰਹੱਸਮਈ ਹੱਦ ਅੰਦਰ ਪੈਣ ਵਾਲੇ ਸਾਰੇ ਕਾਰਜ ਨੂੰ ਜਿਵੇਂ ਅਚਾਨਕ ਹਿਚਕੀ ਲੱਗ ਗਈ। ਮੈਲੀ ਧੋਤੀ ਵਿਚ ਲਿਪਟਿਆ ਇਕ ਬੱਚਾ ਗਲੀ ਦੇ ਉਜਾਲੇ ਵਿਚ ਅੱਖਾ ਮੀਚਣ ਲੱਗਾ, ਉਹਦੀ ਮਾਂ ਵੀ ਉਹਦਾ ਮੂੰਹ ਨਹੀਂ ਨੰਗਾ ਕਰਨਾ ਚਾਹੁੰਦੀ, ਪਰ ਕੱਪੜਾ ਛੋਟਾ ਹੈ। ਉਹ ਖਚਾਖਤ ਭਰੀ ਗਲੀ ਵੱਲ ਵੇਖਣਾ ਨਹੀਂ ਸੀ ਚਾਹੁੰਦਾ। ਪਰ੍ਹੇ ਬਾਜ਼ਾਰ ਵਾਲੇ ਚੌਂਕ ਵਿਚੋਂ ਇਧਰ ਵੱਲ ਇਕ ਸਾਨ ਆ ਰਿਹਾ ਹੈ। ਉਹਦੇ ਪੱਟਾਂ ਤੇ ਲੱਗੇ 'ਸੰਨ' ਦਾ ਜ਼ਖਮ ਹਾਲੇ ਕੁਝ ਅੱਲਾ ਹੈ, ਉਹ ਕਦੇ ਕਦੇ ਮੁੜਕੇ ਉਹਨੂੰ ਚੱਟਦਾ ਦੇ ਫੂੰਕਾਰੇ ਨਾਲ ਦੂਰ ਪਿੱਛੇ ਵੱਲ ਵੇਖਦਾ, ਜਿਸ ਪਿੰਡੋਂ ਉਹ ਭੱਜਕੇ ਆਇਆ ਸੀ। ਫਿਰ ਜਿਉਂ ਹੀ ਪਾਖਰ ਦੀ ਗਲੀ ਵਿਚੋਂ ਲੰਗੜੀ ਗਾਂ ਨਿਕਲੀ, ਉਹ ਸਭ ਕੁਝ ਭੁੱਲ ਉਹਦੇ ਵੱਲ ਤੁਰ ਪਿਆ।

ਨਗਾਰੇ ਦੀ ਆਵਾਜ਼ ਹੋਰ ਉੱਚੀ ਹੋ ਗਈ ਹੈ। ਮਜ਼ਮਾ ਸ਼ੁਰੂ ਹੀ ਹੋਣ ਵਾਲਾ ਹੈ। ਇਕ ਬੁੱਢਾ ਤੇ ਇਕ ਬੱਚਾ ਤਿਆਰੀਆਂ ਵਿਚ ਰੁੱਝੇ ਪਏ ਨੇ। ਕੋਲ ਹੀ ਲਾਟਰੀ ਵਾਲਾ ਸਲਾਜੀਤ ਵਾਲਾ ਤੇ ਖੋਖੇ ਵਾਲਾ ਤੇਲੂ ਉਹਨਾਂ ਤੇ ਆਉਣ ਵਾਲੀ ਆਫ਼ਤ ਨੂੰ ਉਡੀਕ ਰਹੇ ਨੇ। ਹੌਲੀ ਹੌਲੀ ਭੀੜ ਵੱਧ ਰਹੀ ਹੈ। ਰੁਪਿੰਦਰ ਦਾ ਜੀਅ ਕੀਤਾ ਕਿ ਮੈਂ ਉਸ ਬੱਚੇ ਸਾਹਮਣੇ ਜਾ ਕੇ ਖਲੋਵਾਂ ਜੋ ਨਗਾਰੇ ਤੇ ਚੋਟ ਮਾਰ ਉਸੇ ਤਰ੍ਹਾਂ ਝੂੰਮ ਵੀ ਰਿਹਾ ਹੈ। ਸਲਾਜੀਤ ਵਾਲੇ ਖਾਨ ਦੀਆਂ ਅੱਖਾਂ ਹੁਣ ਕਿਲੇ ਤੇ ਟਿਕ ਗਈਆਂ ਨੇ, ਕਿਉਂਕਿ ਉਹ ਜਾਣਦਾ ਸੀ ਕਿ ਬਿਨਾਂ ਕਿਰਾਏ ਬੈਠਣਾ ਉਹ ਨੂੰ ਵੀ ਇਕ ਵਾਰ ਜਗੀਰਦਾਰ ਨੇ ਕਿੰਨਾਂ ਮਹਿੰਗਾ ਪਾਇਆ ਸੀ। ਬੱਚੇ ਨੇ ਨਗਾਰੇ ਦੀ ਚੋਟ ਹੋਰ ਤੇਜ਼ ਕੀਤੀ। ਉਹਨੇ ਵੇਖਿਆ ਕਿ ਬੁੱਢਾ ਹਫੇ ਹੋਏ ਸਾਹਾਂ ਨਾਲ ਅਨਘੜ ਪੱਥਰ ਵਾਂਗ ਥੱਲੇ ਖਿਸਕ ਰਿਹਾ ਹੈ। ਭੀੜ ਤੇਜ਼ੀ ਨਾਲ ਇਕ ਪਾਸੇ ਹੋ ਗਈ। ਥੱਲੇ ਉਤਰਦਾ ਬੁੱਢਾ ਸੁਭਾਵਕ ਢੰਗ ਨਾਲ ਵੱਡੀਆਂ ਵੱਡੀਆਂ ਗਾਲਾਂ ਕੱਢ ਰਿਹਾ ਹੈ। ਜਾਪਦਾ ਹੈ ਕਦੇ ਉਹਦਾ ਇਹ ਪੇਸ਼ਾ ਰਿਹਾ ਹੋਵੇਗਾ। ਖਾਨ ਦੇ ਇਸ਼ਾਰੇ ਨਾਲ ਬੁੱਢਾ ਤੇ ਬੱਚਾ ਸਮਾਨ ਛੱਡ ਚੌਂਕ ਵਲ ਭੱਜ ਪਏ ਨੇ। ਭੀੜ ਹੌਲੀ-ਹੌਲੀ ਖਿਸਕਣੀ ਸ਼ੁਰੂ ਹੋ ਗਈ। ਬੁੱਢਾ ਜਿੱਤ ਦੇ ਅਹਿਸਾਸ ਨਾਲ ਫਿਰ ਵਾਪਸ ਮੁੜ ਪਿਆ ਹੈ। ਸੁੰਨੇ ਨਗਾਰੇ ਤੇ ਇਕ ਚਿੜੀ ਠੂੰਗਾਂ ਮਾਰ ਰਹੀ ਹੈ।

# ਕਾਂਡ ਨੌਵਾਂ

ਤੁਰਦੇ ਤੁਰਦੇ ਅਚਾਨਕ ਕਿਸੇ ਨੇ ਧੱਫਾ ਮਾਰਿਆ। ਲੱਖਾ ਤ੍ਰਬਕਿਆ ਤੇ ਪਿੱਛੇ ਵੱਲ ਵੇਖਿਆ। ਨੇੜੇ ਤੇੜੇ ਕੋਈ ਨਹੀਂ ਸੀ ਆ ਰਿਹਾ। ਉਹਨੇ ਬੜੀ ਸਾਵਧਾਨੀ ਨਾਲ ਆਪਣੇ ਆਪ ਨੂੰ ਕੋਸਿਆ ਕਿ ਜਦੋਂ ਰੋਜ਼ ਹੀ ਇੱਥੇ ਇਹ ਵਾਪਰਦਾ ਹੈ, ਫਿਰ ਉਹਨੇ ਸਾਵਧਾਨੀ ਕਿਉਂ ਨਹੀਂ ਵਰਤੀ। ਨੁਚੜੇ ਹੋਏ ਜਜ਼ਬਿਆਂ ਨੇ ਕੋਈ ਵਿਰੋਧ ਨਾ ਕੀਤਾ। ਚੁੰਧਿਆਈਆਂ ਅੱਖਾਂ ਚੁਫੇਰੇ ਘੁੰਮਾਈਆਂ ਕਿ ਘੱਟੋ ਘੱਟ ਆਪਣੇ ਨਿਰਾਜ਼ ਹਿੱਸੇ ਦੀ ਤਸੱਲੀ ਕਰਾ ਲਵਾਂ। ਹੌਲੀ ਹੌਲੀ ਕਦਮ ਫਿਰ ਪੁੱਟੇ। ਜਾਪਿਆ ਪਿੱਠ ਪਿੱਛੇ ਫੇਰ ਕੋਈ ਨੇੜੇ ਆ ਰਿਹਾ ਹੈ। ਸੜਕ ਤੇ ਅਣਪਛਾਤੇ ਚੇਹਰਿਆਂ ਵੱਲ ਗੌਰਿਆ। ਪਹਿਲੇ ਘੁੱਗੂ ਦੀ ਕੰਨ ਪਾਟਵੀਂ ਆਵਾਜ਼ ਆਈ। ਅੱਗੇ ਚੱਲਦੇ ਆਕਾਰ ਹੋਰ ਤੇਜ਼ ਹੋ ਗਏ। ਉਹਨੇ ਆਪਣੇ ਪੂਰੇ ਵਜੂਦ ਨੂੰ ਮਰੋੜਾ ਦਿੱਤਾ। ਇੱਥੇ ਆ ਕੇ ਕੋਈ ਮੈਥੋਂ ਕੀ ਚਾਹੁੰਦਾ ਹੈ ? ਉਹਦੇ ਦੋ ਆਤਮ ਸਨਮਾਨ ਆਪਸ ਵਿਚ ਭਿੜ ਪਏ।

"ਆ ਜਾ ਬਾਈ... ਘੁੱਗੂ ਹੋ ਗਿਆ...।" ਭਜੀ ਏਨ੍ਹਾਂ ਕਹਿ ਅੱਗੇ ਲੰਘ ਗਿਆ। ਸਾਈਕਲ ਪਿੱਛੇ ਬੈਠਾ ਤਿਲੋਕਾ ਕੁਝ ਨਾ ਬੋਲਿਆ। ਉਹ ਸਾਹਮਣੇ ਅਤੀਤ ਦੇ ਜਿਸ ਅਕਾਰ ਵੱਲ ਵੀ ਵੇਖਦਾ ਉਹ ਇਕ ਪਲ ਪਿੱਛੋਂ ਅਕਾਰ ਹੀ ਬਦਲ ਲੈਂਦਾ। ਉਹ ਸੜਕ ਤੋਂ ਥੱਲੇ ਕੱਚੀ ਪਟੜੀ ਵੱਲ ਮੁੜਿਆ ਤੇ ਫੈਸਲਾ ਕੀਤਾ ਕਿ ਇਸ ਉੱਤੇ ਉੱਦੋਂ ਤੱਕ ਤੁਰੇਗਾ ਜਦੋਂ ਤੱਕ ਇਹ ਖਤਮ ਨਹੀਂ ਹੁੰਦੀ।

'ਕੱਚੀ ਮਿੱਟੀ' ਉੱਪਰ ਤੁਰਦੇ ਕਦਮ ਹੁਣ ਸੌਖਿਆ ਹੀ ਬੀਤੇ ਦੀ ਟੁੱਬੀ ਲਾ ਸਕਦੇ ਸਨ। ਉਹਨੇ ਨਾਲ ਚਲਦੀ ਸੜਕ ਵੱਲ ਵੇਖਿਆ। ਹਾਂ ਇਹ ਡੋਲਾਂ ਵਾਲੀ ਵੱਡੀ ਪਹੀ ਸੀ ਜਿਹੜੀ ਪੂਰੇ ਸਵਾਣੇ ਵਿਚ ਘੁੰਮਦੀ ਸਿਰੇ ਤੇ ਸਰਸੇ ਵਿਚ ਜਾ ਖਤਮ ਹੁੰਦੀ ਸੀ। ਇੱਥੇ ਆ ਕੇ ਉਹ ਕਿੰਨੀ ਡੂੰਘੀ ਸੀ। ਕਿੰਨੀ ਕਿੰਨੀ ਦੇਰ ਡੰਗਰਾਂ ਦੀ ਧੂੜ ਵਿਚ ਹੀ ਘੁੰਮਣ ਘੇਰੀ ਪਾਉਂਦੀ ਰਹਿੰਦੀ ਸੀ। ਹਾਂ ਹੁਣ ਉਹ ਮੋੜ ਆ ਗਿਆ ਸੀ, ਜਿੱਥੇ ਆ ਕੇ ਉਹਦਾ ਦੁਸਾਂਗੜ ਬਣ ਜਾਂਦਾ ਸੀ। ਜਿਸਦਾ ਇਕ ਹਿੱਸਾ ਪੂਰੇ ਕੋੜਮੇ ਵੱਲ ਮੁੜ ਜਾਂਦਾ ਤੇ ਦੂਜਾ ਸਿਰਫ ਉਨ੍ਹਾਂ ਦੇ ਵੱਡੇ ਖੇਤ ਨੂੰ ਹੀ ਜਾਂਦਾ। ਉਹਨੇ ਕੋਸ਼ਿਸ਼ ਕੀਤੀ ਕਿ ਜੇ ਇਹ ਵਾਕ ਖੜਕੇ ਕਿਹਾ ਜਾਵੇ, ਪਰ ਉਹ ਰੁਕ ਨਹੀਂ ਸਕਿਆ। ਉਹਨੇ ਤੇਜ਼ੀ ਨਾਲ ਵੱਡੇ ਖੇਤ ਵੱਲ ਵੇਖਿਆ, ਜਿੱਥੇ ਹੁਦ ਆਫ਼ੀਸਰ ਕਲੱਬ ਬਣਿਆ ਸੀ। ਲਾਨ ਚੋਂ ਤਾਜ਼ਾ ਕੱਟੇ ਘਾਹ ਦੀ ਖੁਸ਼ਬੂ ਆਈ। ਇੱਥੇ ਕੁ ਵੱਡੇ ਕੀਲੇ ਦੀ ਵੱਟ ਹੁੰਦੀ ਸੀ; ਉਹ ਚਾਰ ਦੀਵਾਰੀ ਕੋਲ ਨਿਕਲਦੇ ਧੂੰਏ ਕੋਲ ਚਾਰ ਗੱਠੇ ਦਾ ਗੋਸਾ ਹੁੰਦਾ ਸੀ, ਜਿਸਦਾ ਪਿਆਰੇ ਹੁਰਾਂ ਨਾਲ ਬਾਬੇ ਪੜਦਾਦਿਆਂ ਤੋਂ ਝਗੜਾ ਚੱਲਦਾ ਆ ਰਿਹਾ ਸੀ। ਠੀਕ ਉਸ ਗੋਸੇ ਉੱਪਰ ਹੁਣ ਕੁਝ ਗੁਸੈਲੀਆਂ ਅੱਖਾਂ ਇਕੱਠੀਆਂ ਹੋਣੀਆਂ ਸ਼ੁਰੂ ਹੋ ਗਈਆਂ ਨੇ। ਉਹਨੇ ਕਪਾਹ ਵਾਲੇ ਖੇਤ ਵਿਚਲੀ ਪਾਰਕ ਵੱਲ ਨਜ਼ਰ ਮਾਰੀ, ਪਰ ਕਿਸੇ ਨੇ ਫਿਰ ਉਹਨੂੰ ਗੋਸੇ ਉੱਪਰ ਸੱਦਾ ਦਿੱਤਾ, ਜਿਸ ਬਾਰੇ ਉਹ ਹਾਲੇ ਫੈਸਲਾ ਰਾਖਵਾਂ ਰੱਖਣਾਂ ਚਾਹੁੰਦਾ ਸੀ।

ਆਗਿਆ ਦੀ ਉਡੀਕ ਤੋਂ ਬਿਨਾਂ ਉਹਨੇ ਗੇਟ ਪਾਰ ਕੀਤਾ। ਕੁਝ ਤਸੱਲੀ ਜਹੀ ਹੋਈ। ਉਹ ਹਾਲੇ ਵੀ ਗੋਸੇ ਵਾਲੀ ਜਗ੍ਹਾ ਜਾ ਕੇ ਅੱਖਾਂ ਨੂੰ ਮਰੋੜਾ ਦੇਣ ਦਾ ਹੱਕਦਾਰ ਹੈ। ਹਾਂ ਇਹ ਉਹੀ ਜਗ੍ਹਾ ਜਿੱਥੇ ਪਹੀ ਦੇ ਕੰਢੇ ਇਕ ਗੇਸੂ ਦਾ ਦਰੱਖਤ ਖੜ੍ਹਾ ਹੁੰਦਾ ਸੀ; ਜਿਸ ਥੱਲੇ ਅੱਕ ਹੀ ਅੱਕ ਹੁੰਦਾ ਸੀ। ਗਨਗੌਰਾਂ ਵਾਸਤੇ ਨਿਆਣੇ ਇੱਥੋਂ ਹੀ ਅੱਕ ਲਿਜਾਂਦੇ ਸਨ। ਉਹਦੇ ਕਦਮ ਆਪ ਮੁਹਾਰੇ ਹੀ ਤੇਜ਼ ਹੋ ਗਏ।

ਵੱਡਾ ਚੌਂਕ ਦਿਸਣ ਲੱਗ ਪਿਆ ਜਿੱਥੋਂ ਖੱਬੇ ਪਾਸੇ ਮੁੜ ਕੇ ਉਹਨੇ ਲੋਹੇ ਦੇ ਸਟੋਰ ਵਿਚ ਜਾਣਾ ਸੀ। ਹਰ ਰੋਜ਼ ਉਹਦਾ ਜੀਅ ਕਰਦਾ ਕਿ ਜਾਂਦਾ ਹੋਇਆ ਇਹਨੂੰ ਸੜਕ ਤੋਂ ਪਰ੍ਹੇ ਕਰ ਕੇ ਜਾਵਾਂ। ਸਾਹਮਣੇ ਉਹਨਾਂ ਦੀ ਡਾਕਰ ਤੰਦੀ ਵਾਲਾ ਅੰਬ ਦਿੱਸਣ ਲੱਗ ਪਿਆ ਹੈ। (ਅੰਬ ਹਾਲੇ ਕਿਸੇ ਨੇ ਨਹੀਂ ਪੁਟਿਆ) ਉਹ ਦੂਰੋਂ ਕਦੇ ਵੀ ਇਸ ਵਲ ਨਾ ਵੇਖਦਾ; ਕਿਉਂਕਿ ਜਿੰਨੀ ਦੂਰੋਂ ਉਹਨੂੰ ਵੇਖੋ, ਉਹਦੇ ਪੱਤਿਆਂ ਦੀਆਂ ਅੱਖਾਂ ਉੱਨੀਆਂ ਵੱਡੀਆਂ ਦਿਸਦੀਆਂ। ਇਕ ਜ਼ੋਰਦਾਰ ਝਟਕੇ ਨਾਲ ਉਹ ਕਿਸੇ ਆਕਾਰ ਨਾਲ ਟਕਰਾਇਆ। ਚਾਰ ਦੀਵਾਰੀ ਦੀ ਕੰਡਿਆਲੀ ਤਾਰ ਦਾ ਪੋਲ ਹਾਲੇ ਵੀ ਓਹਦੀ ਵੱਖੀ ਤੋਂ ਕੁਝ ਹੀ ਦੂਰੀ ਤੇ ਸੀ। ਉਹ ਕਿੰਨਾ ਅੱਗੇ ਲੰਘ ਆਇਆ ਸੀ। ਕੰਡਿਆਲੀ ਤਾਰ ਦੇ ਪਾਰ ਕਿੰਨੀ ਆਜ਼ਾਦੀ ਹੈ... ਦੂਰ ਤਕ ਫੈਲੇ ਖੇਤ... ਦੂਰ ਤਕ ਵੱਟਾਂ ਨਾਲ ਵੱਟਾਂ ਮਿਲਦੀਆਂ ਪਰ ਖਤਮ ਨਹੀਂ ਹੁੰਦਾ ਦ੍ਰਿਸ਼...। ਉਹਨੇ ਆਪਣੇ ਆਪ ਨੂੰ ਘੁਰਕਿਆ ਕਿ ਤੂੰ ਹੀ ਤਾਂ ਕਿਹਾ ਸੀ ਇੱਧਰ ਆਉਣ ਲਈ।

ਸੂਰਜ ਦੀ ਤੇਜ਼ ਰੋਸ਼ਨੀ ਸਾਹਮਣੇ ਵਾਲੀ ਹਰ ਚੀਜ਼ ਨੂੰ ਧੁੰਦਲਾ ਕਰ ਰਹੀ ਹੈ। ਤੁਰਨ ਤੋਂ ਪਹਿਲਾਂ ਉਹਨੇ ਸੋਚਿਆ ਵੀ ਕਿ ਹੁਣ ਮੈਂ ਬਿਨਾਂ ਬੀਤੇ ਦੇ ਸਹਾਰੇ ਤੋਂ ਹੀ ਜਾਵਾਂਗਾ; ਕਿਉਂਕਿ ਬਾਕੀ ਬਚਦੇ ਦਿਨ ਵਾਸਤੇ ਵੀ ਤਾਂ ਅਤੀਤ ਚਾਹੀਦਾ ਸੀ। ਇਕ ਡਰੀ ਹੋਈ ਘਟਨਾ ਹਾਲੇ ਵੀ ਉਹਦੇ ਨਾਲ-ਨਾਲ ਚੱਲ ਰਹੀ ਹੈ; ਜਿਹੜੀ ਵਾਰ-ਵਾਰ ਸਟੀਮ ਦੇ ਵਧਣ ਘਟਣ ਨਾਲ ਉਹਨੂੰ ਕੁਝ 'ਮੇਚਣ' ਲਈ ਮਜ਼ਬੂਰ ਕਰ ਰਹੀ ਹੈ। ਆਖਰ ਉਹਨੂੰ ਸੱਜੇ ਪਾਸੇ ਵੇਹਲੀ ਜਗ੍ਹਾ ਵਲ ਵੇਖਣਾ ਹੀ ਪਿਆ; ਜਿੱਥੇ ਹਾਲੇ ਵੀ ਕਿਤੇ-ਕਿਤੇ ਡੌਲਾਂ ਦਾ ਅੰਦਾਜ਼ਾ ਲਾਇਆ ਜਾ ਸਕਦਾ ਸੀ।

"ਹਾਂ ਬਾਈ ਹੁਣ ਤਾਂ ਕਣਕਾਂ ਦੀ ਗਹਾਈ ਕਰਾ ਦਵ੍ਹੇ।"

"ਦੇਖ ਲੈ 'ਪਿੱਪਲ' ਕਿਹ ਤਰ੍ਹਾਂ ਚੜ੍ਹ ਕੇ ਆਇਆ ਤਾ ਰਾਤ...।"

"ਹਾਂ ਯਾਰ ਸਾੜੀ ਰਾਤ ਤੂੜੀ ਵੀ ਖੁਲੀਓ ਪਈ ਤੀ।"

"ਲੈ ਕਿਤੇ ਤੂੜੀ ਦੀ ਧੜ ਵੀ ਆਏਂ ਖੁਲੀ ਛੱਡੀਦੀ।"

ਉਹਨੇ ਆਪਣੇ ਪੈਰਾਂ ਵਲ ਵੇਖਿਆ। ਉਹ ਹੈਰਾਨ ਸੀ ਕਿ ਉਹ ਕਦੋਂ ਇਹ ਆਵਾਜ਼ਾਂ ਸੁਣਨ ਲਈ ਕੱਚੀ ਮਿੱਟੀ ਉੱਪਰ ਜਾ ਚੜ੍ਹਿਆ ਸੀ। ਸਾਈਕਲਾਂ ਵਾਲੇ ਗੱਲਾਂ ਕਰਦੇ ਚੌਂਕ ਦੇ ਖੱਬੇ ਪਾਸੇ ਮੁੜ ਗਏ ਸਨ।

ਇਥੇ ਆ ਕੇ ਉਹਨੂੰ ਜਾਪਿਆ ਕਿ ਉਹ ਬਹੁਤ ਵੱਡਾ ਮਾਰੂਥਲ ਤਹਿ ਕਰ ਕੇ ਆਇਆ ਹੈ। ਉਹਨੇ ਤੇਜ਼ ਪਰੈਸ਼ਰ ਨਾਲ ਚੱਲਦੀ ਟੂਟੀ ਨੂੰ ਮੂੰਹ ਲਾਇਆ। ਪਾਣੀ ਪੀ ਕੇ ਬੇਮਤਲਬ ਹੀ ਜ਼ੋਰ ਦੀ ਹੱਥ ਛੰਡੇ ; ਜਿਨ੍ਹਾਂ ਬਾਰੇ ਉਹਨੂੰ ਪਤਾ ਨਹੀਂ ਕਿ ਉਹ ਇਨ੍ਹਾਂ ਤੋਂ ਕੀ ਕੰਮ ਲਵੇ। ਦੂਰ ਤਕ ਫੈਲੇ ਲੋਹੇ ਦੇ ਢੇਰ ਹੀ ਢੇਰ। ਵੱਖ-ਵੱਖ ਟੋਲੀਆਂ ਵਿਚ ਵੰਡੇ ਹੋਏ ਚੇਹਰੇ ਗੱਲਾਂ ਕਰਦੇ।

ਪਰ ਇਕ ਪਾਸੇ ਚੁੱਪ ਚਾਪ ਬੈਠਾ ਜੀਤਾ ਇਕ ਖੱਬਲ ਦੀ ਤਿੜ ਨੂੰ ਇਸ ਤਰ੍ਹਾਂ ਖਿੱਚ ਰਿਹਾ ਜਿਵੇਂ ਕੋਈ ਦਾਹੜੀ ਵਿਚੋਂ ਧੌਲਾ ਵਾਲ ਕੱਢ ਰਿਹਾ ਹੋਵੇ। ਉਹਦਾ ਜੀਅ ਕੀਤਾ ਕਿ ਕੋਲ ਜਾ ਕੇ ਕਵ੍ਹਾਂ : "ਯਾਰ ਆਪਣੇ ਖੇਤ ਵਿਚ ਤਾਂ ਨਾ ਆਏ ਓਦਰਿਆ ਜ੍ਹਾ ਬੈਠ।"

ਜੀਤੇ ਨੇ ਆਪਣੀ ਹੱਥ ਰੇੜ੍ਹੀ ਉੱਪਰ ਪਲੇਟਾਂ ਰੱਖਣੀਆਂ ਸ਼ੁਰੂ ਕਰ ਦਿੱਤੀਆਂ। ਲੱਖੇ ਨੇ ਭਜੀ ਤੋਂ ਨਜ਼ਰ ਚੁਰਾ ਉਹਦੇ ਵਲ ਕਦਮ ਵਧਾਏ। "ਕਿਹ ਤਰ੍ਹਾਂ ਬਾਈ ਆ ਗਿਆ।" ਉਹਨੇ ਆਵਾਜ਼ ਅਣਸੁਣੀ ਕਰ ਦੋ ਕਦਮ ਕਾਹਲੀ ਨਾਲ ਪੁੱਟੇ। ਪਰ ਉਸ ਤੋਂ ਵੀ ਤੇਜ਼ੀ ਨਾਲ ਭਜੀ ਉਹਦੇ ਸਾਹਮਣੇ ਆਇਆ।

"ਬਾਈ ਤਿਨੂੰ ਇਕ ਗੱਲ ਦੱਸਾਂ... ਆਹ ਆਪਣੇ ਆਲਾ ਅੰਬ ਬਚ ਗਿਆ।"

"ਅੱਛਿਆ...।" ਉਹਨੇ ਹੈਰਾਨੀ ਨਾਲ ਭਜੀ ਦੇ ਉਸ ਹਿੱਸੇ ਵਲ ਵੇਖਿਆ, ਜਿਸ ਨੇ 'ਆਪਣਾ' ਕਹਿਣ ਦੀ ਹਿੰਮਤ ਕੀਤੀ ਸੀ।

"ਭਜੀ ਕਿਆ ਕਰਦਾਂ... ਕਿੱਧਰ ਭੱਜਿਆ ਜਾਂਦਾ...?" "ਬਾਈ ਮੈਂ ਕੱਲ੍ਹ ਤੇ ਤੇਰੇ ਆਲੀ ਰੇੜ੍ਹੀ ਪਰ ਆ ਜਾਣਾ...।" ਏਨਾ ਕਹਿ ਭਜੀ ਉਡੀਕਦੇ ਬੰਦਿਆਂ ਵੱਲ ਤੁਰ ਪਿਆ। ਪਰ ਲੱਖਾਂ ਚੁੱਪ ਚਾਪ ਸਾਹਮਣੇ ਖੜ੍ਹੇ ਅੰਬ ਵਲ ਵੇਖਦਾ ਰਿਹਾ ; ਜਿਹੜਾ ਬੀਤੇ ਦੇ ਹਾਦਸਿਆਂ ਵਿਚ ਸਭ ਤੋਂ ਅਖੀਰਲਾ ਹਾਦਸਾ ਬਣਨਾ ਹੈ।

ਪਰੇ ਮੁਨਸ਼ੀ ਤਿਲੋਕੇ ਹੁਰਾਂ ਦੀ ਟੋਲੀ ਨੂੰ ਡਾਂਟ ਰਿਹਾ ਹੈ। ਲੱਖੇ ਨੇ ਵਰਤੋਂ ਵਿਚ ਆਉਣ ਵਾਲੇ ਖੱਬੇ ਹੱਥ ਨੂੰ ਟੀਰ ਜਹੇ ਨਾਲ ਵੇਖਿਆ। ਕੋਲ ਹੀ ਜੀਤਾ ਇੱਕ ਭਾਰੀ ਪਲੇਟ ਚੁਕ ਰਿਹਾ ਹੈ। ਪਰ ਅੰਗਾਂ ਵਿਚ ਸੱਤਿਆ ਹੀ ਨਹੀਂ ਰਹੀ; ਮਸਾਂ ਹੀ ਬਾਂਹ ਚੁਕ ਕੇ ਹੱਥ ਰੇੜ੍ਹੀ ਉੱਪਰ ਰੱਖਿਆ। ਤੇ ਫਿਰ ਕਿਸੇ ਦੀ ਕੜਕਵੀਂ ਆਵਾਜ਼ ਸੁਣਾਈ ਦਿੱਤੀ : "ਤੂੰ ਕਿਉਂ ਖੜ੍ਹਾਂ...?" ਇੱਕ ਮਰੋੜੀ ਨਾਲ ਅਚਾਨਕ ਕੁਝ ਰੁਕਿਆ ਹੋਇਆ ਬਾਹਰ ਨਿਕਲਿਆ।

"ਮੈਂ ਜੱਟ ਹੁੰਦਾਂ...।"

"ਅੱਛਿਆ! ਤੂੰ ਜੱਟ ਵੀ ਹੈਗਾ...।"

ਲੱਖੇ ਦੀ ਮੁਰਦਾ ਬਾਂਹ ਕਿਸੇ ਬਦਰੂਹ ਵਾਂਗ ਝਪਟੀ।

"ਚੱਲ ਅੰਬ ਥੱਲੇ ਨੂੰ ਆਜਾ ਅੱਜ ਕਰ ਦਮਾਂ ਤੇਰੇ ਟੋਟੇ-ਟੋਟੇ...।" ਉਹ ਅੰਬ ਵਲ ਇਸ਼ਾਰੇ ਕਰ ਉਨੀ ਦੇਰ ਤਕ ਖਿੱਚਦਾ ਰਿਹਾ ; ਜਦੋਂ ਤਕ ਜੀਤੇ ਹੁਰਾਂ ਨੇ ਛੁਡਾ ਨਾ ਦਿੱਤਾ...।

ਇਕ ਪਾਸੇ ਦਬੁਰਜੀ ਦੇ ਹਰਨਾਮੇ ਹੁਰੀਂ ਹਾੜੀ ਚੁੱਕਣ ਦੀਆਂ ਗੱਲਾਂ ਕਰ ਰਹੇ ਨੇ। ਪਰ੍ਹੇ ਇਕ ਟੋਲੀ ਆਪਣੀ ਭਾਸ਼ਾ ਵਿਚ ਚੁੱਪਚਾਪ ਬੈਠੀ ਹੈ। ਨਾਲ ਹੀ ਭਜੀ ਹੁਰਾਂ ਤੇ ਚਮੈੜ੍ਹੀ ਦੇ ਹੋਰ ਕਈ ਜਣੇ ਆਪਸ ਵਿਚ ਮਖੌਲ ਕਰ ਰਹੇ ਨੇ। ਲੱਖੇ ਨੇ ਆਪਣੇ ਡੱਬੇ ਨੂੰ ਹਲਾਇਆ। ਹਾਂ ਉਹਨੇ ਦੁਪਹਿਰ ਦੀ ਰੋਟੀ ਵੀ ਨਹੀਂ ਸੀ ਖਾਧੀ। ਇਕ ਭੁੱਖੀ ਅੰਗੜਾਈ ਲਈ। ਪਿੱਠ ਪਿਛੋਂ ਕਿਸੇ ਦੀ ਆਵਾਜ਼ ਆ ਰਹੀ ਹੈ। "ਅੱਜ ਸਾਲੇ ਮੁਨਸ਼ੀ ਦੀ ਚੰਗੀ ਲਾਹੀ...।" ਉਹਨੂੰ ਇਹ ਸਭ ਕੁਝ ਚੰਗਾ ਨਾ ਲੱਗਿਆ। ਟੋਲੀਆਂ ਫਿਰ ਆਪੋ ਆਪਣੀਆਂ ਜਗ੍ਹਾ ਤੋਂ ਉੱਠ ਕੇ ਕੰਮ ਵਲ ਚੱਲਣ ਲੱਗੀਆਂ।

ਇਕ ਰੇਹੜੀ ਭਰਨ ਤੋਂ ਬਾਅਦ ਲੱਖਾ ਅਚਨਚੇਤ ਹੀ ਇੱਧਰ ਖਾਲੀ ਖੇਤਾਂ ਵਲ ਚਲ ਪਿਆ; ਜਿਧਰੋਂ ਕੀੜੀਆਂ ਦੇ ਭੌਣ ਦੀ ਕਤਾਰ ਆ ਰਹੀ ਸੀ। ਉਹਨਾਂ ਦੇ ਮੂੰਹਾਂ ਵਿਚ ਦਾਣਿਆਂ

ਵਰਗਾ ਕੁਝ ਸੀ। ਉਹਨੇ ਸਟੋਰ ਪਾਰ ਕੀਤਾ ਤੇ ਖਾਲੀ ਖੇਤਾਂ ਦੀ ਵੱਟ ਕੋਲ ਪੁੱਜਾ। ਖੱਡ ਦੁਆਲੇ ਪਈ ਮਿੱਟੀ ਦੀ ਗਿੱਲੀ ਢੇਰੀ 'ਚੋਂ ਮੁੱਠੀ ਭਰੀ ਤੇ ਵਾਪਸ ਸਟੋਰ ਵਲ ਮੁੜਿਆ; ਜਿਥੇ ਮੁਨਸ਼ੀ ਕੁਝ ਸਮਝਾ ਰਿਹਾ ਸੀ।

"ਉਹ ਪਰ੍ਹੇ ਕੋਲ-ਹੈਂਡਲਿੰਗ ਦੇ ਪਿਛਲੇ ਪਾਸੇ ਜਿਥੇ ਦੋ ਵੱਡੇ ਸਟੋਰ ਬਣਦੇ...।"

"ਉੱਥੇ ਤਾਂ ਬਣਦੇ ਈ ਨੀ...।" ਭਜੀ ਬੋਲਿਆ। ਕਾਫ਼ੀ ਦੇਰ ਤੋਂ ਚੁੱਪ ; ਹੁਣ ਤਿਲੋਕਾ ਅੱਗੇ ਆਇਆ।

"ਖੜ੍ਹ ਜਾ ਮੈਂ ਦੱਸਦਾ।" ਪਰ ਉਸ ਤੋਂ ਪਹਿਲਾਂ ਜੀਤਾ ਬੋਲਿਆ।

'ਕਿਤੇ ਰੱਖੇ ਹੁਰਾਂ ਦੇ ਖੇਤ ਕੋਲ ਤਾਂ ਨੀ...।"

"ਹਾਂ ਹਾਂ ਗਾਹਾਂ ਜਿਥੇ ਇਕ ਟਾਹਲੀ ਹੁੰਦੀ ਤੀ... ਜੀਹਦੇ ਪਰ ਬਿਜਲੀ ਪੈਗੀ ਤੀ... ਹਾਂ ਬਹ ਊਹਤੇ ਗਾਹਾਂ... ਉਹ ਬੇਅੰਤ ਚਾਚੇ ਰਾਂਹ ਦੀ ਤੰਦੀ ਆਲਾ ਮੋੜ ਮੁੜ ਕੇ... ਪਾਖਰ ਆਲੀ ਪਹੀ ਪੈ ਜਾਣਾ...।"

"ਬਹ ਆਏ ਕੈਹ ਵੀ ਢੱਕਾ ਆਲੀ ਪਹੀ ਪੈ ਕੇ ਸਿੱਧਾ ਭਲਿਆਣੇ ਆਲੇ ਟੋਬੇ ਪਰ ਪੁਜ ਜੀਂ।"

"ਉਹ ਯਾਰ ਹਦ ਕਰਦਾਂ... ਐਨੀ ਛੇਤੀ ਭੁੱਲ ਗਿਆ... ਟੋਬਾ ਤਾਂ ਗਾਹਾਂ ਰੈਹ ਗਿਆ।"

"ਆਓ ਮੇਰੇ ਗੈਲ...।" ਇਸ ਵਾਰੀ ਚੁੱਪ ਚੁਪੀਤਾ ਲੱਖਾ ਅੱਗੇ ਆਇਆ। ਉਹ ਘੱਟੋ ਘੱਟ ਇਸ ਭੁੱਲ ਜਾਣ ਵਾਲੀ ਆਵਾਜ਼ ਨੂੰ ਦੁਬਾਰਾ ਨਹੀਂ ਸੀ ਸੁਣਨਾ ਚਾਹੁੰਦਾ।

ਵਾਪਸ ਆਕੇ ਉਹ ਫਿਰ ਪਤਾ ਨਹੀਂ ਮਨ ਦੀ ਕਿਹੜੀ ਨਿਆਈਂ ਦੇ ਨੱਕੇ ਥਾਪੜਨ ਲੱਗਾ। ਉਹਨੂੰ ਉਦੋਂ ਹੀ ਪਤਾ ਲੱਗਿਆ, ਜਦੋਂ ਚੁਫੇਰਾ ਧੁੱਪ ਰਹਿਤ ਹੋ ਗਿਆ। ਦੱਖਣ ਵਲੋਂ ਇਕ ਘਟਾ ਚੜ੍ਹ ਆਈ ਸੀ। ਕੋਲੋਂ ਲੰਘਦੇ ਤਿਲੋਕੇ ਨੂੰ ਕੁਝ ਕਹਿੰਦਾ ਕਹਿੰਦਾ ਰੁਕ ਗਿਆ। ਦਬੁਰਜੀ ਵਾਲੇ ਬੰਦੇ ਕੁਝ ਚਿੰਤਾ ਵਿਚ ਅਸਮਾਨ ਵਲ ਵੇਖਣ ਲੱਗੇ। ਫਿਰ ਛਾਛੜੇ ਮੀਂਹ ਦੀ ਇਕ ਕੰਧ ਇੱਧਰ ਵਲ ਵਧਦੀ ਦਿੱਸੀ। ਉਹਨੇ ਵੇਖਿਆ ਕਿ ਛੋਟਾ ਜਿਹਾ ਸ਼ੈਡ ਕਿੰਨੇ ਹੀ ਵਰਗਾਂ ਵਿਚ ਵੰਡਿਆ ਮੀਂਹ ਤੋਂ ਬਚਣ ਲਈ ਇਕ ਜਗ੍ਹਾ ਇਕੱਠਾ ਹੋ ਗਿਆ ਸੀ। ਕਾਫ਼ੀ ਦੇਰ ਤੋਂ ਉਹ ਤਿਲੋਕੇ ਵਲ ਵੇਖ ਰਿਹਾ ਸੀ; ਜਿਹੜਾ ਛੇਤੀ ਹੀ ਦਬੁਰਜੀ ਵਾਲੇ ਹੰਸੇ ਹੁਰਾਂ ਕੋਲ ਜਾਣ ਲਈ ਕਾਹਲਾ ਸੀ; ਪਰ ਜਾ ਨਹੀਂ ਸੀ ਰਿਹਾ। ਚੁਫੇਰੇ ਕਿਹੋ ਜਹੀ ਸੋਗੀ ਆਵਾਜ਼ ਸੀ ਝਾਂ ਝਾਂ...। ਪਰੇ ਸ਼ੈਡ ਦੇ ਪਤਨਾਲੇ ਦਾ ਪਰੈਸ਼ਰ ਫਰਸ਼ ਉੱਪਰ ਗਿਰ ਕਿਵੇਂ ਖਿਖਰੀ-ਖਿਖਰੀ ਹੋ ਰਿਹਾ ਸੀ। ਚਿਮਨੀ ਦਾ ਉਪਰਲਾ ਸਿਰਾ ਬੱਦਲ ਨੇ ਆਪਣੀ ਗੱਲਵਕੜੀ ਵਿਚ ਸਮੇਟ ਲਿਆ।

"ਹਾਂ ਬਾਈ... ਮੀਂਹ ਤਾਂ ਖਾਸਾ ਨੁਕਸਾਨ ਕਰ ਗਿਆ...।" ਉਹਨੇ ਵੇਖਿਆ ਕਿ ਇਹ ਬੇਪਛਾਣ ਆਵਾਜ਼ ਤਿਲੋਕੇ ਦੀ ਹੀ ਸੀ।

***

# ਕਾਂਡ ਦਸਵਾਂ

ਧੁੱਪ ਫਿਰ ਨਿਕਲ ਆਈ ਹੈ। ਪੱਛਮ ਵਿਚ ਨੀਵੇਂ ਹੁੰਦੇ ਸੂਰਜ ਦੀਆਂ ਕਿਰਨਾਂ ਐਨ ਸ਼ੈਡ ਉੱਪਰ ਪੈ ਰਹੀਆਂ ਨੇ। ਲੱਖੇ ਨੇ ਯਾਦ ਕੀਤਾ ਕਿ ਅੱਜ ਪਿੰਡੋਂ ਨਿਕਲਦੇ ਵਕਤ ਭਲਾ ਕੌਣ ਕੌਣ ਮਿਲਿਆ ਸੀ ? ਉਹਨੇ ਆਪਣੇ ਆਪ ਨੂੰ ਦੱਸਿਆ ; 'ਇਸ ਤਰ੍ਹਾਂ ਦੇ ਚੇਹਰੇ ਯਾਦ ਕਰਕੇ ਤੂੰ ਕੁਝ ਦੇਰ ਲਈ ਇਸ ਸਥਿਤੀ ਵਿਚੋਂ ਨਿਕਲ ਸਕਦਾ।' ਉਸ ਦੇ ਸਾਹਮਣੇ ਬਿਸਾਵੇ ਤੇ ਮਨਕੁਰ ਦੇ ਚੇਹਰੇ ਆਏ। ਉਹਨੇ ਦੋਵਾਂ ਨੂੰ ਰੱਦ ਕਰ ਦਿੱਤਾ। ਫਿਰ ਇਸਰੋ ਤੇ ਨਾਮੋ ਚੂਹੜੀ ਦਾ ਚੇਹਰਾ...। ਇਨ੍ਹਾਂ ਬਾਰੇ ਵੀ ਅੰਦਰੋਂ ਕੋਈ ਹੁੰਗਾਰਾ ਨਾ ਮਿਲਿਆ। ਫਿਰ ਦੌੜ ਹੋਰ ਤੇਜ਼ ਹੋਈ। ਉਹਨੇ ਹਰ ਚੇਹਰੇ ਨੂੰ ਸਾਹਮਣੇ ਪੇਸ਼ ਹੋਣ ਲਈ ਹੁਕਮ ਦਿੱਤਾ। ਫਿਰ ਇਹ ਸਵਾਲ ਉਭਰਕੇ ਸਾਹਮਣੇ ਆਇਆ : ਆਖਰ ਉਹ ਉਨ੍ਹਾਂ ਤੋਂ ਚਾਹੁੰਦਾ ਕੀ ਹੈ ? ਉਹਨੇ ਹਰ ਚੇਹਰੇ ਨੂੰ ਚਰਖੜੀ ਤੇ ਚੜ੍ਹਾਇਆ। ਪਰ ਸਾਲਮ ਦੇ ਸਾਲਮ ਚੇਹਰੇ ਮੋਨ ਰੂਪ ਧਾਰੀ ਖੜ੍ਹੇ ਸਨ। ਉਹਨੂੰ ਜਾਪਿਆ ਕਿ ਸਥਿਤੀ ਅਚਨਚੇਤ ਹੀ ਉਹਦੇ ਕਾਬੂ ਤੋਂ ਬਾਹਰ ਹੋ ਰਹੀ ਹੈ। ਉਹ ਸਭ ਕੁਝ ਛੱਡ ਭੱਜ ਪਿਆ... ਭੀੜ ਵਿਚ ਦੀ... ਖੇਤਾਂ ਵਿਚ ਦੀ... ਧਰਤੀ ਅੱਗੇ ਤੋਂ ਅੱਗੇ ਆਈ ਜਾ ਰਹੀ ਹੈ... ਪਰ ਉਸ ਦਾ ਆਪਣਾ ਪਿੰਡ ਨਹੀਂ ਆ ਰਿਹਾ।

ਉਹਨੇ ਆਪਣੇ ਆਪ ਵਲ ਵੇਖਿਆ। ਸੱਚਮੁੱਚ ਇਸ ਵੇਲੇ ਆਪਣੇ ਆਪ ਵਲ ਵੇਖਣਾ ਵੀ ਵੱਡੀ ਜੁਅਰਤ ਦੀ ਗੱਲ ਸੀ। 'ਮੈਂ ਕਦੋਂ ਵਾਪਸ ਸ਼ੈਡ ਵਿਚ ਆਇਆ ਸਾਂ।' ਉਹਨੇ ਸੋਚਿਆ ਕਿ ਅਜਿਹੇ ਭਾਵਾਂ ਨਾਲ ਭਲਾਂ ਮੈਂ ਏਨਾਂ ਕਿਉਂ ਥੱਕ ਜਾਂਦਾ ਹਾਂ। ਨਿਖਰੇ ਆਕਾਸ਼ ਉੱਪਰ ਉਡਦਾ ਪਹਾੜੀ ਕਾਂ ਸੇਜੇ ਉੱਪਰ ਬੈਠ ਖੰਭਾਂ ਨੂੰ ਛੰਡਣ ਲੱਗਾ। ਉਹਨੇ ਉਂਗਲਾਂ ਦੀ ਸਪਰਸ਼ ਇਕ ਵਾਰ ਫਿਰ ਦੂਜੇ ਹੱਥ ਦੀ ਹਥੇਲੀ ਉੱਪਰ ਕੀਤੀ ; ਜਿਸ ਨੂੰ ਹੁਣ ਮੱਥੇ ਉੱਪਰ ਕੋਈ ਤਿਊੜੀ ਨਹੀਂ ਸੀ ਰੜਕੀ। ਸੇਜੇ ਵੱਲ ਵੇਖਿਆ, ਕਾਂ ਉੱਚੀ ਉਡਾਰੀ ਭਰ ਤ੍ਰਿਵੈਣੀ ਵਲ ਜਾ ਰਿਹਾ ਸੀ। ਉਹਨੇ ਛਾਤੀ ਦੀ ਸਭ ਤੋਂ ਹੇਠਲੀ ਤਹਿ ਨੂੰ ਫਰੋਲਣ ਲਈ ਇਕ ਜ਼ੋਰਦਾਰ ਖੰਗੂਰਾ ਮਾਰਿਆ। ਸੈਡ ਅੱਗੇ ਲੰਘੇ ਜਾਂਦੇ ਚੇਹਰਿਆਂ ਵਿਚੋਂ ਤਿੰਨ ਨੇ ਉਹਦੇ ਵਲ ਪਰਤ ਕੇ ਵੇਖਿਆ। ਉਹਨੇ ਆਪਣੇ ਆਪ ਨੂੰ ਦੱਸਣ ਦੀ ਕੋਸ਼ਿਸ਼ ਕੀਤੀ; ਤੇਰੇ ਆਲੇ ਦੁਆਲੇ ਅਜਨਬੀ ਭੀੜ ਨਹੀਂ, ਹਿੰਦੂ, ਸਿੱਖ, ਮੁਸਲਮਾਨ ਵੀ ਨੇ। ਫਿਰ ਆਪਣੇ ਆਪ ਨੂੰ ਘੁਰਕਿਆ; ਇਹ ਆਖਰੀ ਹਥਿਆਰ ਤੂੰ ਸਮੇਂ ਤੋਂ ਪਹਿਲਾਂ ਹੀ ਕਿਉਂ ਵਰਤ ਲਿਆ ਹੈ!

ਸਿਵੇਂ ਵਾਂਗ ਬੁਝ ਰਹੀ ਹੈ ਸ਼ਾਮ ; ਉਸ ਸਿਵੇ ਵਾਂਗ ਜਿਸ ਦੀ ਅੱਗ ਤਾਂ ਭੜਕ ਚੁਕੀ ਹੋਵੇ, ਪਰ ਪਾਥੀਆਂ ਵਿਚਲੀ ਚਮਕ ਹਾਲੇ ਬਾਕੀ ਹੋਵੇ। ਦੂਰ ਤਕ ਚਾਂਦੀ ਰੰਗੇ ਪਾਣੀ ਉੱਪਰ ਸੈਕੜੇ ਹੀ 'ਚਲਕੋਰਾਂ' ਦੇ ਸਿਵੇ ਚਮਕ ਰਹੇ ਨੇ। ਢਲਦੇ ਪਰਛਾਵਿਆਂ ਦਾ ਫੈਲਦਾ ਵਿਸਥਾਰ ਹੌਲੀ-ਹੌਲੀ ਪਿੰਡ ਵਲ ਵਧ ਰਿਹਾ ਹੈ। ਇਸੇ ਦੌਰਾਨ ਉਹਨੇ ਆਪਣੇ ਆਪ ਨੂੰ ਰਾਜ਼ੀ ਕਰ ਲਿਆ ਕਿ ਉਹ ਇਸ ਗਿਲੀ ਮਿੱਟੀ ਉੱਪਰ ਨਹੀਂ ਤੁਰੇਗਾ ; ਸਗੋਂ ਨਾਲ ਚਲਦੀ ਭੀੜ ਵਾਂਗ

ਸੜਕ ਉੱਤੇ ਚਲੇਗਾ। ਸਾਹਮਣੇ ਟਾਹਲੀ ਵਾਲੇ ਸਟੋਰ ਵਿਚੋਂ ਜੀਤਾ ਆ ਰਿਹਾ ਹੈ। ਉਹਦੇ ਪਿਛੇ ਆਉਂਦੀ ਟੋਲੀ ਵਿਚੋਂ ਤਿਲੋਕਾ ਕਹਿ ਰਿਹਾ ਹੈ :

"ਬਾਈ ਗੈਲ ਮਿਲਕੇ... ਕੈਂਦੇ ਦੋ ਰੁਪਯੀਏ ਦਿਹਾੜੀ ਵੱਧਗੀ।"

ਕਈ ਖ਼ੁਸ਼ੀਆਂ ਏਨੀਆਂ ਉਦਾਸ ਕਿਉਂ ਹੁੰਦੀਆਂ ਨੇ ? ਉਹਨੇ ਦੋ ਕਦਮ ਉਨ੍ਹਾਂ ਵਲ ਪੁੱਟੇ। ਕੋਈ ਵੀ ਚੇਹਰਾ ਖ਼ੁਸ਼ੀ ਮਨਾਉਣ ਦੀ ਕਾਹਲ ਵਿਚ ਨਹੀਂ ਸੀ।

ਜੀਤਾ ਸੱਚਮੁੱਚ ਹੀ ਉਹਦੇ ਵਲ ਆ ਰਿਹਾ ਹੈ। ਉਹ ਉਹਦੇ ਕੋਲ ਆਉਣ ਤੋਂ ਪਹਿਲਾਂ ਪਿੰਡ ਨੂੰ ਕਿਸੇ ਉੱਚੀ ਢਲਾਣ ਉਪਰੋਂ ਇਸ ਤਰ੍ਹਾਂ ਵੇਖਣਾ ਚਾਹੁੰਦਾ ਸੀ, ਜਿਸ ਤਰ੍ਹਾਂ ਉਹਨੇ ਕਦੇ ਨਹੀਂ ਸੀ ਵੇਖਿਆ। ਪਰ ਉਸੇ ਸਮੇਂ ਉਹਨੇ ਆਪਦੇ ਦੋਵੇਂ ਪੈਰ ਖੁਭੇ ਵੇਖੇ। ਸਵੇਰ ਵਾਂਗ ਇਕ 'ਧੱਫਾ' ਜਿਹਾ ਵੀ ਵੱਜਿਆ ਸੀ। ਅਗਲੇ ਝੂਟੇ ਨਾਲ ਲੱਤਾਂ ਸਗੋਂ ਗੋਡਿਆਂ ਤੱਕ ਜਾ ਧਸੀਆਂ। ਪਰ ਦੂਜੇ ਪਲ ਉਹ ਤੇਜ਼ੀ ਨਾਲ ਬਾਹਰ ਨਿਕਲਿਆ। "ਤੇਰੇ ਪੈਰ ਚੁੰਮ ਦੀਆਂ... ਨਮੋਰ੍ਹਾ ਨਾ ਬਣ...।" ਧਸੇ ਹੋਏ ਪੈਰਾਂ ਦੇ ਟੋਟਿਆਂ 'ਚ ਪਾਣੀ ਭਰਨ ਦੀ ਆਵਾਜ਼ ਆਈ। ਪਰ੍ਹੇ ਕੋਈ ਵੱਡਾ ਆਕਾਰ ਦਨਦਨਾਉਂਦਾ ਆ ਰਿਹਾ ਹੈ। ਸ਼ਾਇਦ ਸ਼ਾਮ ਵਾਲਾ 'ਰੈਕ' ਹੀ ਲੇਟ ਹੋਵੇ। ਅੱਧ ਡੁੱਬੇ 'ਬੰਨੇ' ਦੇ ਨੰਗੇ ਸਿਰ ਉੱਪਰ ਕੋਈ ਜਣਾ ਬੈਠਾ ਬੀੜੀ ਪੀ ਰਿਹਾ ਹੈ। ਉਹਨੇ ਇਕ ਵਾਰ ਬਿਲਕੁਲ ਨੇੜੇ ਆ ਚੁੱਕੇ ਜੀਤੇ ਬਾਰੇ ਸੋਚਿਆ। ਹੁਣ ਉਹ ਕਿਹੜੀ ਘਟਨਾ ਵਾਪਰੇ ਕਿ ਦੋਵੇਂ ਜਣੇ ਇਕੱਠੇ ਹੁੰਦੇ ਸਾਰ ਹੀ ਬਿਨਾਂ ਦੱਸੇ ਇਹ ਸ਼ਨਾਖਤ ਕਰਾ ਸਕਣ ਕਿ 'ਅਸੀਂ ਹੀ ਇਸ ਜ਼ਮੀਨ ਦੇ ਮਾਲਕ ਸਾਂ।'

ਇਸ ਤੋਂ ਪਹਿਲਾਂ ਕਿ ਇਕ ਕਦਮ ਦੀ ਵਿੱਥ ਤੇ ਜੀਤਾ ਕੁਝ ਬੋਲੇ ; ਉਹਨੇ ਆਖਰੀ ਵਾਰੀ ਆਪਣੇ ਨੈਤਿਕ ਸਾਹਸ ਨੂੰ ਗੰਭੀਰ ਗਿਰਾਵਟ ਵਲ ਜਾਂਦਿਆਂ ਰੋਕਿਆ। ਜੀਤੇ ਨੇ ਉਹਦੇ ਵੱਲ ਵੇਖਿਆ। ਅੱਖਾਂ ਵਿਚ ਕੋਕਰਿਆਂ ਵਾਂਗ ਰੜਕਦੀ ਸੂਰਜ ਦੀ ਆਖਰੀ ਉਨੀਂਦਰੀ ਲਾਲੀ ਤੋਂ ਬਿਨਾਂ ਕੁਝ ਦਿਸ ਹੀ ਨਹੀਂ ਸੀ ਰਿਹਾ। ਉਹ ਹੈਰਾਨ ਸੀ ਕਿ ਇਹਦੇ ਵਿਚ ਬਣਦੇ ਪ੍ਰਤੀਬਿੰਬਾਂ ਬਾਰੇ ਜੀਤਾ ਕਿਵੇਂ ਨਿਰਣਾ ਕਰਦਾ ਹੋਵੇਗਾ। ਫਿਰ ਚੁਫੇਰੇ ਫੈਲੀ ਚੁੱਪ ਨਾਲ ਸਹਮਿਆ। 'ਪਾਣੀ' ਉਹਨਾਂ ਨੂੰ ਵਰਤਾਲਾਪ ਵਲ ਰੋੜ੍ਹ ਲੈ ਗਿਆ।

"ਹੈਂ ਬਾਈ... ਮੀਂਹ ਤਾਂ ਖਾਸਾ ਪੈ ਗਿਆ...।"

"ਹਾਂ... ਖਾਸਾ...।"

ਫਿਰ ਦੋਵਾਂ ਦੇ ਬੁੱਲ੍ਹਾਂ ਨੇ ਅੰਦਰੂਨੀ ਭਾਸ਼ਾ ਚੱਬਣੀ ਸ਼ੁਰੂ ਕਰ ਦਿੱਤੀ। ਕੁਝ ਵਾਕ ਦੋਵਾਂ ਦੀ ਸਮਝ ਹੀ ਨਾ ਆਏ। ਆਖਰ ਜੀਤੇ ਨੇ ਪਿੰਡ ਵਲ ਹੱਥ ਕਰਕੇ ਸਮਝਾਉਣ ਦੀ ਕੋਸ਼ਿਸ਼ ਕੀਤੀ।

"ਊਂ ਫਸਲਾ ਦਾ ਨੁਕਸਾਨ ਤਾਂ ਬਹੁ ਹੋਇਆ..."

"ਹੁਣ ਤਾਂ ਭਰੀਆਂ ਖੋਹਲੇ ਬਿਲਾਂ ਨੀ ਲਾਣ ਸੁਕਣਾ..."

"ਨਹੀਂ ਸਰਜੂਗਾ... ਜੇ ਦੋਵੇਂ ਟੈਮ ਪਿੱਠ ਬਦਲ ਹੋਈ ਜਵੈ।"

"ਯਾਰ ਐਨੀ ਖੇਚਲ ਕਿੱਥੇ ਹੁੰਦੀ...।"

ਫਿਰ ਚੁੱਪ ਪਸਰ ਗਈ। ਏਨੀ ਛੇਤੀ ਇਸ ਵਿਸ਼ੇ ਦਾ ਅੰਤ ਹੋ ਜਾਵੇਗਾ, ਇਹ ਦੋਵਾਂ ਨੂੰ ਵਿਸ਼ਵਾਸ ਨਹੀਂ ਸੀ ਆ ਰਿਹਾ।

ਸੂਰਜ ਦੀ ਉਤਲੀ ਫਾੜੀ ਵੀ ਦੁਮੇਲ ਥੱਲੇ ਚਲੀ ਗਈ। ਸਿਰਫ ਉਹਦੀ ਰਸੌਲੀ ਵਾਲੀ

ਜਗ੍ਹਾ ਦਿਸਦੀ ਹੈ। ਉਹ ਦੋਵੇਂ ਤੁਰਦੇ ਰਹੇ। ਅੱਗੇ ਚਲਦੇ ਜੀਤੇ ਨੇ ਦੋ ਵਾਰ ਪਿੱਛੇ ਵਲ ਵੀ ਵੇਖਿਆ ਸੀ; ਇਹ ਦੱਸਣ ਲਈ ਕਿ 'ਤੇਨੂੰ ਪਤੈ ਮੈਂ ਕਿੱਥੇ ਲਿਜਾ ਰਿਹਾਂ ?' ਉਹਨੇ ਸੀਮਿੰਟ ਸਟੋਰ ਦਾ ਪਹਿਲਾਂ ਮੋੜ ਪਾਰ ਕੀਤਾ। ਸਾਹਮਣੇ ਟਰੈਕਟਰਾਂ ਵਾਲਿਆਂ ਦੀ ਟੋਲੀ ਬੈਠੀ ਦਿੱਸਣ ਲੱਗੀ। ਅੱਜ ਮੀਂਹ ਕਰਕੇ ਸੀਮਿੰਟ 'ਸਪਲਾਈ' ਨਹੀਂ ਹੋ ਰਿਹਾ। ਲੱਖੇ ਨੇ ਉਹ ਚੁੱਪ ਗੜੁੱਪ ਬੈਠਾ ਚੇਹਰਾ ਰੁਪਿੰਦਰ ਵੀ ਵੇਖਿਆ ; ਜਿਹੜਾ ਹੁਣ ਵੀ ਟਰੈਕਟਰ ਦੀ ਸੀਟ ਉੱਪਰ ਹੀ ਬੈਠਾ ਸਿਰਫ ਗੱਲਾਂ ਸੁਣ ਰਿਹਾ ਸੀ।

"ਓ ਫੌਜੀਆਂ... ਫਿਰ ਚੱਲੀਏ ਘਰਾਂ ਨੂੰ... ਹੁਣ ਤਾਂ ਘਰ ਦੇ ਵੀ ਗਾਲ੍ਹਾਂ ਕੱਢਦੇ ਹੋਣੇ।"

"ਸਾੜੇ ਕੰਨੀ ਤਾਂ ਲੱਗਦਾ ਨੀ ਮੀਂਹ।"

"ਚੰਗਾ ! ਯਾਰ।" ਲੱਖੇ ਨੇ ਜੀਤੇ ਦੀ ਭਾਵੁਕ ਸਾਂਝ ਵਾਲੀ ਸੁਰ ਸੁਣੀ। ਪਰ ਉਹ ਆਪਣੇ ਵਿਸ਼ੇ ਤੋਂ ਪਾਸੇ ਨਾ ਹਟੇ ; ਨਾ ਉਹਨਾਂ ਉਹਦੀ ਦਖਲ ਅੰਦਾਜ਼ੀ ਕਬੂਲ ਹੀ ਕੀਤੀ।

"ਐਥੀ ਪੈ ਜਵੇ ਸਾਲਾ... ਜਿਹੜਾ ਪੈਣਾ...।"

"ਓ ਮਨਜੀਤ ਸਿਆਂ... ਤੂੰ ਜਾਣੇ ਦਾ ਨਾਉਂ ਈ ਨੀ ਲੈਂਦਾ...।"

"ਫੌਜੀਆਂ ਤੂੰ ਨਾ ਨਾਉਂ ਲੈ ਪਿੰਡ ਦਾ ਦਿਨ ਛਿਪੇ.... ਪੀਣੀ ਪੈ ਜਾਣੀ ਅੱਜ ਬੀ।"

ਰੁਪਿੰਦਰ ਹਾਲੇ ਵੀ ਟਰੈਕਟਰ ਤੇ ਬੈਠਾ, ਚੁੱਪਚਾਪ ਸੁਣ ਰਿਹਾ ਹੈ।

"ਬਾਈ ਆਪਾਂ ਤਾਂ ਹੁਣ ਕੂਚ ਕਰ ਦੇਣੇ... ਉਹੀ ਸਾਲੇ ਚਾਰ ਕੀਲੇ ਕਣਕ ਦੇ...।" ਫੌਜੀ ਨੇ ਸ਼ੋਅ ਉੱਪਰ ਕਪੜਾ ਮਾਰਨ ਲਈ ਸੀਟ ਹੇਠਾਂ ਹੱਥ ਮਾਰਿਆ।

"ਫੌਜੀਆਂ ਘਰ ਆਲੀ ਦੀ ਸੁੱਥਣ ਏ ਚੱਕ ਲਿਆਇਆ...।

"ਇਹ ਤਾਂ ਹਿਟਲਰ ਦਾ ਟੈਂਕ ਆ... ਈਹਦੇ ਗੈਲ ਵੀ ਨਾ ਮੰਨਦਾ ਸਾਲਾ...।" ਫਿਰ ਹੌਲੀ-ਹੌਲੀ ਸਭ ਚੁੱਪ ਹੋ ਗਏ।

ਲੱਖੇ ਨੇ ਗਰਦਨ ਉੱਪਰ ਚੁੱਕੀ। ਜੀਤਾ ਕਿਤੇ ਵੀ ਨਜ਼ਰ ਨਹੀਂ ਸੀ ਆ ਰਿਹਾ। ਉਹਨੇ ਮਸਾਂ ਹੀ ਗਰਦਨ ਉਸ ਜਗ੍ਹਾ ਲਿਆਂਦੀ, ਜਿੱਥੇ ਕੁ ਅਕਸਰ ਉਹ ਸੌਖੀ ਖੜ੍ਹੀ ਰਹਿੰਦੀ ਹੈ। ਉਹਨੇ ਜੀਤੇ ਦੀ ਭਾਲ ਛੱਡ ਦਿੱਤੀ। ਕੋਲ ਹੀ ਸੜਕ ਦੇ ਕੰਢੇ ਖੜ੍ਹੇ ਢੱਕ ਕੇ ਪੱਤੇ ਭਾਰੀ ਹੋਣ ਕਰਕੇ ਹਲਕੀ-ਹਲਕੀ ਚਲਦੀ ਹਵਾ ਵਿਚ ਹਿੱਲ ਹੀ ਨਹੀਂ ਸੀ ਰਹੇ। ਉਹਨੇ ਨਜ਼ਰ ਚੁਕ ਦੂਰ ਤਕ ਨਜ਼ਰ ਘੁਮਾਈ। ਚੁਫੇਰੇ ਉਹਨੂੰ ਪਾਣੀ ਦਾ ਇਕ ਵੱਡਾ ਹੰਝੂ ਜਾਪਿਆ; ਜਿਸ ਨਾਲ ਧਰਤੀ ਦੇ ਮੁਸਾਮ ਹੋਰ ਵੱਡੇ ਦਿਸ ਰਹੇ ਸਨ।

***

# ਕਾਂਡ ਗਿਆਰਵਾਂ

ਤੇ ਰਾਤ ਫਿਰ ਖਾਮੋਸ਼ੀ ਦੇ ਸਾਹ ਲੈਣ ਲੱਗੀ। ਕਿੰਨੀ ਦੇਰ ਬਾਅਦ ਬਾਰਸ਼ ਦੀ ਕੰਨ ਪਾੜਵੀ ਆਵਾਜ਼ ਸੁਣਨੋ ਹਟੀ ਸੀ। ਬੇਅੰਤ ਸਿੰਘ ਬੜੀ ਕੋਸ਼ਿਸ਼ ਕਰਦਾ ਕਿ ਕਿਸੇ ਤਰ੍ਹਾਂ ਇਹ ਆਵਾਜ਼ ਨਾ ਸੁਣੇ। ਉਹਨੇ ਗਲੀ ਵੱਲ ਪਿੱਠ ਕਰ ਸਿਰ ਮੂੰਹ ਵੀ ਵਲੇਟ ਲਿਆ ਸੀ ; ਪਰ ਮੀਂਹ ਦੀ ਆਵਾਜ਼ ਸੁਣਨੋ ਨਾ ਹਟੀ। ਹੁਣ ਉਹਨੇ ਮੁੜਕੋ-ਮੁੜਕੀ ਹੋਏ ਨੇ ਚਾਦਰ ਪਾਸੇ ਕੀਤੀ ਸੀ, ਪਰ ਅੱਜ ਏਨੀ ਦੇਰ ਰਾਤ ਗਈ ਵੀ ਚੁਬਾਰੇ ਵਿਚੋਂ ਆਵਾਜ਼ਾਂ ਆਉਣੋਂ ਨਹੀਂ ਸੀ ਹਟੀਆਂ। ਸ਼ਾਇਦ ਰਾਗ ਵਿਭਾਗ ਦਾ ਕੋਈ ਵਿਸ਼ੇਸ਼ ਹੀ ਮਹਿਮਾਨ ਆਇਆ ਹੋਵੇਗਾ। ਕਦੇ-ਕਦੇ ਜਦੋਂ ਸ਼ਰਾਬੀ ਹੋਏ ਹਿਜੜੇ ਦੇ ਗਾਏ ਗੀਤ ਬਾਰੇ ਟਿੱਪਣੀ ਸੁਣਦੀ ਤਾਂ ਕੋਲ ਹੀ ਪਈ ਬੇਬੇ ਦੇ ਕੰਰਗ ਵੱਲ ਝਾਕਦਾ, ਕਿ ਉਹ ਜ਼ਰੂਰ ਇਹਦੇ ਬਾਰੇ ਕੁਝ ਨਾ ਕੁਝ ਬੋਲੇ, ਪਰ ਬੇਬੇ ਨੇ ਹਾਲੇ ਤੱਕ ਇਕ ਵਾਕ ਹੀ ਕਈ ਵਾਰ ਦੁਹਰਾਇਆ ਸੀ, "ਝੜੀਓ ਲਾਤੀ... ਤੀਆ ਦਿਨ ਹੋ ਗੇਆ।" ਇਸੇ ਦੌਰਾਨ ਉਹਦਾ ਜੀਅ ਕਰਦਾ ਕਿ ਬੇਬੇ ਦੇ ਪਿਚਕੇ ਹੋਏ ਮੂੰਹ ਨੂੰ ਬੰਦ ਕਰ ਦੇਵਾਂ, ਪਰ ਉਹ ਭੈ-ਭੀਤ ਹੋ ਉੱਠਦਾ ਕਿ ਹੁਣ ਮੈਂ ਫੇਰ ਉਸੇ ਤਰ੍ਹਾਂ ਹੀ ਸੋਚਣ ਲੱਗ ਪਵਾਂਗਾ। ਹੁਣ ਹਨੇਰੇ ਵਿਚ ਬੇਬੇ ਦੇ ਹਿੱਲਣ ਦਾ ਬਰਾਲਾ ਮਹਿਸੂਸ ਹੋਇਆ। ਕਿੰਨੀ ਦੇਰ ਤੋਂ ਉਹਨੂੰ ਜਾਪਦਾ ਹੈ ਕਿ ਜਦੋਂ ਵੀ ਬਾਹਰੋਂ ਕੋਈ ਆਵਾਜ਼ ਸੁਣਦੀ ਹੈ; ਬੇਬੇ ਇਹਦੇ ਵਿਰੋਧ ਵਜੋਂ ਹੀ ਉਹ ਸ਼ਬਦ ਦੁਹਰਾਉਂਦੀ ਹੈ। ਉਹਦੀ ਹੋਂਦ ਤਾਂ ਸ਼ਾਇਦ ਭੁੱਲ ਹੀ ਚੁੱਕੀ ਹੋਵੇ। ਸਚਮੁੱਚ ਹੀ ਉਹ ਚਾਹੁੰਦਾ ਹੈ ਕਿ ਬਾਹਰੋਂ ਕੋਈ ਆਵਾਜ਼ ਨਾ ਆਵੇ। ਉਹਨੇ ਘਰਵਾਲੀ ਦੇ ਖਾਲੀ ਮੰਜੇ ਵੱਲ ਵੇਖਿਆ ਜੋ ਆਪਣੇ ਪੇਕੀ 'ਮੇਲਾ' ਵੇਖਣ ਗਈ ਹੋਈ ਹੈ। ਇਸ ਵਾਰੀ ਉਹਨੇ ਬੇਬੇ ਵੱਲ ਘਰੇਲੂ ਕਰਵੱਟ ਲਈ। ਉਹ ਇਸ ਸੁਆਲ ਦਾ ਜਵਾਬ ਜ਼ਰੂਰ ਲੱਭੇਗਾ ਕਿ ਅੱਜ ਪਹਿਲੀ ਵਾਰੀ ਬੇਬੇ ਮੈਨੂੰ ਖਾਮੋਸ਼ ਅਵੱਸਥਾ ਵਿਚ ਕਿਉਂ ਚਾਹੀਦੀ ਹੈ ? ਇਸੇ ਦੌਰਾਨ ਬੇਬੇ ਦੇ ਲੰਬੇ ਹਾਉਕਿਆਂ ਦੀ ਆਵਾਜ ਸੁਣੀ। ਉਹ ਇਨ੍ਹਾਂ ਨੂੰ ਕਿਸ ਸੰਦਰਭ ਵਿਚ ਰੱਖੇਗਾ, ਚੁੱਪ ਜਾਂ ਆਵਾਜ਼ ਵਿਚ ; ਇਹ ਹਾਲੇ ਸੋਚਣ ਨੂੰ ਪਿਆ ਸੀ।

ਇਕ ਸੱਖਣੀ ਸੋਗ ਭਰੀ ਗੂੰਜ ਤੋਂ ਬਿਨਾਂ ਘਰ ਵਿਚੋਂ ਕੋਈ ਆਵਾਜ਼ ਹੀ ਨਹੀਂ ਆ ਰਹੀ। ਹਨੇਰੇ ਵਿਚ ਕਿੰਨੇ ਹੀ ਪੁਰਾਣੇ ਆਕਾਰਾਂ ਦੇ ਵਿਗੜੇ ਹੋਏ ਬਿੰਬ ਬੇਬੇ ਦੇ ਚੇਹਰੇ ਉੱਪਰ 'ਭਿਣਭਣਾ' ਰਹੇ ਨੇ। ਇਹਨਾਂ 'ਚ ਯਾਦਾਂ ਦੀ ਭਿਣਭਣਾਹਟ ਵਰਗੀ ਕੋਈ ਚੀਜ਼ ਦਿੱਸਦੀ ਹੀ ਨਹੀਂ : ਜਿਸ ਨੂੰ ਪਛਾਣਿਆ ਜਾ ਸਕੇ। ਉਹਨੇ ਸੋਚਿਆ ਕਿ ਸਥਿਤੀ ਹੁਣ ਪਹਿਲਾਂ ਨਾਲੋਂ ਵੀ ਭਿਆਨਕ ਹੋਵੇਗੀ। ਘਰ ਵਾਲੀ ਦੇ ਖਾਲੀ ਮੰਜੇ ਵੱਲ ਵੇਖਿਆ; ਪਰ ਇਸ ਵਾਰੀ ਇਹਦੀ ਕਸੀ ਦੌਣ ਬਾਰੇ ਜ਼ਿਆਦਾ ਸੋਚਿਆ। (ਉਹ ਜਾਂਦੀ ਹੋਈ ਮੰਜਾ ਕਸਣਾ ਨਹੀਂ ਸੀ ਭੁੱਲੀ)। ਇਹ ਜੋ ਬੀਤਿਆ ਹੈ ਨਾ ਇਹ ਨਾ ਸਮੁੰਦਰ ਵਾਂਗ ਦੂਰ ਗਿਆ ਨਾ ਹੀ ਆਕਾਸ਼ ਵਾਂਗ ਫੈਲਿਆ ਹੈ; ਸਗੋਂ ਸੁੰਗੜਦਾ-ਸੁੰਗੜਦਾ ਸਿਰਹਾਣੇ ਆ ਖੜ੍ਹਾ ਹੈ; ਕਦੇ ਪੈਰ ਮੋੜਦਾ, ਕਦੇ ਹੱਥ ਵਿੰਗੇ ਕਰਦਾ ਹੈ। ਉਹਨੇ ਅੱਖਾਂ ਖੋਹਲੀਆਂ। ਅੱਜ ਜਦੋਂ ਅਤੀਤ ਦੀ ਲੋੜ ਨਹੀਂ, ਫਿਰ ਉਹ ਕਿਉਂਕਿ ਪੰਚਤੰਤਰ ਦੇ

ਰਿਸ਼ੀ ਵਾਂਗ ਪਿੱਛੇ ਪਿਆ ਹੈ। ਹੌਲੀ-ਹੌਲੀ ਗਰਦਨ ਤਾਕੀ ਵੱਲ ਘੁਮਾਈ। ਇਕ ਸਲੇਟੀ ਜਿਹਾ ਬੱਦਲ ਚੰਨ ਦੇ ਆਰ-ਪਾਰ ਲੰਘ ਰਿਹਾ ਹੈ। ਦੋ ਬਦਲੀਆਂ ਦੀ ਵਿਥ ਵਿਚਕਾਰ ਜੁਆਰ ਦੇ 'ਦਾਣਿਆ' ਵਾਂਗ ਸੰਘਣੇ ਤਾਰਿਆਂ ਦੀ ਡੰਡੀ ਵੇਖਦੇ-ਵੇਖਦੇ ਹੀ ਖਤਮ ਹੋ ਗਈ। ਉਹਨੇ ਦਾਣਿਆ ਦੇ ਬਿੰਬ ਤੋਂ ਆਪਣੇ ਆਪ ਨੂੰ ਰੋਕਿਆ। ਦੂਰ ਇਕ ਬਲਬ ਦਾ ਪੀਲਾਪਣ ਨੀਂਦ ਵਿਚ ਡੁੱਬਿਆ, ਫਿਰ ਵੀ ਸੌਂ ਨਹੀਂ ਰਿਹਾ। ਚੌਂਕ ਵਾਲੀਆਂ ਬੱਤੀਆਂ ਜਗ ਬੁਝ ਕੇ ਹਾਲੇ ਵੀ ਆਪਣੀ ਡਿਊਟੀ ਨਿਭਾ ਰਹੀਆਂ ਨੇ। ਦੂਰ ਪਲਾਂਟ ਦੇ ਉੱਪਰਲੇ ਸਿਰੇ ਬੈਲਡਿੰਗ ਦੀ ਤੇਜ਼ ਰੌਸ਼ਨੀ ਝਮੱਕੇ ਮਾਰ ਰਹੀ ਹੈ। ਹਵਾ ਦੇ ਇਕ ਜ਼ੋਰਦਾਰ ਬੁੱਲੇ ਨਾਲ ਪਾਣੀ ਦਾ ਇਕ ਛਰਾਟਾ ਆਇਆ।

"ਏ ਬੇਬੇ... ਕਣਕਾਂ ਤਾਂ ਜਮਾਂ ਈ ਤਬਾਹ ਹੋਗੀਆਂ ਹੁਣੀਆਂ।" ਪਰ ਉਧਰੋਂ ਕੋਈ ਉੱਤਰ ਨਾ ਆਇਆ।

ਰਾਤ ਦੇ ਡੁੱਬਦੇ ਪਹਿਰ ਦੀਆਂ ਆਵਾਜ਼ਾਂ...। ਤੁਬਕਾ-ਤੁਬਕਾ ਚੋ ਰਿਹਾ ਹੈ ਸਮਾਂ...। ਤਿਪ... ਤਿਪ ਚੋ ਰਹੀ ਹੈ ਤਰਲ ਦਹਿਸ਼ਤ...। ਬਾਰਸ਼ ਫਿਰ ਸ਼ੁਰੂ ਹੋ ਗਈ। ਇਕ ਡਰੀ ਹੋਈ ਘਟਨਾ ਉਹਦੀ ਪੈਂਦ ਆ ਬੈਠੀ ਹੈ। ਜਿਉਂ ਜਿਉਂ ਮੀਂਹ ਹੀ ਆਵਾਜ਼ ਤੇਜ਼ ਹੁੰਦੀ ਜਾਂਦੀ; ਉਹ ਸਿਰਹਾਣੇ ਵੱਲ ਖਿਸਕਦੀ ਜਾਂਦੀ। ਉਹਨੇ ਕੰਬਦੇ ਹੱਥ ਪੈਂਦ ਵੱਲ ਵਧਾਏ; ਜੋ ਅਜੀਬ ਜਿਹੀ ਕੰਬਣੀ 'ਚੋਂ ਟੋਹ-ਟੋਹ ਲੱਭ ਰਹੇ ਨੇ। ਕਿਹੋ ਜਿਹੀ ਅਜੀਬ ਸ਼ਕਲ ਹੋਵੇਗੀ...? ਭਿੱਜੀ ਹੋਈ... ਗੋਲ ਮੋਲ... ਮੁੱਠੀਆਂ ਵਿਚ ਫੁੱਲੇ ਹੋਏ ਦਾਣੇ... ਫੁੱਲੇ ਹੋਏ ਦਾਣਿਆਂ ਨੂੰ 'ਭਿੱਜੜ' ਗਰਭਪੀੜ...। ਬਾਹਰ ਦੇਹਲੀ ਕੋਲ ਕਿਸੇ ਭਿੱਜੇ ਹੋਏ ਕੁੱਤੇ ਨੇ ਸਰੀਰ ਨੂੰ ਜ਼ੋਰ ਦੀ ਛੰਡਿਆ ; ਕੰਨਾਂ ਦੀ ਟੱਕ ਟੱਕ ਤੋਂ ਉਹ ਪਛਾਣਿਆ ਜਾ ਸਕਦਾ ਸੀ।

"ਢਹਿ ਜਾਣੇ ਨੈ ਦੇਹਲੀ ਮੂਹਰੇ ਈ ਕੰਨ ਝਾੜਨੇ ਤੇ...।"

"ਬੇਬੇ ਇਹ ਆਪਣੀ ਗਲੀ ਆਲਾ ਈ ਕਾਲੂ ਤਾ...।"

ਕੁਝ ਦੇਰ ਉੱਤਰ ਦੀ ਉਡੀਕ ਤੋਂ ਬਾਅਦ ਉਹਨੇ ਅਨੁਭਵ ਕੀਤਾ ਕਿ ਇਹ ਆਵਾਜ਼ ਤਾਂ ਮੇਰੇ ਅੰਦਰ ਹੀ ਰਹਿ ਗਈ ਸੀ।

ਬਾਰਸ਼ ਦਾ ਸ਼ੋਰ ਹੋਰ ਉੱਚਾ ਹੋ ਗਿਆ ਹੈ। ਦਹਾੜਨ ਵਰਗੀ ਆਵਾਜ਼। ਨੇੜੇ ਹੀ ਕੱਚੀ ਮਿੱਟੀ ਦੀ 'ਛੱਪ' ਗਿਰਨ ਦੀ ਬੈਠਵੀਂ ਆਵਾਜ਼। ਬੇਬੇ ਫਿਰ ਬੁੜਬੜਾ ਰਹੀ ਹੈ।

"ਹੋਰ... ਭਾਈ ਹੁਣ ਸਾਨੂੰ ਮੇਘ ਤਾਈਂ ਕਿਆ ਮਤਲਬ...।" ਇਕ ਚਮਕਦਾਰ ਲਿਸ਼ਕਾਰਾ ਤੇ ਫਿਰ ਜ਼ੋਰਦਾਰ ਧਮਾਕਾ...।

"ਵੇ ਕੌਣ ਏ ਭਾਈ...?" ਬੇਬੇ ਦੇ ਮੰਜੇ ਨਾਲ ਉਹਦਾ ਗੋਡਾ ਵੱਜਿਆ ਸੀ। ਉਹਨੇ ਤ੍ਰਬਕ ਕੇ ਆਪਣੇ ਇੱਥੇ ਆਉਣ ਬਾਰੇ ਕਲਪਿਆ। ਹਾਂ... ਉਹ ਕਿੰਨੇ ਰੋਹ ਵਿਚ ਆਇਆ ਸੀ ਬੇਬੇ ਦੇ ਮੰਜੇ ਵੱਲ... ਕਿ ਜਾਂਦਾ ਹੀ ਬੇਬੇ ਦੇ ਮੂੰਹ ਨੂੰ ਲੀਰੋ-ਲੀਰ ਕਰ ਦੇਵਾਂਗਾ।

"ਬੇਬੇ ਤੂੰ ਮੇਰੇ ਗੇਲ ਧੋਖਾ ਕਰਦੀ ਏ...।"

"ਵੇ ਬੰਤਿਆ ਬੋਲਦਾ ਕਿਉਂ ਨਹੀਂ ?" ਪਰ ਉਹ ਚੁੱਪ ਚਾਪ ਵਾਪਸ ਮੰਜੇ ਵੱਲ ਤੁਰਦਾ ਗਿਆ।

"ਖਬਰ ਨੀ... ਭਾਈ ਖੇਤਾਂ ਦੇਓ ਹਾੜ੍ਹ ਬੋਲਦੇ...।"

"ਬੇਬੇ ਉਹ ਤਾਂ ਮੈਂ ਓ ਤਾ...।" ਬਾਹੀ ਉੱਪਰ ਬੈਠਦਾ ਉਹ ਤੇਜ਼ੀ ਨਾਲ ਖੜ੍ਹਾ ਹੋਇਆ। ਪਰ ਹਵਾ ਦੀ ਇਕ ਤੂਫਾਨੀ ਚੀਖ ਨੇ ਉਹਦੀ ਆਵਾਜ਼ ਨੂੰ ਉਹਦੇ ਵੱਲ ਹੀ ਮੋੜ ਦਿੱਤਾ। ਬੇਬੇ ਹਾਲੇ ਵੀ ਉਹੀ ਵਾਕ ਦੁਹਰਾ ਰਹੀ ਸੀ। "ਹੋਰ... ਖਬਰ ਨੀ ਭਾਈ ਖੇਤਾਂ ਦੇਓ ਹਾੜ ਬੋਲਦੇ।"

ਦੂਰ ਕਾਫੀ ਦੂਰੋਂ ਕੋਸੀਆਂ-ਕੋਸੀਆਂ ਆਵਾਜ਼ਾਂ ਆ ਰਹੀਆਂ ਨੇ। ਕਦੇ-ਕਦੇ ਜਦੋਂ ਆਵਾਜ਼ਾਂ ਸ਼ਪੱਸਟ ਹੋਣ ਲੱਗਦੀਆਂ ; ਉਹ ਤੇਜ਼ੀ ਨਾਲ ਕਰਥਲਾਂ ਲੈਣ ਲਗਦਾ; ਪਰ ਉਹ ਤਾਂ ਪਹਿਲਾਂ ਹੀ ਤਿੱਤਲੀਆਂ ਵਾਂਗ ਚੁੱਪਚਾਪ ਬਾਹੀਆਂ ਦੁਆਲੇ ਬੈਠਦੀਆਂ ਜਾਂਦੀਆਂ ਸਨ। ਉਹਨੇ ਮੱਥੇ ਨੂੰ ਜ਼ੋਰ ਦੀ ਘੁੱਟਿਆ ਕਿ ਉਹ ਕੌਣ ਹੈ ਜੋ ਇਸ ਤਰ੍ਹਾਂ ਤਰਜਮਾ ਕਰਕੇ ਮੇਰੇ ਕੋਲ ਪਹੁੰਚਾ ਰਿਹਾ। ਹੁਣ ਇਕ ਹੋਰ ਆਵਾਜ਼ ਸੁਣਾਈ ਦਿੱਤੀ। "ਓਏ ਉਪਰਲੇ ਖੇਤ ਦਾ ਪਾਣੀ ਕੱਢ ਦੇ... ਭਰੀਆਂ ਤਾਂ ਰੋੜਲੀਆਂ ਪਾਣੀ ਨੇ...।" ਪਏ-ਪਏ ਨੇ ਗਰਦਨ ਉੱਪਰ ਚੁੱਕੀ। "ਹਾਂ... ਇਹ ਆਵਾਜ਼ਾਂ ਧਰਤੀ ਦੀਆਂ ਆਂਦਰਾਂ ਰਾਹੀਂ ਹੀ ਇੱਥੇ ਪੁੱਜਦੀਆਂ ਨੇ।"

ਬਾਹਰ ਗਲੀ ਵਿਚ ਕੋਈ ਲੰਬੇ ਕਦਮੀਂ ਲੰਘ ਰਿਹਾ ਹੈ... ਛਪਕ... ਛਪਕ... ਛਾਂ... ਜਾਪਦਾ, ਪਹਿਲਾਂ ਕਦੇ ਇਨ੍ਹਾਂ ਕਦਮਾਂ ਦਾ ਏਨੇ ਪਾਣੀ ਨਾਲ ਵਾਹ ਨਹੀਂ ਪਿਆ। ਹੁਣੇ ਕੁਝ ਦੇਰ ਤੋਂ ਇਕ ਨੰਨੀ ਜਿਹੀ ਆਵਾਜ਼ ਰਾਤ ਦੀ ਭਿਆਨਕ ਅਨਿਸ਼ਚਤਾ ਵਿਚ ਦਖਲ-ਅੰਦਾਜ਼ੀ ਕਰਨ ਲੱਗ ਪਈ ਹੈ। ਉਹ ਇਸ ਨੰਨੀ ਜਿਹੀ ਆਵਾਜ਼ ਨੂੰ ਬੀਤੇ ਨਾਲ ਮਸੂਮ ਜਿਹੀ ਛੋਹ ਦੇ ਕੇ ਮੇਲਦਾ ; ਪਰ ਉਹ ਬੱਚਾ ਤੇਜ਼ੀ ਨਾਲ ਆਪਣੀ ਸੁਰ ਬਦਲ ਲੈਂਦਾ। ਉਹਨੇ ਘੂਕ ਸੁਤੀ ਪਈ ਬੇਬੇ ਵੱਲ ਮੂੰਹ ਘੁੰਮਾਇਆ; ਇਹ ਬੱਚਾ ਜੋ ਰੋ ਰਿਹਾ ; ਕੀ ਆਪਣੇ ਹੀ ਪਿੰਡ ਦਾ ਹੋਵੇਗਾ ? ਬੱਚਾ ਹੋਰ ਉੱਚੀ ਰੋਣ ਲੱਗਾ। ਉੱਠ ਕੇ ਖੜ੍ਹਾ ਹੋ ਗਿਆ। ਹਾਂ... ਉਹ ਉਸ ਤੋਂ ਏਨੀ ਮਸੂਮ ਸਜਾ ਨਹੀਂ ਲਵੇਗਾ।

"ਏ ਭਾਈ ਬਹੂ... ਚੁੱਪ ਕਰਾ ਦੇ ਈਹਨੂੰ...।" ਜੀਅ ਕੀਤਾ ਕਿ ਸਿਰ ਭਾਰ ਖੜ੍ਹਾ ਹੋ ਜਾਵਾਂ ਤਾਂ ਜੋ ਸਭ ਕੁਝ ਝੜ ਜਾਵੇ, ਤੇ ਉਹ ਆਪਣੇ ਹੀ ਘਰ ਦੀ ਤੋਤਲੀ ਆਵਾਜ਼ ਦਾ ਰੋਣਾ ਮੁੜ ਭੈਅ ਬਣ ਕੇ ਨਾ ਸੁਣੇ। ਦੂਰ ਦੁਮੇਲ ਪਾਰੋਂ ਬੱਦਲ ਕੜਕਣ ਦੀ ਮੱਧਮ-ਮੱਧਮ ਆਵਾਜ਼ ਆ ਰਹੀ ਹੈ।

ਚੁਫੇਰਿਉਂ ਨੰਨੇ-ਨੰਨੇ ਬੱਚਿਆਂ ਦੇ ਵਿਰਲਾਪ ਦੀ ਆਵਾਜ਼ ਵਧਦੀ ਹੀ ਜਾ ਰਹੀ ਸੀ। "ਤੂੰ ਦੱਸ ਨਮੋਰਿਆ ਸਾਡੀ ਮਕਾਣ ਕਿਉਂ ਨੀ ਆਇਆ... ਤੂੰ ਦੱਸ ਨਮੋਰਿਆ...।" ਚਾਰੇ ਪਾਸਿਉਂ ਉਹਨੂੰ ਲਾਣ ਉੱਪਰ ਜੰਮੀਆਂ ਤੂਈਆਂ ਨੇ ਘੇਰ ਲਿਆ ਹੈ। ਉਹਦੀਆਂ ਅੱਖਾਂ ਵਿਚੋਂ ਤਿਪ-ਤਿਪ ਹੰਝੂ ਵਹਿ ਰਹੇ ਨੇ। ਹੁਣ ਚੁਫੇਰੇ ਤਿਰਦੀਆਂ ਭਰੀਆਂ ਵੀ ਉਹਦੇ ਵੱਲ ਸਰਕਣ ਲੱਗ ਪਈਆਂ ਨੇ। ਸੈਂਕੜੇ ਹੀ ਨਰਮ ਨਰਮ ਤੂਈਆਂ ਉਹਦਾ ਪਿੰਡ ਸਹਿਲਾ ਰਹੀਆਂ ਨੇ। "ਤੂੰ ਚੁੱਪ ਕਰ ਬੇਅੰਤ ਸਿਆਂ... ਅਸੀਂ ਤਾਂ ਜੰਮ ਕੇ ਫਿਰ ਬੀਜ ਬਣ ਜਾਣਾ... ਤੂੰ ਚੁੱਪ ਕਰ...।"

ਬੰਨੇ ਤੇ ਬੀਤੇ ਹੋਏ ਲੋਕਾਂ ਦੀਆਂ ਆਵਾਜ਼ਾਂ ਆ ਰਹੀਆਂ ਨੇ, ਪਰ ਕੋਈ ਬੰਨਾ ਨਹੀਂ ਟੱਪ ਰਿਹਾ। ਪਰੇ ਬਾਬਾ ਤੇ ਬਾਪੂ ਖੜ੍ਹੇ ਨੇ ... ਹੋਰ ਪਰੇ ਪਰਜੀ ਬੁੜੀ... ਤੇ ਹੋਰ ਕਿੰਨੇ ਹੀ...। ਉਹ ਸਾਰੇ ਏਨੇ ਸੁਆਲ ਪੁੱਛ ਰਹੇ ਨੇ ਪਰ ਉਹਤੋਂ ਕਿਸੇ ਦਾ ਵੀ ਉੱਤਰ ਨਹੀਂ ਦੇ ਹੋ ਰਿਹਾ।

"ਓ ਵਿਚਕਾਰਲੀ ਗਲੀ ਤਾਂ ਉਸੇ ਤਰ੍ਹਾਂ ਈ ਹੈਗੀ ਨਾ... ?"

"ਵੇ ਪੁੱਤ ਪਥਵਾੜੇ ਜਮ੍ਹਾਂ ਨੀ ਰਹੇ...!"

"ਭਲਾ ਬਿਸਾਵੇ ਦਾ ਭੂੰਗਾ ਹੈਗਾ ਹਾਲੇ... ?"

"ਸੁਣਾ ਪੁੱਤ... ਤ੍ਰਿਵੈਣੀ ਕਿਤੇ ਬੁੜੀ ਤਾ ਨੀ ਹੋਗੀ ?"

"ਓ ਸਹੁਰਿਆ ਕੁਸ ਤਾਂ ਬੋਲ... ਕਿਤੇ ਅੰਗਾਂ ਨੂੰ ਵੀ ਐਨੇ ਮੁਰਦੇ ਬਣਾਈਦਾ...।"

ਮੀਂਹ ਫਿਰ ਮੂਸਲਾਧਾਰ ਪੈ ਰਿਹਾ ਹੈ। ਇਕ ਜ਼ੋਰ ਦੇ ਲਿਸ਼ਕਾਰੇ ਨਾਲ ਉਹਨੇ ਅਸਮਾਨ ਦੇ ਭਿਆਨਕ ਚਮਕਦੇ ਦੰਦ ਵੇਖੇ। ਅਸਲ ਵਿਚ ਉਹ ਹੌਲੀ-ਹੌਲੀ ਆਪਣੇ ਅੰਗ ਇਕੱਠੇ ਕਰਨੇ ਚਾਹੁੰਦਾ ਸੀ। ਉਹ ਆਪਣੇ ਆਪ ਨਾਲ ਨਾਰਾਜ਼ ਸੀ ਕਿ ਅਜਿਹੀ ਸਥਿਤੀ ਤੋਂ ਬਾਅਦ ਜਦੋਂ ਉਹ ਨੀਂਦ ਦੀ ਭਿਆਨਕਤਾ ਨੂੰ ਜਾਣਦਾ ਸੀ, ਫਿਰ ਕਿਉਂ ਸੁੱਤਾ ? ਹੁਣ ਉਹਨੇ ਸਭ ਤੋਂ ਸੁਰੱਖਿਅਤ ਜਗ੍ਹਾ ਹੱਥ ਰੱਖ ਕੇ ਦੋਵੇਂ ਗੋਡੇ ਇਕੱਠੇ ਕੀਤੇ। ਕਿੰਨੀ ਬੇਇਤਬਾਰੀ ਹੋ ਗਈ ਸੀ ਆਪਣੇ ਅੰਗਾਂ ਦੀਆਂ ਇਕਾਈਆਂ ਤੋਂ ? ਉਹ ਕਿਸੇ ਤਰ੍ਹਾਂ ਇਹ ਯਕੀਨ ਚਾਹੁੰਦਾ ਸੀ ਕਿ ਕੁਝ ਹੀ ਸਮਾਂ ਹੈ, ਉਸ ਤੋਂ ਬਾਅਦ ਚੇਤਨਾ ਦਾ ਸੰਚਾਰ ਬੰਦ ਸੋ ਜਾਵੇਗਾ...। ਡੁਸਕ-ਡੁਸਕ ਰੋਂਦਾ ਜਾਪੇਗਾ ਇਹ ਅਸਮਾਨ... ਕੀਰਨਿਆਂ ਵਿਚ ਬਦਲ ਜਾਵੇਗੀ ਇਹ ਗੜਗੜਾਹਟ...। "ਸਤਨਾਮ" ਬੇਬੇ ਦੀ ਸਾਹ ਖਿੱਚਵੀਂ ਆਵਾਜ਼ ਆਈ। ਅਜਿਹੀਆਂ ਸਥਿਤੀਆਂ ਵਿਚ ਉਹਨੇ ਬੇਬੇ ਦਾ ਚੇਹਰਾ ਵੇਖਣਾ ਚਾਹਿਆ। ਤੇ ਕੁਝ ਦੇਰ ਲਈ ਬਿਜਲੀ ਚਮਕਣ ਦੇ ਇੰਤਜ਼ਾਰ ਬਾਰੇ ਸੋਚਿਆ। ਇਸੇ ਦੌਰਾਨ ਇਕ ਜ਼ੋਰਦਾਰ ਲਿਸ਼ਕਾਰਾ। ਤੇ ਫਿਰ ਕੜਕਣ ਦੀ ਆਵਾਜ਼... 'ਗਰੜ...ਗਰੜ...ਗਰੜ...ਠਾਹ।'

"ਬੇਬੇ ਭਲਾ ਇਹ ਕਿੱਥੇ ਪਈ ਹਊਗੀ... ?"

"ਮਿਨੂੰ ਕਿਆ ਪਤਾ... ਆਹ...।"

"ਆਕੜਦੀਂ ਕਾਹਤੇ... ?"

"ਹੋਰ ਹੁਣ ਆਕੜ ਵੀ ਕਿਸੇ ਨੂੰ ਦੇ ਦਮਾਂ...।"

ਇਹ ਵਾਰਤਲਾਪ ਪਤਾ ਨਹੀਂ ਕਿੰਨੀ ਕੁ ਲੰਬੀ ਹੋ ਜਾਂਦੀ ਜੇ 'ਕਾਲੋਨੀ' ਦੇ ਸਪੀਕਰ ਦੀ ਆਵਾਜ਼ ਨਾ ਸੁਣਾਈ ਦੇਂਦੀ। ਇਕ ਹੋਰ ਜ਼ੋਰਦਾਰ ਛਰਾਏ ਤੋਂ ਬਾਅਦ ਪਾਠੀ ਦੀ ਆਵਾਜ਼ ਸਪੱਸ਼ਟ ਸੁਣਨੀ ਸ਼ੁਰੂ ਹੋਈ।

"ਭਾਈ ਕੁੰਭ ਦਾ ਪਾਣੀ ਪਿਆ... ਇਹ ਅੰਮ੍ਰਿਤ... ਬੂੰਦ ਲੈ ਜੋ।" ਉਹਨੇ ਵੇਖਿਆ ਕਿ ਪਹਿਲੀ ਵਾਰੀ ਬੇਬੇ ਝੂਟਾ ਮਾਰ ਕੇ ਉੱਠੀ, ਤੇ ਬੇਬੇ ਦਾ ਸਿਰ ਹੌਲੀ-ਹੌਲੀ ਪਿੰਡ ਵਾਲੇ ਗੁਰਦੁਵਾਰੇ ਵੱਲ ਝੁਕ ਰਿਹਾ ਹੈ।

***

# ਕਾਂਡ ਬਾਰ੍ਹਵਾਂ

ਦਿਨ ਚੜ੍ਹਨ ਦਾ ਪ੍ਰਛਾਵਾਂ ਸਰਾਪ ਵਾਂਗ ਫਿਰ ਕੰਧ ਤੇ ਖੜ੍ਹਾ ਹੈ। ਬਨੇਰਿਆਂ ਤੇ ਤਿੰਨ ਦਿਨਾਂ ਦੀ ਝੜੀ ਦੇ ਭੁੱਖੇ ਪੰਛੀ ਸਾਝਰੇ ਹੀ ਬੋਲਣੇ ਸ਼ੁਰੂ ਹੋ ਗਏ ਨੇ। ਦੋ ਘੁੱਗੀਆਂ ਸਿੱਲੀ 'ਖਾਜ' ਨੂੰ ਦੂਰ ਕਰਨ ਲਈ ਇਕ ਦੂਜੇ ਦੀ ਮਦਦ ਕਰ ਰਹੀਆਂ ਨੇ। ਬੇਅੰਤ ਸਿੰਘ ਨੇ ਉਨੀਂਦਰੀਆਂ ਅੱਖਾਂ ਬੇਬੇ ਵੱਲ ਘੁੰਮਾਈਆਂ। ਫਿਰ ਉਹਦੇ ਗਰਦਨ ਉੱਪਰਲੇ 'ਲਸਣ' ਵੱਲ ਨਜ਼ਰ ਮਾਰੀ, ਜਿਹੜਾ ਅੱਧ ਨਾਲੋਂ ਜ਼ਿਆਦਾ ਝੁਰੜੀਆਂ ਥੱਲੇ ਲੁੱਕ ਚੁੱਕਾ ਸੀ; ਪਰ ਉਹ ਚੇਹਰੇ ਵੱਲ ਨਹੀਂ ਵੇਖਣਾ ਚਾਹੁੰਦਾ ਜਿਸ ਨੇ ਅੱਜ ਉੱਠਦੀ ਸਾਰ ਹੀ ਪੁੱਛਿਆ ਸੀ :

"ਭਲਾ ਬੰਤ ਜਿਹੜਾ ਆਪਣੇ ਪਿੰਡ ਦਾ ਮੁੰਡਾ ਭਗੌੜਾ ਹੋਇਆ ਤਾ... ਮੁੜ ਆਇਆ ?" ਉਹਨੇ ਕੋਲ ਬੈਠੀ ਬੇਬੇ ਤੋਂ ਤੇਜ਼ੀ ਨਾਲ ਪਿੱਠ ਮੋੜ ਲਈ; ਕਿੰਨੀ ਦੇਰ ਟੋਹ-ਟੋਹ ਲੱਭਦੀ ਰਹੀ ਸੀ ਬੇਬੇ ਦੀ ਨਜ਼ਰ। ਇਸੇ ਸੰਘਰਸ਼ ਵਿਚ ਧੁੱਪ ਚੜ੍ਹ ਆਈ ਸੀ। ਪਰ ਉਸ ਮੁੰਡੇ ਦੇ ਚੇਹਰੇ ਨੇ ਮੁੜ ਕੇ ਬੇਅੰਤ ਸਿੰਘ ਦਾ ਪਿੱਛਾ ਨਹੀਂ ਛੱਡਿਆ। ਉਹਦਾ ਦਗ-ਦਗ ਕਰਦਾ ਚੇਹਰਾ, ਕਦੇ ਹੱਥ ਵਿਚ ਸੰਲਗੀ ਫੜੀ, ਕਦੇ ਕੁਹਾੜੀ, ਕਦੇ ਪਿੜਾਂ ਵੱਲ, ਕਦੇ ਬਾੜੇ ਵਿਚ ਘੁੰਮਦਾ ਨਜ਼ਰ ਆਉਂਦਾ। ਤੇ ਅਚਾਨਕ ਉਹ ਸਭ ਥਾਵਾਂ ਧੂੰਆਂਧਾਰ ਹੋ ਜਾਂਦੀਆਂ। ਉਹ ਉਸ ਪਾਸਿਓਂ 'ਲਟਾਲਟ' ਬਲਦਾ ਸਿਰਤੋੜ ਭੱਜਿਆ ; ਇੱਕੋ ਵਾਕ ਦੁਹਰਾਉਂਦਾ ਸੁਣਦਾ, "ਦੇਖ ਲੂੰਗਾ ਘਨੌਲੀ ਤਿਨੂੰ ਵੀ... ਸਾਰੇ ਹਥਿਆਰ ਹਾਲੀ ਹੈਥੀ ਛੱਡ ਕੇ ਚੱਲਿਆਂ...।

ਕਿੰਨੀ ਦੇਰ ਤੋਂ ਝੁਕੀ ਹੋਈ ਬੇਬੇ ਅੱਗ ਬਾਲ ਰਹੀ ਹੈ। ਪਰ ਹਰ ਚੀਜ਼ ਸਿੱਲੀ ਹੈ... ਧੁੱਖਦੀ ਹੈ... ਬਲਦੀ ਨਹੀਂ। ਕਦੇ-ਕਦੇ ਉਹ ਮੂੰਹ ਵਿਚ ਬੁੜ-ਬੁੜ ਕਰਦੀ; ਜਿਹੜੀ ਅਪਣੇ ਪੇਕੇ ਮੇਲਾ ਵੇਖਣ ਗਈ ਸੁਰਜੀਤ ਲਈ ਹੁੰਦੀ। ਵਿਚਕਾਰਲੀ ਕੰਧ ਦਾ ਅੱਧਾ ਹਿੱਸਾ ਰਾਤ ਮੀਂਹ ਨਾਲ ਢਹਿ ਗਿਆ। ਉਸ ਦਾ ਸਾਰਾ ਮਲਬਾ ਇਧਰ ਵੇਹੜੇ ਵੱਲ ਹੀ ਡਿੱਗਿਆ ਹੈ। ਬੇਅੰਤ ਨੇ ਦੂਜੇ ਵੇਹੜੇ ਵਿਚ ਤੁਰਦੇ-ਫਿਰਦੇ ਚੇਹਰਿਆਂ ਵੱਲ ਵੇਖਿਆ। ਛੋਟੀ ਜਿਹੀ ਕੁੜੀ ਮਲਬੇ ਦੇ ਢੇਰ ਨਾਲ ਖੇਲੀਂ ਪਈ ਹੋਈ; ਆਪਣਾ ਹੱਥ ਥੱਲੇ ਦੇ ਬੈਠੀ। ਉਹ ਉੱਚੀ ਸਾਰੀ ਚੀਖੀ। ਹਾਂ ਇਹੋ ਸੀ ਰਾਤ ਵਾਲਾ ਚੇਹਰਾ। ਉਹਨੇ ਕੋਡਾ ਹੋ ਕੇ ਵੇਖਣਾ ਚਾਹਿਆ; ਪਰ ਬਹੂ ਪੱਲੇ ਦਾ ਉਹਲਾ ਕਰਦੀ ਉਹਨੂੰ ਡਿਊਢੀ ਵਿਚ ਲੈ ਵੜੀ। ਅੱਜ ਉਂਞ ਵੀ ਦੋਵੇਂ ਕਿਤੇ ਨੂੰ ਤਿਆਰ ਹੋਏ ਜਾਪਦੇ ਨੇ। ਜੀਅ ਕਰਦਾ ਕੋਲ ਬੈਠੀ ਬੇਬੇ ਨੂੰ ਇਸ ਗੱਲ ਨਾਲ ਹੀ ਬੁਲਾ ਲਵਾਂ, "ਬੇਬੇ ਤੇਰਾ ਪੋਤਾ ਅਰ ਪੋਤਬਹੂ ਕਿਧਰੇ ਨੂੰ ਤਿਆਰ ਹੋਏ ਵੇ।" ਪਰ ਉਸ ਤੋਂ ਪਹਿਲਾਂ ਹੀ ਉਹਦੀ ਬੁੜ-ਬੁੜ ਸੁਣਦੀ ਹੈ।

"ਭਾਈ ਸੱਤਿਆ ਈ ਨੀ ਰਹੀ... ਫੂਕ ਜੋਗੀ ਵੀ...।" ਬੇਅੰਤ ਸਿੰਘ ਨੇ ਇਕ ਜ਼ੋਰਦਾਰ ਝੂਟੇ ਨਾਲ ਨਾਕਾਮ ਉੱਠਣ ਦੀ ਕੋਸ਼ਿਸ਼ ਕੀਤੀ ਤਾਂ ਜੋ ਸਜ਼ਾ ਲਈ ਨਿਸ਼ਚਿਤ ਕੀਤੀ ਇਸ ਜਗ੍ਹਾ ਤੋਂ ਕੁਝ ਦੂਰ ਜਾ ਸਕੇ।

ਕਿੰਨੀ ਦੇਰ ਤੋਂ ਬੇਬੇ ਉੱਠਣ ਦੀ ਕੋਸ਼ਿਸ਼ ਕਰਦੀ ਹੈ; ਪਰ ਉੱਠ ਨਹੀਂ ਹੋ ਰਿਹਾ। ਬੇਅੰਤ ਸਿੰਘ ਦਾ ਵੀ ਜੀਅ ਕਰਦਾ ਕਿ ਚੁੱਲ੍ਹੇ ਅੱਗਿਓਂ ਆਪ ਹੀ ਚਾਹ ਚੁੱਕ ਲਿਆਵਾਂ। ਪਰ ਘੱਟੋ-ਘੱਟ ਬੇਬੇ ਆਵਾਜ਼ ਤਾਂ ਮਾਰੇ। ਸ਼ਾਇਦ ਉਹ ਸਵੇਰ ਵਾਲੀ ਗੱਲ ਦਾ ਗੁੱਸਾ ਕਰ ਗਈ ਹੋਵੇ; ਜਿਸ ਦਾ ਉਹਨੇ ਜਾਣ ਬੁੱਝ ਕੇ ਉੱਤਰ ਨਹੀਂ ਸੀ ਦਿੱਤਾ। ਧੁੱਪ ਦਾ ਕੱਫਣ ਹੁਣ ਪੂਰੇ ਵੇਹੜੇ ਉੱਪਰ ਓੜ ਹੋ ਚੁੱਕਾ ਹੈ। ਸੂਰਜ ਦੀ ਕੁਝ ਕੁ ਵਿੱਥ ਉੱਪਰ ਇਕ ਸੁਰਮਗੀ ਬੱਦਲੀ ਤੇ ਸੱਤ ਰੰਗਾਂ ਦੀ ਖਾਨਾਜੰਗੀ ਖੁਦਕਸ਼ੀ ਕਰ ਰਹੀ ਹੈ। ਉਸ ਦੀਆਂ ਨਜ਼ਰਾਂ ਨੇ ਇਕ ਪਲ ਵਿਚਕਾਰਲੀ ਦੂਰੀ ਨਾਪਣ ਦੀ ਕੋਸ਼ਿਸ਼ ਕੀਤੀ। ਉਹ ਮਨੋਂ ਚਾਹੁੰਦਾ ਕਿ ਇਹ ਬੱਦਲੀ ਸੂਰਜ ਨੂੰ ਢੱਕ ਦੇਵੇ ਤਾਂ ਜੋ ਚਿਮਨੀ ਦੇ ਧੂੰਏਂ ਦੇ ਪਰਛਾਵੇਂ ਵੇਹੜੇ ਉੱਪਰ ਨਾ ਪੈਣ। ਉਹਨੂੰ ਡਰ ਸੀ ਕਿ ਇਹ ਪਰਛਾਵੇਂ ਵੇਹੜੇ ਦੀ ਆਖਰੀ ਇਕਲੌਤੀ ਮਿੱਟੀ ਉੱਤੇ ਵੀ ਸੌਂ ਸਕਦੇ ਨੇ।

ਬਾਹਰ ਕੋਈ ਚਿਰੋਕਣੇ ਮਰ ਗਏ ਬੰਦਿਆਂ ਦੀਆਂ ਗੱਲਾਂ ਕਰ ਰਿਹਾ ਹੈ। ਪਿੱਛਲੇ ਘਰੋਂ ਕਿਸੇ ਨੇ ਲੰਬੀ ਬਾਘਬਾਸੀ ਲਈ। ਹਾਂ... ਤਿਲੋਕੇ ਦਾ ਇਹ ਰੋਜ਼ ਦਾ ਹੀ ਕੰਮ ਹੋ ਗਿਆ ਹੈ। ਪਰੇ ਪਿਆਰੇ ਘਰੋਂ ਇਹ ਆਵਾਜ਼ਾਂ ਟੁੱਟ-ਟੁੱਟ ਕੇ ਆ ਰਹੀਆਂ ਨੇ। "ਭਾਈ ਮੈਸ ਵੇਚ ਦੋ... ਮੇੜ੍ਹੋ ਨੀ ਸਾਂਭੀ ਜਾਂਦੀ।" ਉਹਨੇ ਬੇਬੇ ਦੇ ਲੰਬੇ ਹੁੰਗਾਰੇ ਵੱਲ ਨਜ਼ਰ ਘੁੰਮਾਈ। ਲੱਖਾਂ ਤੇ ਪਾਲੋ, ਚਾਬੀਆਂ ਮਦਰਾਸਣ ਨੂੰ ਫੜਾ ਦਰਵਾਜ਼ੇ ਵੱਲ ਵਧੇ। ਬੇਬੇ ਤੇਜ਼ੀ ਨਾਲ ਢਹੇ ਹੋਏ ਕੰਧ ਦੇ ਖੰਡਰ ਵਿਚੋਂ ਫਿਰ ਕੁਝ ਲੱਭਣ ਲੱਗ ਪਈ ਹੈ। ਉਹ ਲੰਬੇ ਹਾਉਕਿਆਂ ਨਾਲ ਕੁਝ ਹੋਰ ਵੀ ਭੁੱਲ ਜਾਣ ਦੀ ਕੋਸ਼ਿਸ਼ ਵਿਚ ਜਾਪਦੀ। ਉੱਪਰਲੀ ਛੱਪੜੀ ਦੇ ਡੱਡੂਆਂ ਦੀ 'ਟਿਐਂ ਟਿਐਂ' ਬਿਲਕੁਲ 'ਘੁਲਾੜੀ' ਚਲਣ ਵਰਗੀ ਜਾਪਦੀ ਹੈ। ਉਹ ਹਾਲੇ ਇਸ ਨਿਰਣੇ ਦੇ ਅੱਧ ਤੱਕ ਪੁੱਜਿਆ ਸੀ; ਪਿਆਰੇ ਦੀ ਆਵਾਜ਼ ਹੋਰ ਉੱਚੀ ਹੋ ਗਈ :

"ਮੈਂ ਥੁਆਨੂੰ ਸਭ ਨੂੰ ਵੱਢ ਕੇ... ਪੁਰਾਣੇ ਖੂਹ ਮਾਂ ਛਾਲ ਮਾਰ ਦੇਣੀ...।" ਫਿਰ ਹੌਲੀ-ਹੌਲੀ ਉਹਦੀ ਆਵਾਜ਼ ਮੱਧਮ ਹੁੰਦੀ ਗਈ; ਇਹੋ ਜਿਹੀ ਆਵਾਜ਼ ਵਾਂਗ ਜੋ ਆਪਣੇ ਅਸੰਤੋਸ਼ ਵਿਚੋਂ ਹੀ ਸੰਤੋਸ਼ ਭਾਲ ਰਹੀ ਹੋਵੇ। ਪਰ ਬੁੱਢੀ ਦੇ ਸਾਹਮਣੇ ਸੰਸਕਾਰਾਂ ਦਾ ਉਹੀ ਫਾਸਲਾ ਸੀ ਜੋ ਤਹਿ ਨਹੀਂ ਸੀ ਹੋ ਰਿਹਾ। ਹੁਣ ਤਾਂ ਉਹ ਕਲਪਨਾ ਦੀ ਕਰਾਮਾਤ ਅੱਗੇ ਵੀ ਨਹੀਂ ਸੀ ਮੰਨ ਰਿਹਾ।

ਕਦੇ-ਕਦੇ ਵਾਤਾਵਰਨ ਏਨਾ ਸ਼ਾਂਤ ਤੇ ਆਤਮ ਸੀਮਿਤ ਹੋ ਜਾਂਦਾ ਹੈ; ਇਹ ਪਤਾ ਲਾਉਣ ਲਈ ਵੀ ਕੁਝ ਸਮਾਂ ਲੱਗਦਾ : ਕਿ ਆਖਰ ਕਿਹੜੀ ਗੱਲ ਹੈ ਜਿਸ ਕਾਰਨ ਅਸੀਂ ਇਕ ਦੂਜੇ ਨੂੰ ਜਾਣਦੇ ਹਾਂ। ਬੇਬੇ ਹੁਣ ਚੁੱਲ੍ਹੇ ਵੱਲ ਖਿਸਕ ਰਹੀ ਹੈ। ਇਸ ਤਰ੍ਹਾਂ ਅਕੇਵਿਆਂ ਨਾਲ ਸ਼ਾਇਦ ਉਹ ਕਦੇ ਵੀ ਨਹੀਂ ਸੀ ਜੂਝੇ। ਗਲੀ ਵਿਚੋਂ ਪੈੜਚਾਲ ਤੇ ਨਾਲ ਹੀ ਆਵਾਜ਼ ਆਈ। "ਬਾੜਾ ਟੱਪੇ ਬਿਨਾਂ ਭਾਈ ਸਾੜੀ ਜਾਤ ਦਾ ਨ੍ਹੀ ਗੁਜ਼ਾਰਾ।"

ਦੇਹਲੀ ਤੱਕ ਪੁੱਜਦੇ-ਪੁੱਜਦੇ ਬੇਬੇ ਦਾ ਚੇਹਰਾ ਫੂੜਕੇ ਪਈ ਬੱਤ ਵਰਗਾ ਹੋ ਗਿਆ। "ਨੀ ਦਬੁੱਰਜੀ ਆਲੀਓ... ਚੰਦੋ...।"

"ਮੱਥਾ ਟੇਕਦੀਂ ਬੇਬੇ...।"

"ਗੁਰ ਭਲਾ ਕਰੇ...।"

"ਬੱਲੇ! ਅੰਮਾਂ ਹਾਲੇ ਜਿਉਂਦੀ ਆ...?" ਇਕ ਜੁਆਨ ਕੁੜੀ ਪੁੱਛਦੀ ਹੈ

"ਚੁੱਪ ਕਰ ਨੀ...।"

ਬੇਅੰਤ ਸਿੰਘ ਨੇ ਵੇਖਿਆ ; ਬੇਬੇ ਦਾ ਟਟਿਆਣੇ ਵਾਂਗ ਚਮਕਦਾ ਲਸਣ ਡੁਬਕੋਂ ਡੁਬਕੀਂ ਹੋ ਗਿਆ।

"ਬਹ ਅਹੀਂ ਤਾਂ ਬੇਬੇ ਸੌਦਾ ਪੱਤਾ ਲੈਣ ਆਈਆਂ ਤੀਆਂ...।"

"ਨਾ ਮਰਜੈਂ ਮਿਲਣੋ ਤੇ ਬੀ ਗਈ ਆਈ...।"

"ਨਹੀਂ ਤੇਰਾ ਪੋਤਾ ਮਿਲਦਾ ਰਹਿੰਦਾ... ਉੱਧਰ ਨੂੰ ਜਾਂਦਾ...।" ਕੁਝ ਦੇਰ ਤਨਾਅ ਭਰੀ ਚੁੱਪ।

"ਆਹ ਗੁੱਡੋ ਤੇਰੇ ਗੈਲ।" ਉਹਨੇ ਉਸੇ ਜੁਆਨ ਕੁੜੀ ਵੱਲ ਇਸ਼ਾਰਾ ਕੀਤਾ।

"ਇਹ ਆਪਣੀ ਬਿੰਦੀ ਏ... ਉਹੀ ਜਿਹੜੀ ਨੇ ਇਕ ਵਾਰ ਆਦੂ ਏ... ਕਪਾਹ ਆਲੇ ਖੇਤ ਮਾਂ ਜੈਉਰੀ ਨੇ ਛਟੀਆਂ ਈ ਵੱਢਤੀਆਂ ਤੀਆਂ ਖੱਬਲ ਦੀ ਜਗ੍ਹਾ...।"

"ਓ ਓ ਓ ਹੋ ਹੋ ਹੋ... ਬੱਲ੍ਹੇ ਖਸਮਾਂ ਨੂੰ ਖਾਣੀਏ ਘਮੇਟਣੀਆਂ ਜੋਗੀ ਹੋਗੀ।"

"ਹੋਰ ਬੇਬੇ ਬਹ ਆਹੀ ਭਾਰ...।" ਉਹਦੇ ਵਾਕ ਤੋਂ ਪਹਿਲਾਂ ਹੀ ਬੁੱਢੀ ਛਿੜ ਪਈ ਸੀ। "ਸਾਡੇ ਉਹ ਖੇਤ ਖਾਸੇ ਤਕੜੇ ਤੇ ... ਜਦ ਬੰਤ ਦਾ ਬਾਪੂ ਜਿਉਂਦਾ ਤਾ... ਬੱਲੇ ਬੱਲੇ ਮਾਰਕੇ ਉੱਥੇ ਕੁਸ ਪਕਾਹ ਹੋਈ ਤੀ... ਭਾਈ ਮੈਂ ਚੁਗਦੀ ਹੰਭਗੀ... ਉਹ ਤੇਰੀ ਭਾਗੋ ਹੁੰਦੀ ਤੀ ਨਾ... ਭੀਮੇ ਦੀ ਖਰੋਟ ਜੀ... ਇਕ ਦਿਨ ਓਹ ਮੇਰੇ ਗੈਲ ਚਲੇਗੀ... ਪੰਡਾਂ ਭਾਰੀਆਂ ਪਾਲੀਆਂ... ਉੱਪਰ ਤੇ ਰੋਟੀ ਦਾ ਜੁੰਨ ਹੋ ਗਿਆ... ਅਰ ਪੰਡਾਂ ਚੱਕ ਨਾ ਹੋਵੈਂ...।"

ਜੀਅ ਕਰਦਾ ਆਵਾਜ਼ ਮਾਰ ਕੇ ਬੇਬੇ ਨੂੰ ਸੱਦ ਲਵਾਂ। ਉਹ ਤਾਂ ਕਦੋਂ ਦੀਆਂ ਜਾ ਚੁੱਕੀਆਂ ਨੇ। ਪਰ ਜਾਪਦਾ, ਬੇਬੇ ਮੁੜ ਜੁਆਨ ਹੋਈਆਂ ਸੁਰਾਂ ਤੋਂ ਅੱਜ ਪੂਰਾ ਲਾਹਾ ਲੈ ਕੇ ਹਟੇਗੀ।

ਪਿੰਡ ਦੇ ਇਕ ਹਿੱਸੇ ਨੂੰ ਬੋਲਣ ਦਾ ਦੌਰਾ ਪੈ ਗਿਆ ਹੈ। ਸੈਂਕੜੇ ਆਵਾਜ਼ਾਂ ਦੇ ਗਲਜੋਟ, ਨਾਗਵਲ, ਆਪਸ ਵਿਚ ਲਿਪਟਦੇ ਹੋਏ। ਕੁਝ ਵੀ ਨਾ ਸਮਝ ਆਉਣ ਵਾਲੀ ਬੋਲੀ ਵਿਚ ਆਪਣੀ ਇਕਲੌਤੀ ਸੁਰ ਦੀ ਰਾਖੀ ਕਰਦੀਆ ਕੁਝ ਦੱਬਵੀਆਂ ਸੁਰਾਂ। ਇਸ ਤਰ੍ਹਾਂ ਦੀਆਂ ਆਹਾਂ ਤੇ ਕੁਰਲਾਟਾਂ; ਪਿੰਡ ਦੀ ਸਧਾਰਣ ਭਾਸ਼ਾ ਬਣ ਚੁੱਕੀ ਹੈ। ਕਦੇ-ਕਦੇ ਬਿਜਲੀ ਦੇ ਚਮਕਣ ਤੇ ਬੱਦਲਾਂ ਦੇ ਕੜਕਣ ਵਿਚਲੇ ਅੰਤਰਕਾਲ ਜਿਹਾ ਤਨਾਅ ਆਉਂਦਾ। ਜੀਅ ਕਰਦਾ ਗਲੀ ਵਿਚੋਂ ਦਗੜ ਦਗੜ ਕਰਦਾ ਪਾਰ ਕਰ ਜਾਵਾਂ, ਇਸ ਪਿੰਡ ਦੀ ਚਾਰ ਦਿਵਾਰੀ ਨੂੰ ਤੇ ਉੱਥੇ ਪੁੱਜ ਜਾਵਾਂ ਜਿੱਥੇ ਘਰੇਲੂ ਜਿਹੀ ਧੁੱਪ ਵਿਚ ਹਾਲੇ ਵੀ ਕਿੰਨ੍ਹਾਂ ਕੁਝ ਆਪ ਮੁਹਾਰੇ ਲਿਪਟਿਆ ਪਿਆ ਹੈ।' ਪਰ ਖੇਤ ਵਿਚ ਖੜੇ ਦਰਖਤ ਦੀ ਸਿੱਲੀ ਛਾਂ ਹੇਠ ਮਰੀ ਫਸਲ ਵਾਂਗ ਉੱਠ ਹੀ ਨਹੀਂ ਹੋ ਰਿਹਾ। ਜ਼ਿੰਦਗੀ ਜੇ ਕੋਈ ਘੋੜਾ ਹੁੰਦੀ ਉਹ ਚਾਬਕ ਮਾਰਕ ਉਹਨੂੰ ਤੋਰ ਲੈਂਦਾ, ਭਜਾ ਲੈਂਦਾ। ਉਹਦੇ ਸਾਹਮਣੇ ਪਾਖਰ ਦਾ ਚੇਹਰਾ ਆ ਰਿਹੈ। ਕਿੰਨੀ ਭਾਰੀ ਹੋ ਗਈ ਸੀ ਉਹਦੀ ਲਾਸ਼! ਮਰ ਜਾਣ ਨਾਲ ਆਦਮੀ ਭਾਰਾ ਹੋ ਜਾਂਦਾ ਏ ਨਾ! (ਸ਼ਾਇਦ ਅਨੁਭਵ ਵੀ ਲਾਸ਼ ਦਾ ਭਾਰ ਵਧਾ ਦਿੰਦੇ ਨੇ।)

ਪਰਛਾਵਾਂ ਸਾਹਮਣੇ ਵਾਲੀ ਕੰਧ ਉੱਪਰ ਚੜਣਾ ਸ਼ੁਰੂ ਹੋ ਗਿਆ। ਸਮਾਂ ਏਨ੍ਹੇ ਨਿਸਚਿਤ ਰੂਪ ਵਿਚ ਕਿਉਂ ਗੁਜ਼ਰਦਾ! ਸਾਫ ਹੋਏ ਅਸਮਾਨ ਵੱਲ ਨਜ਼ਰ ਚੁੱਕੀ। ਕਿੰਨੇ ਅਨੰਤ ਫਾਸਲੇ

ਤੱਕ ਫੈਲਿਆ ਪਿਆ ਹੈ ਇਹ ਸਮਾਂ! ਕੀ ਏਨੀ ਦੂਰੀ ਤੱਕ ਇਹ ਇਸ ਤਰ੍ਹਾਂ ਹੀ ਰੁਕ ਰੁਕ ਕੇ ਚਲਦਾ ਹੋਵੇਗਾ? ਪਰ ਉਸੇ ਪਲ ਉਹਨੂੰ ਜਾਪਿਆ ਕਿ ਮੇਰੀ ਗਰਦਨ ਤਾਕੀ ਦੇ ਉਸ ਛੇਕ ਵੱਲ ਘੁੰਮ ਰਹੀ ਹੈ; ਜਿੱਥੋਂ ਦੂਰ... ਖੇਤਾਂ ਦਾ ਇਕ ਧੁੰਦਲਾ ਜਿਹਾ ਦ੍ਰਿਸ਼ ਦਿੱਸਦਾ ਹੈ। ਹੁਣ ਕਿੰਨਾ ਸਮਾਂ ਗੁਜ਼ਰ ਗਿਆ, ਜਿਵੇਂ ਪਹਿਲਾਂ ਪਹਿਲਾਂ ਕੋਈ ਦਰਵਾਜੇ ਨੂੰ ਧੱਕਾ ਮਾਰ ਅਚਾਨਕ ਹੀ ਆ ਜਾਂਦਾ ਸੀ। "ਓ ਓ ਹੋ ਹੋ... ਬੇਅੰਤ ਸਿੰਘ... ਨਿਕਲ ਬਾਹਰ... ਚੱਲ ਖੇਤਾਂ ਨੂੰ।" ਪਰ ਹੁਣ ਤਾਂ ਉਹ ਇੱਥੋਂ ਤੱਕ ਸੋਚੀਂ ਬੈਠਾ ਹੈ ਕਿ ਸਮੱਸਿਆਵਾਂ ਦਾ ਅੰਤ ਵੀ ਭਾਵੇਂ ਨਾ ਹੋਵੇ, ਪਰ ਕੋਈ ਇਨ੍ਹਾਂ ਦਾ ਬਦਲ ਤਾਂ ਹੋਵੇ। ਇਸ ਤਰ੍ਹਾਂ ਲਗਾਤਾਰ ਰੁਕੇ ਸਮੇਂ ਵਿਚ... ਹੰਭੇ ਹੋਏ ਪਲਾਂ ਵਿਚ... ਇਹ ਇਕਾਗਰਤਾ ਭਰੀ ਮੁਰਦੇ ਖਾਣੀ ਚੁੱਪ... ਘੱਟੋ ਘੱਟ ਟੁੱਟਕੇ ਤਾਂ ਬੀਤੇ। ਕਦੇ ਤਾਂ ਦਿਨ ਟੋਟਿਆਂ ਵਿਚ ਬੀਤਦਾ ਲੱਗੇ। ਹਾਜ਼ਰੀ ਜੂੰਨ ਹੋ ਗਿਆ... ਦੁਪਹਿਰਾ ਹੋ ਗਿਆ... ਕੱਖਾਂ ਦਾ ਜੂੰਨ ਹੋ ਗਿਆ... ਧਾਰਾਂ ਦਾ ਜੂੰਨ ਹੋ ਗਿਆ... ਰਾਤ ਪਹਿਰੀਂ ਪੈਣ ਲੱਗੀ ਹੈ... ਦੋ ਪਹਿਰ ਰਾਤ ਝੜ ਗਈ ਤਿੰਨ ਪਹਿਰ ਪਿਸ ਗਏ... ਤੜਕਾ ਹੋ ਗਿਆ... ਉੱਠ ਖੇਤਾਂ ਵਿਚ ਜਾਣ ਦਾ ਵਕਤ ਹੋ ਗਿਆ ਹੈ।

ਕਿੰਨੀ ਦੇਰ ਹੋ ਗਈ ਬੇਬੇ ਨੇ ਇਕ ਲੋਕ ਕਹਾਣੀ ਸੁਣਾਈ ਸੀ। ਹਾਂ ਇਸੇ ਬੇਬੇ ਨੇ! ਜਦੋਂ ਵਕਤ ਖੜ ਗਿਆ ਸੀ। ਸਭ ਲੋਕ ਭੁੱਲ ਗਏ ਸਨ ਕਿ ਉਹ ਕਦੇ ਇਕ ਦੂਜੇ ਨੂੰ ਮਿਲੇ ਵੀ ਸਨ। ਕਿਉਂਕਿ ਵਕਤ ਖੜ ਗਿਆ ਸੀ ਨਾ...। ਹਾਂ... ਫਿਰ ਸਭ ਮੁਰਦੇ ਨਿਕਲ ਆਏ ਸਨ। ਉਹ ਤੁਰ ਸਕਦੇ ਸਨ, ਭੱਜ ਸਕਦੇ ਸਨ, ਪਰ ਆਪਦੇ ਅੰਗਾਂ ਦੀ ਵਰਤੋਂ ਨਹੀਂ ਸੀ ਕਰ ਸਕਦੇ। ਵਕਤ ਖੜਾ.... ਰਿਹਾ.... ਖੇਤ ਸੁੰਨੇ ਹੋ ਗਏ। ਲੋਕ ਭੁੱਖ ਨਾਲ ਮਰਨ ਲੱਗੇ। ਪਰ ਮੁਰਦਿਆਂ ਨੂੰ ਤਾਂ ਭੁੱਖ ਹੀ ਨਹੀਂ ਸੀ ਨਾ ਲੱਗਦੀ। ਫਿਰ ਇਕ ਡੂੰਘੀ ਖੱਡ ਵਿਚੋਂ ਲੱਤਾਂ ਬਾਹਾਂ ਤੇ ਉਂਗਲਾਂ ਉੱਗੀਆਂ,... ਤੇ ਉਨ੍ਹਾਂ ਉਹ ਅੰਗ ਲਾ ਲਏ। 'ਅਸੀਂ ਸਭ ਉਹੀ ਮੁਰਦੇ ਹਾਂ। ਅਸਲੀ 'ਜਣੇ' ਤਾਂ ਭੁੱਖ ਨਾਲ ਹੀ ਮਰ ਗਏ ਸੀ।

ਬੇਬੇ ਮਲਬੇ ਦੇ ਢੇਰ ਵਿੱਚੋਂ ਕੁਝ ਇੱਟ ਰੋੜੇ ਚੁਣ ਚੁਣ ਦੂਜੇ ਵੇਹੜੇ ਵੱਲ ਸੁੱਟ ਰਹੀ ਹੈ। ਇਕ ਇੱਟ ਰੋੜਾ ਰੁੜ੍ਹਦਾ-ਰੁੜ੍ਹਦਾ ਕੱਪੜੇ ਧੋਂਦੀ ਮਦਰਾਸਣ ਦੇ ਪੁੜੇ ਨਾਲ ਜਾ ਲੱਗਿਆ। ਕਿੰਨੀ ਦੇਰ ਬਾਅਦ ਉਹ ਆਪਣੇ ਅਧਿਕਾਰ ਤੇ ਸ਼ਕਤੀ ਦੀ ਥਾਂ ਅਦਲਾ ਬਦਲੀ ਕਰ ਰਹੀ ਹੈ। ਕਦੇ ਕਦੇ ਉਹਦੇ ਕੰਬਦੇ ਹੱਥ ਮਲਬੇ ਵਿੱਚੋਂ ਕੁਝ ਟੋਹ ਕੇ ਛੱਡ ਦਿੰਦੇ, ਤੇ ਫਿਰ ਕੁਝ ਦੇਰ ਲਈ ਉਹ ਰੁਕਣ ਦੀ ਕੋਸ਼ਿਸ਼ ਕਰਦੀ। ਸਾਹਮਣੇ ਵੇਹੜੇ ਵਿੱਚ ਨਿਆਂਣੇ ਖੇਡ ਰਹੇ ਨੇ। ਕਿੰਨੇ ਅਜੀਬ ਢੰਗ ਨਾਲ ਵੇਖਦੀ ਹੈ : ਆਪਦੀ ਪੀੜ੍ਹੀ ਦੀ ਚੌਥੀ ਇਕਾਈ ਨੂੰ। ਉਹਨੇ ਕੋਸ਼ਿਸ਼ ਕੀਤੀ ਕਿ ਕੋਲ ਜਾ ਕੇ ਦੱਸਾਂ, "ਬੇਬੇ ਇਹ ਆਪਣੇ ਭਿੰਦਰ ਅਰ ਛਿੰਦਰ ਆ...।" ਉਹਨੇ ਯਾਦ ਕਰਨ ਦੀ ਇਕ ਹੋਰ ਕੋਸ਼ਿਸ਼ ਕੀਤੀ, ਬੇਬੇ ਨੇ ਅੱਜ ਦਿਨ ਵਿੱਚ ਮੈਨੂੰ ਕਦੋਂ ਬੁਲਾਇਆ ਸੀ? ਇੱਕ ਲਾਸ਼ ਵਾਂਗ ਘੂਕ ਸੁੱਤਾ ਜਾਪਦਾ ਹੈ ਦਿਨ ਦਾ ਅਤੀਤ। ਕੁਝ ਅਜਿਹਾ ਯਾਦ ਹੀ ਨਹੀਂ ਆ ਰਿਹਾ, ਜਿਸ ਨਾਲ ਜੋੜ ਕੇ ਕਵੇ ਕਿ ਇਹ ਉਦੋਂ ਵਾਪਰਿਆ ਸੀ।

ਦੂਰੋਂ ਕਿਸੇ ਦੇ ਰੋਣੇ ਦੀ ਆਵਾਜ਼ ਆ ਰਹੀ ਹੈ। ਦੋ ਕਰੁਣਾਮਈ ਅਵਾਜ਼ਾਂ ਦਾ ਸੰਗਮ...। ਬਾਹਰ ਗਲੀ ਵਿੱਚ ਕੋਈ ਉੱਚੀ-ਉੱਚੀ ਹੱਸਦਾ ਲੰਘ ਰਿਹਾ ਹੈ। (ਕਈ ਲੋਕਾਂ ਨੂੰ ਹੱਸਣ ਤੋਂ ਬਿਨ੍ਹਾਂ ਕੋਈ ਕੰਮ ਨਹੀਂ।) ਬਜ਼ਾਰ ਦੀਆਂ ਮੱਧਮ-ਮੱਧਮ ਆਵਾਜ਼ਾਂ ਆ ਰਹੀਆਂ ਨੇ। ਪਿਛਲੇ

ਪਾਸਿਉਂ ਕੋਈ ਤੀਵੀਂ ਕੁਝ ਗੁਣਗੁਣਾ ਰਹੀ। ਇਕ ਹੋਰ ਨੰਨਾ ਜਿਹਾ ਬੱਚਾ ਲਗਾਤਾਰ ਰਿਹਾੜ ਕਰ ਰਿਹਾ, ਪਰ ਪੂਰੀ ਤਰ੍ਹਾਂ ਰੋ ਨਹੀਂ ਰਿਹਾ। ਪਰ 'ਉਸ' ਰੋਣ ਦੀਆਂ ਕਰੁਣਾਮਈ ਆਵਾਜ਼ਾਂ ਉਸੇ ਤਰ੍ਹਾਂ ਵੇਹੜੇ ਵਿੱਚ ਨਿਰੰਤਰ ਘੁੰਮ ਰਹੀਆਂ ਨੇ। ਇਹ ਉਪਰਲੇ ਵੇਹੜੇ ਦੇ ਸੁਰਤੇ ਦੇ ਘਰ ਦੀਆਂ ਆਵਾਜ਼ਾਂ ਨੇ ? ਉਹਨੇ ਸੋਚਿਆ; ਬੁੱਢੀ ਕਈ ਦਿਨਾਂ ਤੋਂ ਬਿਮਾਰ ਹੋਵੇਗੀ। ਆਪਣੇ ਆਪ ਤੇ ਗੁੱਸਾ ਆ ਰਿਹਾ; ਤਿਨੂੰ ਪਿੰਡ ਦੀ ਰਾਜੀ ਖੁਸ਼ੀ ਦਾ ਵੀ ਪਤਾ ਨੀ ਲਗਦਾ।' ਨਹੀਂ ਇਹ ਆਵਾਜ਼ਾਂ ਦੀਪੇ ਹੁਰਾਂ ਦੇ ਘਰਾਂ ਕੋਲੋਂ... ਨਹੀਂ ਦਿਆਲੇ ਹੁਰਾਂ ਤੇ ਘਰਾਂ ਕੋਲੋਂ ਆ ਰਹੀਆਂ ਨੇ। ਤਿੰਨਾਂ ਘਰ੍ਹਾਂ ਦੇ ਬਿਰਧ ਚੇਹਰੇ ਉਹਦੇ ਸਾਹਮਣੇ ਪਏ ਨੇ। ਹੁਣ ਫੈਸਲਾ ਉਹਨੇ ਕਰਨਾ ਹੈ। ਫਿਰ ਆਪਣੇ ਆਪ ਗਰਦਨ ਬੇਬੇ ਵੱਲ ਘੁੰਮ ਗਈ।

ਉਹਦੀ ਝੁਕੀ ਹੋਈ ਗਰਦਨ ਜਿਉਂ ਹੀ ਨੀਵੀਂ ਹੁੰਦੀ ਹੈ; ਉਹ ਅੱਗੇ ਵੱਲ ਘਿਸਰਨੀ ਸ਼ੁਰੂ ਹੋ ਜਾਂਦੀ। ਪਿਛਲੇ ਤਿੰਨਾਂ ਦਿਨਾਂ ਤੋਂ ਉਹਨੇ ਬੇਬੇ ਖੜੀ ਨਹੀਂ ਸੀ ਵੇਖੀ। ਰੋਣ ਦੀਆਂ ਆਵਾਜ਼ਾਂ ਹੋਰ ਉੱਚੀਆ ਹੋ ਗਈਆਂ ਨੇ। ਕੀ ਹੋ ਗਿਆ ਹਵਾ ਦੀਆਂ ਧੁੰਨਾਂ ਨੂੰ ਜਿਹੜੀਆਂ ਸਹੀ ਹਾਲਤ ਵਿਚ ਰੋਣਾਂ ਵੀ ਨਹੀਂ ਪੁਜਾ ਰਹੀਆਂ। ਕਿੱਥੇ ਚਲੇ ਗਏ ਨੇ ਹਵਾ ਦੇ ਉਹ ਲੰਬੇ ਲੰਬੇ ਸਾਹ। ਏਨੀ ਕਰੁਣਾਮਈ ਚੀਕ... ਤੇ ਉਸ ਤੋਂ ਬਾਅਦ ਕੋਈ ਵੇਰਵਾ ਨਹੀਂ। ਜ਼ਰੂਰ ਕਿਸੇ ਦਾ ਜੁਆਨ ਪੁੱਤ 'ਵੀਹੀ' ਛੱਡ ਗਿਆ ਹੋਵੇਗਾ।

"ਬੇਬੇ ਪਿੰਡ ਦੀ ਚੜਦੀ ਕੰਨੀ ਕੋਈ ਅਣਹੋਣੀ ਹੋਗੀ...।"

"ਫੋਟ੍ਹ! ਚੰਦਰਿਆ ਅਹੀ ਜੀ ਭਾਖਿਆ ਨਾ ਕੱਢ...।" ਉਹ! ਇਹ ਤਾਂ ਅੱਧੀ ਸਦੀ ਪਹਿਲਾਂ ਦੀ ਗੱਲ ਹੈ; ਜਦੋਂ ਉਹਨੇ ਵਿਦਾ ਹੁੰਦੀ ਕੁੜੀ ਦੇ ਵੈਣ ਸੁਣ ਕੇ ਕਿਹਾ ਸੀ।

ਬੇਬੇ ਇੱਧਰ ਮੇਰੇ ਵੱਲ ਕਿਉਂ ਨਹੀਂ ਵੇਖ ਰਹੀ ? ਆਖਰ ਮੇਰੇ ਨਾਲ ਕਿਸ ਗੱਲ ਦੀ ਨਰਾਜ਼ਗੀ ਹੈ ਉਹਨੂੰ। ਹੁਣ ਉਹ ਫਿਰ ਪੈਰਾਂ ਭਾਰ ਘਿਸਰਦੀ ਮਲਬੇ ਵੱਲ ਜਾ ਰਹੀ ਹੈ। ਇਸ ਵਾਰ ਉਹ ਕੁਝ ਜ਼ਰੂਰ ਬੋਲੇਗੀ। ਪਰ ਉਹ ਤਾਂ ਸਾਹੋ ਸਾਹ ਹੋ ਰਹੀ ਹੈ। 'ਆਹ' ਉਹਨੇ ਕਰਬਲ ਲਈ। ਕਿੰਨੀ ਦੇਰ ਹੋ ਗਈ ਸੀ ਇੱਕ ਪਾਸੇ ਵੱਲ ਵੇਖਦਿਆਂ। ਗਲੀ ਵਿੱਚ ਫਿਰ ਬੁਲਾਰਾ ਜਿਹਾ ਹੋ ਰਿਹਾ। ਤੀਵੀਆਂ ਦਾ ਇੱਕ ਟੋਲਾ ਕੱਖਾਂ ਦੀਆਂ ਪੰਡਾਂ ਚੁੱਕੀ ਲੰਘ ਰਿਹਾ ਹੈ। ਬੇਬੇ ਨੂੰ ਬਹੁਤ ਘੱਟ ਸੁਣਾ ਹੈ, ਪਰ ਉਹਨੇ ਇਹ ਫਿਰ ਸੁਣ ਲਿਆ। ਉਹ ਤੇਜ਼ੀ ਨਾਲ ਗਲੀ ਵੱਲ ਘਿਸਰਨ ਲੱਗੀ। "ਨੀ ਬੋਬੋ... ਗੱਲ ਸੁਣਿਉਂ ਨੀ...।" ਉਹਦੇ ਦੇਹਲੀ ਤੱਕ ਪੁੱਜਦੇ, ਗਲੀ ਸ਼ਾਂਤ ਹੋ ਗਈ। ਇਸ ਵਾਰੀ ਉਹਦੀਆਂ ਅੱਖਾਂ ਵਿਚ ਹਰਿਆਈ ਦੀ ਪਿਉਂਦ ਸੀ। ਕਿੰਨੀ ਦੇਰ ਬਾਅਦ ਉਹਦਾ ਜੀਅ ਕੀਤਾ ਕਿ ਬੇਬੇ ਦੀਆਂ ਅੱਖਾਂ ਵਿੱਚ ਅੱਖਾਂ ਪਾ ਕੇ ਕੋਈ ਵੇਰਵਾ ਸ਼ੁਰੂ ਕਰਾਂ। "ਵੇ ਚੰਦਰਿਆ ਧਰਤੀ ਤਾਂ ਐਥੀ ਰਹਿ ਜਾਣੀ ਤੀ...।" ਉਹਨੇ ਆਪਣੇ ਆਪ ਨੂੰ ਵੇਹੜੇ ਵਿੱਚ ਪਾਇਆ। ਇਹ ਆਵਾਜ਼ ਹਾਲੇ ਵੀ ਉਹਨੂੰ ਆਪਣੇ ਵੱਲ ਖਿੱਚ ਰਹੀ ਹੈ। ਲਗਾਤਾਰ ਵੇਹੜੇ ਵਿਚ ਘਿਸਰਦੀ ਬੇਬੇ ਨੇ ਇਕ ਵਾਰ ਮੂੰਹ ਚੁੱਕਿਆ, ਤੇ ਫਿਰ ਨੀਵੀਂ ਪਾ ਲਈ। ਆਵਾਜ਼...। ਸਿਰਫ ਸਟੀਮਰ ਦੀ ਛੂੰ ਛੂੰ ਛੂੰ....। ਉਹ ਫਿਰ ਗਲੀ ਵੱਲ ਰੀਂਗ ਰਹੀ ਹੈ।

'ਟੱਪ ਟੱਪ ਟੱਪ' ਕੋਈ ਤੇਜ਼ੀ ਨਾਲ ਆ ਰਿਹਾ ਹੈ।

"ਵੇ ਭਾਈ ਕੋਈ ਮਰਗਤ ਹੋਗੀ...?"

"ਮੁਜੇ ਨਹੀਂ ਮਾਲਮ...।"

'ਟੱਕ ਟੱਕ ਟੱਕ' ਕੋਈ ਫਿਰ ਆ ਰਿਹਾ ਹੈ।

"ਬੂਜੇ ਇਸੀ ਪਿੰਡ ਦਾ ?"

ਕੋਈ ਜਬਾਬ ਨਹੀਂ। ਤਿੰਨ ਚਾਰ ਹੋਰ ਆਵਾਜ਼ਾਂ ਦਾ ਇਕੱਠ ਇੱਧਰ ਵੱਲ ਸਰਕ ਰਿਹਾ ਹੈ। ਇਸ ਵਾਰੀ ਦੇਹਲੀ ਤੇ ਬੈਠੀ ਬੇਬੇ ਨੇ ਅੱਖਾਂ 'ਤੇ ਹੱਥ ਰੱਖਕੇ ਪਹਿਲਾਂ ਕੁਝ ਵੇਖਿਆ ਤੇ ਫਿਰ ਗਰਦਨ ਦਾ ਉਨਾਂ ਹਿੱਸਾ ਤੇਜ਼ੀ ਨਾਲ ਅੰਦਰ ਕੀਤਾ ਜਿਹੜਾ ਪੁੱਛਣ ਲਈ ਗਲੀ ਵਿੱਚ ਚਲਾ ਗਿਆ ਸੀ।

ਗਲੀ ਦੇ ਸਿਰੇ ਵਾਲੇ ਮੋੜ ਕੋਲੋਂ ਤੀਵੀਆਂ ਦੀਆਂ ਜਾਣੀਆਂ ਪਛਾਣੀਆਂ ਆਵਾਜ਼ਾਂ ਆ ਰਹੀਆ ਨੇ। ਬੇਬੇ ਨੇ ਪੈਰ ਫਿਰ ਦੇਹਲੀ ਤੋਂ ਬਾਹਰ ਕੱਢ ਲਏ। ਇੱਕ ਆਵਾਜ਼ ਤਾਂ ਬਹੁਤ ਹੀ ਜਾਣੀ ਪਛਾਣੀ ਜਾਪਦੀ ਹੈ। ਪਰ ਉਹਦੀਆਂ ਕੁਝ ਸੁਰਾਂ ਬਾਹਰ ਨਿਕਲਦੀ ਸਾਰ ਹੀ ਟੁੱਟ ਰਹੀਆਂ ਨੇ ਇਸੇ ਕਰਕੇ ਕਿੰਨਾਂ ਕੁਝ ਸਮਝ ਹੀ ਨਹੀਂ ਸੀ ਆ ਰਿਹਾ। ਹੁਣ ਬੇਬੇ ਦੀ ਪਿੱਠ ਕੁਝ ਉੱਪਰ ਵੱਲ ਤਣ ਗਈ ਹੈ। ਆਵਾਜ਼ਾਂ ਹੋਰ ਨੇੜੇ ਆ ਰਹੀਆਂ ਨੇ।

"ਹੋਰ ਚੰਗਾ ਭਾਈ ਘੁੰਮ ਆਈ... ਨਹੀਂ ਕਾਹਨੂੰ ਨਿਕਲ ਹੁੰਦਾ ਨਿੱਕ ਸੁੱਕ ਛੱਡਕੇ....।"

"ਨੀ ਭਾਈ ਐਤਕੀਂ ਕੁਸ 'ਮੇਲਾ' ਭਰਿਆ ਬਹ ਕੁਸ ਪੁੱਛ ਨ੍ਹਾਂ... ਮਾਰ ਸਾਰੀਆਂ ਕੁੜੀਆਂ ਮਿਲਪੀਆਂ ਗੈਲ੍ਹ ਦੀਆਂ... ਕਿੰਨੀ ਦੇਰ ਬਾਅਦ...।"

"ਅੱਛਿਆ ਸਾਰੀਆਂ ਓਈਓ!"

"ਹਾਂ... ਅੰਮਾ 'ਅੰਮਾ 'ਮੇਲਾ ਦੇਖਣ ਆਲਾ ਹੁੰਦਾ ਸਾੜੇ ਪਿੰਡ ਦ੍ਹਾ...।"

"ਹੂੰ... ਹੂੰ...।"

"ਫਿਰ ਤਾਂ ਆਹ ਮੀਂਹ ਬੀ ਨੀ ਪਿਆ ਹੋਣਾ ਉੱਧਰ।" ਉਹਨੇ ਵੇਹੜੇ ਦੇ ਸੱਜੇ ਖੱਬੇ ਵੇਖਿਆ। ਕਿੰਨੇ ਹੀ ਸ਼ਬਦ 'ਮਕੌੜਿਆਂ' ਵਾਂਗ ਆਪਸ ਵਿਚ ਕੱਟ ਵੱਢ ਹੋ ਰਹੇ ਸਨ । 'ਮੇਲਾ'-ਇਹ ਸ਼ਬਦ ਦਾ ਧੜ ਸਭ ਤੋਂ ਤੇਜ਼ ਤੜਫ ਰਿਹਾ ਸੀ।

"ਅੱਛਿਆ ਭਾਈ ਮੁੜ ਆਈ... ਦੇ ਖ਼ਬਰਾਂ ਸਾਰਾ ਪਿੰਡ ਬੰਨੇ ਦੀਆਂ।" ਤਿੰਨ ਦਿਨਾਂ ਬਾਅਦ ਅੱਜ ਬੇਬੇ ਫਿਰ ਕਿਸੇ ਨੂੰ ਖੜਕੇ ਸੁਆਲ ਕਰ ਰਹੀ ਸੀ।

***

# ਕਾਂਡ ਤੇਰ੍ਹਵਾਂ

ਇੱਕ ਵਾਰ ਫਿਰ ਉਹ ਹੰਭ ਕੇ ਖੜ ਗਏ। ਬਲਦ ਦੀ ਲਾਸ਼ ਵੇਹੜੇ ਦੇ ਉਸ ਹਿੱਸੇ ਤੱਕ ਆ ਗਈ ਸੀ, ਜਿੱਥੋਂ ਗਲੀ ਵਿੱਚ ਲੰਘਦੇ ਲੋਕ ਉਹਨੂੰ ਵੇਖ ਸਕਦੇ ਸਨ। ਇਹ ਉਨ੍ਹਾਂ ਲਈ ਅਸਹਿ ਸੀ। ਬਿਸਾਵੇ ਨੇ ਤੇਜ਼ੀ ਨਾਲ ਇੱਕ ਚੱਕਰ ਬਲਦ ਦੁਆਲੇ ਲਾਇਆ। "ਭਾਈ ਬਲਦ ਦੀ 'ਹੱਡਵਾਰ' ਏ ਬਹੁ ਭਾਰੀ ਤੀ...।" ਪਿਆਰੇ ਦੀ ਆਵਾਜ਼ ਸੁਣ ਬੇਅੰਤ ਸਿੰਘ ਨੇ ਉਹਦੇ ਵੱਲ ਵੇਖਿਆ। ਅੱਜ ਕਿੰਨੀ ਦੇਰ ਬਾਅਦ ਉਹੀ ਪੁਰਾਣੇ ਚੇਹਰੇ ਇੱਕ ਜਗਾ ਇਕੱਠੇ ਹੋਏ ਸਨ। ਅਣਗਿਣਤ ਪ੍ਰਭਾਵਾਂ ਨਾਲ ਕੁਰਬਲ ਕੁਰਬਲ ਕਰਦੀਆਂ ਯਾਦਾਂ...। ਤਪਦੇ ਹੋਏ ਚੁੱਲੇ ਦੇ ਵੱਟਿਆ ਵਾਂਗ ਭਖਦੇ ਅੰਗ... ਹੌਲੀ ਹੌਲੀ ਸੀਤ ਹੁੰਦੇ ਗਏ। ਬੇਅੰਤ ਸਿੰਘ ਨੇ ਯਾਦ ਕੀਤਾ ਜਦੋਂ ਉਹ ਆਇਆ ਸੀ, ਦੇਹਲੀ ਉੱਪਰ ਵੇਖਦੇ ਸਾਰ ਹੀ ਬੁੱਢੇ ਨੇ ਇਸ਼ਾਰਾ ਕਰਕੇ ਕਿਹਾ ਸੀ, "ਬਹ ਬੇਅੰਤ ਸਿਘਾਂ ਮੇਰੇ ਬੀ ਹੁਣ ਦਿਨ ਪੁੱਗਲੇ।" ਉਹਨੇ ਬੁੱਢੇ ਦੇ ਆਖਰੀ ਦਮ ਤੱਕ ਨਿਭਾਏ ਫਰਜ਼ ਬਾਰੇ ਕੁਝ ਕਹਿਣਾ ਚਾਹਿਆ ਸੀ ਪਰ ਕਹਿ ਨਹੀਂ ਸੀ ਸਕਿਆ।

ਲਾਸ਼ ਵਾਲੇ ਵੇਹੜੇ ਵਿਚ ਸੁੰਨਸਾਨ ਵਰਤ ਗਈ। ਹੁਣ ਉਹ ਦੋ ਵੱਖ-ਵੱਖ ਟੋਲਿਆਂ ਵਿਚ ਵੰਡੇ ਹੋਏ ਖੜੇ ਸਨ। ਕਿਹੋ ਜਿਹੇ ਭੂਸਲੇ ਭੂਸਲੇ ਚੇਹਰੇ; ਕਈ ਚੇਹਰਿਆਂ ਦੀ ਤਾਂ ਬਿਲਕੁਲ ਦਿੱਖ ਹੀ ਬਦਲ ਗਈ ਸੀ। ਪਿਆਰੇ ਦੇ ਸਾਹਮਣੇ ਰੱਖਾ ਖੜਾ ਹੈ। ਦੂਜੇ ਪਾਸੇ ਦਿਆਲਾ ਤੇ ਦਲੀਪ ਕੁਝ ਘੁਸਰ ਮੁਸਰ ਕਰ ਰਹੇ ਨੇ। ਸਿਰਫ ਬਿਸਾਵਾ ਹੀ ਬਲਦ ਦੇ 'ਕੰਨੇ' ਵੱਲ ਵੇਖ ਰਿਹੈ। ਬੇਅੰਤ ਸਿੰਘ ਦਾ ਜੀਅ ਕੀਤਾ ਕਿ ਉਹਦੇ ਕੋਲ ਜਾਕੇ ਗੱਲ ਇੱਥੋਂਹੀ ਸ਼ੁਰੂ ਕਰਾਂ। ਅਸਲ ਵਿਚ ਗੱਲ ਇੱਥੋਂ ਹੀ ਸ਼ੁਰੂ ਹੋ ਸਕਦੀ ਸੀ। ਇੱਕ ਵਾਰ ਫਿਰ ਉਹਨੇ ਆਪਣੇ ਅੰਦਰ ਦੱਬੀਆਂ 'ਗਹਿਰਾਂ' ਨੂੰ ਹੱਲਾ ਸ਼ੇਰੀ ਦੇਣ ਦੀ ਕੋਸ਼ਿਸ਼ ਕੀਤੀ। ਇੱਕ ਝਟਕੇ ਨਾਲ ਪਿਆਰੇ ਵੱਲ ਵੇਖਿਆ। ਸਿਰਫ ਲੰਬਾ ਸਾਹ ਹੀ ਲੈ ਸਕਿਆ। ਪੀੜੀਆਂ ਦਾ ਮੇਹਣਾ ਉਹਣੇ ਸਾਹਮਣੇ ਤਾਂਡਵ ਨਾਚ ਨੱਚਣ ਲੱਗਾ। ਫਿਰ ਇੱਕ ਗੂੰਜਦੀ ਆਵਾਜ਼; "ਬੰਤਿਆ ਜੌੜਿਆ ਗੈਲ ਨਾ ਕਦੇ ਢਿੱਲ ਗੁਜਾਰੀਂ...।" ਉਹਨੇ ਦੋ ਕਦਮ ਪਿੱਛੇ ਵੱਲ ਪੁੱਟੇ ਤੇ ਫਿਰ ਸਥਿਰ ਹੋ ਗਿਆ। ਦੋ ਜਾਣੇ ਪਛਾਣੇ ਚੇਹਰੇ ਵੇਹੜੇ ਵਿਚ ਹੋਰ ਦਾਖਲ ਹੋਏ। ਪਰ ਹਾਲੇ ਲਾਸ਼ ਨੂੰ ਟਰਾਲੀ ਵਿਚ ਸੁੱਟਣ ਦੀ ਸਮਰੱਥਾ ਨਾਲੋਂ ਗਿਣਤੀ ਘੱਟ ਸੀ। ਇਸ ਗਲੀ ਵਿਚ ਕੋਈ ਵੀ ਚੇਹਰਾ ਨਹੀਂ ਜਿਹਨੂੰ ਸੱਦਿਆ ਜਾ ਸਕੇ। ਪਰੇ ਪਾਖਰ ਦੀ ਗਲੀ ਵਿਚੋਂ ਬਾਜ਼ੀਗਰਨੀਆਂ ਦੀਆਂ ਆਵਾਜ਼ਾਂ ਆ ਰਹੀਆਂ ਨੇ। 'ਛੱਜ ਲਓ ਜੀ ... ਛੱਜ...।' ਰੱਖੇ ਨੂੰ ਇਸ ਆਵਾਜ਼ ਤੋਂ ਬਾਅਦ ਹਰਕਤ ਵਿਚ ਆਉਣਾ ਹੀ ਪਿਆ। ਬਲਦ ਦਾ ਮੂੰਹ ਚੁੱਕਕੇ 'ਦੰਦਰਾਲ' ਨੰਗੀ ਕੀਤੀ।

"ਹੂੰ ਜਾਅਦੇ ਈ ਸਿਆਣਾ ਹੋ ਗਿਆ ਤਾ...।"

"ਹਾਂ...।" ਬਿਸਾਵਾ ਉਹਦੇ ਹੋਰ ਨਜ਼ਦੀਕ ਪੁੱਜਾ।

"ਪਰ ਦੇਖ ਲੈ... ਬੂਥੀ ਉਕਣਾ ਈ ਪਈ...।" ਹੁਣ ਬੁੱਢਾ ਬੇਅੰਤ ਸਿੰਘ ਦੇ ਨੇੜੇ

ਹੋਇਆ। ਉਹ ਬਲਦ ਬਾਰੇ 'ਕਹੀ' ਹਰ ਗੱਲ ਦੀ ਕੀਮਤ ਨਾਲ ਦੀ ਨਾਲ ਉਤਾਰਨੀ ਚਾਹੁੰਦਾ ਸੀ। ਇਸੇ ਦੌਰਾਨ ਬੇਅੰਤ ਸਿੰਘ ਦਿਆਲੇ ਦੇ ਨੇੜੇ ਹੋਇਆ।

"ਸੁਣਾ ਬੁੜਾ ਤਾਂ ਚਲਦੀਆਂ ਫਿਰਦੀਆਂ ਮਾਂ...।"

"ਉਹ ਤਾਂ ਗੁਜ਼ਰ ਲਿਆ ਪਿਛਲੇ ਵੀਰਵਾਰ ਨੂੰ...।"

ਬੇਅੰਤ ਸਿੰਘ ਇਸ ਭੇਦਭਰੀ ਮੌਤ ਦੇ ਜਬਾਬ ਵਿਚ ਹੋਰ ਅੱਗੇ ਆਇਆ। (ਉਂਝ ਉਹ ਸਮਝਦਾ ਸੀ ਕਿ ਜਗਤੇ ਦਾ ਇਸ ਤਰ੍ਹਾਂ ਚੁੱਪ ਚੁਪੀਤੇ ਪਿੰਡ ਵਿਚੋਂ ਚਲੇ ਜਾਣ ਨਾਲੋਂ ਭਲਾਂ ਹੋਰ ਕੀ ਵੱਡਾ ਅਪਮਾਨ ਹੋ ਸਕਦਾ ਸੀ ?

"ਮਾਹਟਰ ਮਾਰ ਜਾਂਦਾ ਗੇੜਾ...।"

"ਕਾਹਨੂੰ ... ਕਿੱਥੇ... ਕਦੇ ਕਦੇ...।" ਉਹਨੇ ਇਕੱਠੇ ਹੀ ਕਈ ਵਾਕ ਸ਼ੁਰੂ ਕਰਨ ਦੀ ਕੋਸ਼ਿਸ਼ ਕੀਤੀ ਸੀ, ਪਰ ਕਿਸੇ ਨੂੰ ਵੀ ਪੂਰਾ ਨਾ ਕਰ ਸਕਿਆ।

"ਆਹੋ ਭਾਈ ਆਉਣਾ ਵੀ ਕਾਹਨੂੰ...।"

"ਓ... ਹਾਲੇ ਮੈਂ ਤਾਂ ਨੀ ਮਰਿਆ... ਉਹਦਾ ਬਾਪ...।"

ਇਸ ਵਾਰਤਾਲਾਪ ਦਾ ਸਿਰਾ ਫੜਦਾ-ਫੜਦਾ ਆਖਰ ਬਿਸਾਵਾ ਬੋਲ ਹੀ ਪਿਆ। ਉਹਨੇ ਇਸ ਵਾਰੀ ਬਲਦ ਵੱਲ ਇਸ਼ਾਰਾ ਨਹੀਂ ਸੀ ਕੀਤਾ।

"ਭਾਈ ਕਰੋ ਈਹਦਾ ਵੀ ਕੋਈ ਢਾਣਸ...।"

ਅੰਦਰੋਂ ਪੂਰੋ ਬੁੜੀ ਬਲਦ ਦਾ ਪੁਰਾਣਾ ਝੁੱਲ ਚੁੱਕੀਂ ਪੈਰਾਂ ਭਾਰ ਵੇਹੜੇ ਵੱਲ ਘਿਸਰਦੀ ਆ ਰਹੀ ਸੀ। ਬੁੱਢੇ ਨੇ ਹੌਲੀ-ਹੌਲੀ ਦੋ ਕਦਮ ਪੁੱਟੇ ਤੇ ਬਿਨਾਂ ਕੁਝ ਕਹੇ ਉਹਤੋਂ ਝੁੱਲ ਫੜ ਲਿਆ।

"ਗੋਕਾ ਏ... ਮੂੰਹ ਚੜ੍ਹਦੀ ਕੰਨ੍ਹੀ ਨੂੰ ਰੱਖਿਓ...।" ਬੁੱਢੀ ਨੇ ਬੁੱਝੀ ਹੋਈ ਜੋਤ ਵਾਲੀਆਂ ਲਾਲ ਅੱਖਾਂ ਪਾੜ ਕੇ ਕੁਝ ਅੰਦਾਜ਼ਾ ਲਾਉਣਾ ਚਾਹਿਆ।

"ਅੰਮਾਂ ਪੂਰੋ ਰਾਜ਼ੀ ਏ...।"

"ਕੌਣ... ਭਾਈ ਬੇਅੰਤ ਸਿਉਂ ?"

"ਹਾਂ...।"

"ਹੋਰ ਕੌਣ-ਕੌਣ ਆਇਆ ਭਾਈ...?"

"ਤੂੰ ਚੁੱਪ ਕਰਕੇ ਬੈਠ ਜਾ ਅੰਦਰ...।" ਬਿਸਾਵੇ ਨੇ ਉਹਦਾ ਮੂੰਹ ਵਾਪਸ ਅੰਦਰਲੀ ਡਿਊਡੀ ਵੱਲ ਮੋੜ ਦਿੱਤਾ। ਬੁੱਢੀ ਕੁੜ-ਕੁੜ ਕਰਦੀ ਵਾਪਸ ਚੁੱਲੇ ਵੱਲ ਚਲ ਪਈ। ਜਿਉਂ ਹੀ ਉਹਨੇ ਚੁੱਲ੍ਹੇ ਦੇ 'ਸੀਤ ਗਰਮ' ਵੱਟਿਆਂ ਦੀ ਛੋਹ ਮਹਿਸੂਸ ਕੀਤੀ, ਗਰਦਨ ਵੇਹੜੇ ਵੱਲ ਮੋੜੀ; ਪਰ ਇੱਧਰੋਂ ਕੋਈ ਆਵਾਜ਼ ਨਾ ਆਉਣ ਕਰਕੇ ਲੰਬਾ ਸਾਹ ਭਰਿਆ 'ਗੋਕਾ....!"

ਜਿਉਂ ਹੀ ਬੇਅੰਤ ਸਿੰਘ ਨੇ ਬਲਦ ਦੀ ਬੂਥੀ ਚੁੱਕੀ, ਇਕ ਵਾਰ ਫਿਰ ਸਭ ਨੇ ਲਾਸ਼ ਟਰਾਲੀ ਉੱਤੇ ਸੁੱਟਣ ਦੀ ਕੋਸ਼ਿਸ਼ ਕੀਤੀ। ਹੱਡੀਆ ਦਾ ਢਾਂਚਾ ਜ਼ਮੀਨ ਤੋਂ ਦੋ ਫੁੱਟ ਉੱਪਰ ਜਾ ਕੇ ਰੁੱਕ ਗਿਆ, ਉਸ ਵੇਲੇ ਅਚਾਨਕ ਅਹਿਸਾਸ ਹੋਇਆ ਕਿ ਸਾਡੀਆਂ ਭੁਜਾਵਾਂ ਤਾਂ ਬਹੁਤ ਪਹਿਲਾਂ ਦੀਆਂ ਜਾ ਚੁੱਕੀਆਂ ਨੇ। ਲਾਸ਼ ਛੜੱਪ ਕਰਕੇ ਥੱਲੇ ਡਿੱਗ ਪਈ। "ਤੁਸੀਂ ਯਾਰ ਜ਼ੋਰ ਤਾਂ ਲਾਉ।" ਬੁੱਢੇ ਨੇ ਅੱਧਰੋਣੀ ਆਵਾਜ਼ ਨਾਲ ਬਲਦ ਦੀ ਪੂਛ ਮਰੋੜ ਕੇ ਪਿਛਲੇ ਪਾਸਿਓ

ਚੁੱਕਣ ਦੀ ਕੋਸ਼ਿਸ਼ ਕੀਤੀ। ਬੇਅੰਤ ਸਿੰਘ ਨੇ ਮਸਾਂ ਹੀ ਢੂਹੀ ਸਿੱਧੀ ਕੀਤੀ। ਸੱਚ ਮੁੱਚ ਹੀ ਕਿੰਨੀ ਨਿਸਲ ਹੋ ਗਈ ਸੀ ਅੰਗਾਂ ਦੀ ਸੰਚਾਰ ਪ੍ਰਣਾਲੀ। ਹਰ ਚੇਹਰਾ ਇਕ ਅਜਿਹਾ ਕੇਂਦਰ ਬਿੰਦੂ ਬਣ ਗਿਆ ਸੀ, ਜਿਸ ਦੁਆਲੇ ਹਾਦਸੇ ਤਾਂ ਸੈਂਕੜੇ ਹੀ ਵਾਪਰਦੇ ਸਨ; ਪਰ ਉਹ ਆਪ ਸਥਿਰ ਕੇਂਦਰ ਬਿੰਦੂ ਦੀ ਭੂਮਿਕਾ ਨਿਭਾ ਰਿਹਾ ਹੁੰਦਾ। ਸਾਹਮਣੇ ਪਿਆਰਾ ਬਲਦ ਦੇ 'ਜਬਾੜੇ' ਵਿਚ ਹੱਥ ਫੇਰਦਾ ਕਿੰਨਾ ਭਿਆਨਕ ਜਾਪ ਰਿਹਾ ਹੈ।

ਬੇਅੰਤ ਸਿੰਘ ਨੇ ਇਕ ਵਾਰ ਫਿਰ ਡਿਊਢੀ ਵੱਲ ਨਜ਼ਰ ਘੁੰਮਾਈ। ਪੈਰਾਂ ਭਾਰ ਘਿਸੜਦੀ ਬੁੱਢੀ ਫਿਰ ਵੇਹੜੇ ਵਿਚ ਆ ਚੁੱਕੀ ਸੀ।

"ਆਹ ਦੇਖੀਂ ਤਾਂ ਖਬਰਨੀ ਈਹਦੀਓ ਨੱਥ ਆ...।" ਬੁੱਢੇ ਨੇ ਇਕ ਵਾਰ ਉਹਦੇ ਵੱਲ ਵੇਖਿਆ, ਪਰ ਨੱਥ ਚੁੱਕਣ ਨਾ ਆਇਆ;

"ਉਹ ਬੱਲੇ! ਭਜੀ ਸਿਆਂ...।" ਬੇਅੰਤ ਸਿੰਘ ਨੇ ਗਲੀ ਵੱਲ ਮੂੰਹ ਕੀਤਾ। ਗਲੀ ਵੱਲ ਮੂੰਹ ਕਰਕੇ ਉਹ ਅੱਜ ਕਾਫੀ ਦੇਰ ਬਾਅਦ ਏਨੀ ਉੱਚੀ ਬੋਲਿਆ ਸੀ। ਭਜੀ ਸਪਰ੍ਹੇ ਵਾਲਾ ਪੰਪ ਚੁੱਕੀ ਵੇਹੜੇ ਵਿਚ ਆਇਆ:

"ਮੈਂ ਤਾਂ ਚਾਚਾ ਫਿਰ ਦਬੁਰਜੀ ਆਲੇ ਫੁੱਫੜ ਗੈਲ ਸਾਂਝ ਕਰ ਲਿਆ... ਮੇਰਾ ਨੀ ਸਰਿਆ ਬੁਆੜੇ ਬਿਨਾਂ...।"

'ਅੱਛਿਆ!... ਬਹੁ ਚੰਗਾ ਕਰਿਆ ਤੈਂ...।" ਇਸ ਤੋਂ ਬਾਅਦ ਉਹਦਾ ਸ਼ਬਦਕੋਸ਼ ਖਤਮ ਹੋ ਗਿਆ।

"ਆਹ ਬਲਦ ਮਰ ਗਿਆ...।" ਫਿਰ ਵੀ ਕੋਈ ਜਵਾਬ ਨਹੀਂ।"

"ਮੈਂ ਕਿਹਾ ਚੱਲ ਜਾਂਦੀ ਵਾਰੀ ਗੋਕੇ ਦੇ ਹੱਥ ਕਰ ਜਮ੍ਹਾਂ...।" ਇਸ ਵਾਰੀ ਵੀ ਕੋਈ ਜਵਾਬ ਨਹੀਂ।

"ਅੱਛਿਆ ਚਾਚਾ ਮੈਂ ਚੱਲਦਾਂ...।" ਪਲਾਂ ਵਿਚ ਹੀ ਉਹ ਭੀੜ ਵਿਚ ਖੁਰ ਗਿਆ।

"ਤਾਇਆ ਆਹ ਤਿਲੋਕਾ ਜਾਂਦਾ... ਈਹਨੂੰ ਮਾਰ ਲੈ ਵਾਜ...।" ਪਿਆਰੇ ਨੇ ਚੁੱਪ ਤੋੜੀ।

"ਮੈਂ ਸਾਲੇ ਨੂੰ ਹੱਥ ਬੀ ਨੀ ਲਾਉਣ ਦੇਂਦਾ...।"

"ਮੈਂ ਲਾਉਂਦਾ ਈ ਨੀ...।" ਹੌਲੀ-ਹੌਲੀ ਉਹ ਆਪਣੇ ਹਿੱਸੇ ਦੀ ਡਿਊਢੀ ਪਾਰ ਕਰਦਾ, ਭੀੜ ਦੀਆਂ ਵਿਰਲਾਂ ਵਿਚ ਫਾਲ੍ਹਾਂ ਦੇਂਦਾ... ਗੁੰਮ ਹੋ ਗਿਆ। ਪਿਆਰੇ ਨੇ ਵੇਹੜੇ ਦੇ ਬਿਲਕੁਲ ਹੀ ਨਾਲ ਵਗਦੀ ਗਲੀ ਦੀ ਭੀੜ ਨੂੰ ਭੁਚੱਕਾ ਦਿੱਤਾ। ਬੇਅੰਤ ਸਿੰਘ ਨੇ ਬੁੱਢੇ ਵੱਲ ਦੋ ਕਦਮ ਪੁੱਟੇ; ਜਿੱਥੇ ਉਹ ਬਲਦ ਦੇ 'ਕੰਨੇ' ਉੱਪਰ ਹੋਏ ਜ਼ਖ਼ਮ ਉਪਰੋਂ ਮੱਖੀਆਂ ਉਡਾਉਣ ਦੀ ਕੋਸ਼ਿਸ਼ ਕਰ ਰਿਹਾ ਸੀ।

ਰੁਪਿੰਦਰ ਹੌਲੀ-ਹੌਲੀ ਟਰੈਕਟਰ ਉੱਪਰੋਂ ਉਤਰਿਆ। ਉਂਝ ਉਹ ਪਹਿਲਾਂ ਵਾਂਗ ਹੀ ਚੁੱਪ-ਚਾਪ ਰਹਿਣਾ ਚਾਹੁੰਦਾ ਸੀ। ਉਹਨੇ ਕਈ ਵਾਰ ਕੋਸ਼ਿਸ਼ ਕੀਤੀ ਕਿ ਇਸ ਤਰ੍ਹਾਂ ਨਾ ਸੋਚਾਂ। ਪਰ ਪਤਾ ਨਹੀਂ ਕਿਉਂ ਉਹਦੀ ਸੋਚ ਇਨ੍ਹਾਂ ਚੇਹਰਿਆਂ ਦੇ ਉਸ ਬਿੰਦੂ 'ਤੇ ਆ ਕੇ ਕਿਉਂ ਰੁੱਕ ਜਾਂਦੀ ਹੈ; ਜਿੱਥੋਂ 'ਮੇਰੀ ਸੰਤਾਨ... ਮੇਰੇ ਖੇਤ... ਮੇਰੇ ਘਰ'... ਜਹੇ ਸ਼ਬਦ ਨਿਕਲਦੇ ਸਨ। ਉਹ ਆਪਣੀਆਂ ਸਮਾਨ ਅੰਤਰ ਅੱਖਾਂ ਵਿਚੋਂ ਉਸ ਬਿੰਦੂ ਦਾ ਕਮਜ਼ੋਰ ਪੱਖ ਵੇਖਕੇ ਦੂਰ ਪਿੰਡ ਉੱਪਰ ਉਭਰਦੇ ਚੇਹਰੇ (ਬਾਪੂ) ਨੂੰ ਕਿਸੇ ਚਣੌਤੀ ਵਿਚ ਪਾਉਣਾ ਚਾਹੁੰਦਾ ਸੀ।

ਕਿੰਨੀ ਵਾਰੀ ਉਹਨੇ ਆਪਣੇ ਆਪ ਨੂੰ ਮਨਾਉਣ ਦੀ ਕੋਸ਼ਿਸ਼ ਕੀਤੀ ਕਿ ਇੱਥੇ ਵੀ ਕਿਤੇ ਹਾਲੇ ਬਾਪੂ ਦਾ ਭੂਤਕਾਲ ਬਾਕੀ ਹੈ। ਪਰ ਉਹ ਹਰ ਵਾਰੀ ਅਸਫਲ ਹੁੰਦਾ ਰਿਹਾ। ਬੇਅੰਤ ਸਿੰਘ ਦਾ ਚੇਹਰਾ ਵੇਖਕੇ ਤਾਂ ਉਹਦੀ ਹੋਰ ਵੀ ਤਸੱਲੀ ਹੁੰਦੀ। ਕੋਲ ਹੀ ਬਿਸਾਵਾ ਟਰਾਲੀ ਵੱਲ ਇਸ਼ਾਰਾ ਕਰਕੇ ਕਹਿ ਰਿਹੈ :

"ਭਾਈ ਕੋਈ ਨੀ ਤਾਂ ਮੰਨਦਾ ਗੋਕੇ ਨੂੰ ਚੱਕਣਾ... ਬਹ ਐਹ ਬਿਚਾਰੇ ਮੁੰਡੇ ਨੈਂ ਮੂੰਹ ਤੇ ਬੋਲ ਨੀ ਨਿਕਲਣ ਦਿੱਤਾ... ਆਏ ਪਤਾ ਲਗਦਾ ਭਾਈ ਖਾਨਦਾਨੀ ਦਾ...।"

ਉਹਨੇ ਗਲੀ ਦੇ ਸਿਰੇ ਉੱਪਰ ਟੋਬੇ ਦੀ ਪਾਲ ਸਾਹਮਣੇ ਵਾਲੀ ਦੇਹਲੀ ਵੱਲ ਵੇਖਿਆ। ਇਹੋ ਜਿਹੇ ਵਕਤ ਉਹਦੇ ਕੋਲ ਹੋਰ ਕੋਈ ਹੀਲਾ ਨਹੀਂ ਸੀ। ਰੋਜ਼ ਸ਼ਾਮ ਨੂੰ ਇਸ ਤਰ੍ਹਾਂ ਹੀ ਜੀਅ ਹੈ? ਕੀ ਉਹ ਵਾਪਸ ਆਉਣ ਵਾਲਾ ਹੈ? ਕਿੰਨੀ ਵਾਰੀ ਜਾਪਦਾ ਹੈ ਕਿ ਉਹ ਚੇਹਰਾ ਮੇਰੇ ਨਾਲ-ਨਾਲ ਚੱਲ ਰਿਹਾ ਹੈ : ਤੇ ਇਕ ਵਿਸ਼ੇਸ਼ ਦੂਰੀ ਤਹਿ ਕਰ ਇਹੋ ਸੁਆਲ ਪੁੱਛਦਾ ਹੈ। 'ਰੋਜ਼ ਰਾਤ ਨੂੰ ਸੁਪਨੇ ਵਿਚ ਕੀ ਤੈਨੂੰ ਵੀ ਬਾਪੂ ਦੀ ਸ਼ਕਲ ਤੋਂ ਬਾਅਦ ਕਿ 'ਬਣਮਾਣਸ' ਦਾ ਚੇਹਰਾ ਦਿੱਸਦਾ ਹੈ।" ਇਹੋ ਜਿਹੇ ਵਕਤ ਉਹ ਦੂਰ ਉਸ ਜਗ੍ਹਾ ਵੱਲ ਨਜ਼ਰ ਦੁੜਾਉਂਦਾ; ਜਿੱਥੇ ਬਾਪੂ ਦਾ ਪਿੰਡ ਤੇ ਉਹਦਾ ਪਿੰਡ ਦੋ ਅਲੱਗ-ਅਲੱਗ ਸਥਾਨ ਨੇ।

ਉਸ ਮੁੰਡੇ ਦੇ ਘਰ ਦੇ ਬਿਲਕੁਲ ਸਾਹਮਣੇ ਇਕ ਜੰਗਾਲਿਆ ਬੋਰਡ ਖੜਾ ਹੈ। ਜਾਪਦਾ ਉਹ ਜਿਉਂਦੇ ਪਿੰਡ ਦੇ ਵਕਤਾਂ ਦਾ ਹੈ। ਉੱਥੋਂ ਲੰਘਦੇ ਵਕਤ ਉਹਨੇ ਕਿੰਨੀ ਵਾਰੀ ਕੋਸ਼ਿਸ਼ ਕੀਤੀ ਕਿ ਉਸ ਵਿਚ ਜਬਤ ਹੋਏ ਅੱਖਰਾਂ ਨੂੰ ਪੜ੍ਹ ਸਕਾਂ। ਹਾਂ ਸੱਚ ਮੁੱਚ ਹੀ ਜਦੋਂ ਆਪਣੀ ਸਨਾਖਤ ਦਾ ਸੁਆਲ ਆਉਂਦਾ ਹੈ; ਉਦੋਂ ਇਸ ਪਿੰਡ ਦਾ ਵਾਤਾਵਰਨ ਕਿੰਨਾ ਓਪਰਾ-ਓਪਰਾ ਜਾਪਣ ਲੱਗ ਪੈਂਦਾ ਹੈ। ਬਿਲਕੁਲ ਉਹਦੇ ਆਪਣੇ ਵਰਗਾ। ਘੱਟੋ-ਘੱਟ ਉਹ ਇਸ ਪਿੰਡ ਨੂੰ ਇਸ ਅੰਦਰ ਫੈਲੇ ਸ਼ੋਰ ਨਾਲੋਂ ਤਾਂ ਛੋਟਾ ਹੁੰਦਾ ਨਹੀਂ ਸੀ ਵੇਖਣਾ ਚਾਹੁੰਦਾ। ਹੁਣ ਉਹਦੇ ਸਾਹਮਣੇ ਮਨਜੀਤ ਦਾ ਸਾਲਮ ਦਾ ਸਾਲਮ ਚੇਹਰਾ ਫਿਰ ਉਹੀ ਸੁਆਲ ਕਰਦਾ ਆ ਰਿਹਾ;

"ਅਸੀਂ ਸੱਭ... ਬੋਲਣੇ ਨੂੰ ਮਰਦੇਂ...।"

ਫਿਰ ਫੌਜੀ ਦੀ ਆਵਾਜ਼ :

"ਸਾਲਿਉ ਜੱਟ ਤਾਂ ਫਿਰ ਵੀ ਹਈਓ...।"

"ਫੌਜੀਆਂ ਤੇਰੇ ਗੈਲ ਤਾਂ ਐਹ ਪਿੰਡ ਆਲੀਓ ਹੋਣੀ ਚਾਹੀਦੀ...।" ਭਜਨ ਦਾ ਮਜ਼ਬੀ ਡ਼ਰਾਇਵਰ ਸਵਰਨ ਕਹਿੰਦਾਂ; ਕਿੰਨੀ ਵਾਰੀ ਜੀਅ ਕਰਦਾ ਹੈ ; ਇਸ ਪਿੰਡ ਦੀ ਧਿਰ ਬਣਕੇ ਖੜ੍ਹ ਜਾਵਾਂ। ਸਵਰਨੇ ਨੂੰ ਮੂੰਹ ਤੋੜਵਾਂ ਜਵਾਬ ਦੇਵਾਂ, ਪਰ ਹਰ ਵਾਰੀ ਇਹ ਸੋਚਕੇ ਚੁੱਪ ਹੁੰਦਾ ਰਿਹਾ ਕਿ ਇਹ ਮੌਕਾ ਤਾਂ ਫਿਰ ਵੀ ਆਉਂਦਾ ਹੀ ਰਵੇਗਾ।

ਗੁਪਿੰਦਰ ਫਿਰ ਵੇਹੜੇ ਵਿਚ ਵਾਪਸ ਆਇਆ। ਬੇਅੰਤ ਸਿੰਘ ਸਹਿੰਦੇ-ਸਹਿੰਦੇ ਕਦਮ ਪੁੱਟਦਾ ਉਹਦੇ ਕੋਲ ਆ ਕੇ ਬੋਲਿਆ। ਕਿੰਨੀ ਦੇਰ ਬਾਅਦ ਕਿਸੇ ਜੱਟ ਦੇ ਮੁੰਡੇ ਨੂੰ ਏਨੀ ਕੋਲ ਤੋਂ ਪੁੱਛਣ ਦਾ ਮੌਕਾ ਮਿਲਿਆ ਸੀ :

"ਭਾਈ ਪਿੰਡ ਕੰਨੀ ਘੁੰਮ ਅਇਆ?"

"ਨਹੀਂ...।" ਇਸ ਸ਼ਬਦ ਦੇ ਉਚਾਰਨ ਤੋਂ ਬਾਅਦ ਉਹਦਾ ਹੋਰ ਅੱਗੇ ਬੋਲਣ ਨੂੰ ਜੀਅ ਹੀ ਨਹੀਂ ਕੀਤਾ। ਉਹਦੇ ਬੇਅੰਤ ਸਿੰਘ ਦੀਆਂ ਅੱਖਾਂ ਦੀ ਚੜ੍ਹਦੀ ਧੀਰੀ ਬੜੀ ਗੌਰ ਨਾਲ

ਵੇਖੀ, ਜਿਸ ਵਿਚ ਵਾਰ-ਵਾਰ ਇਹੋ ਸੁਆਲ ਉਬਲਦੇ ਪਾਣੀ ਵਾਂਗ ਦੱਗ-ਦੱਗ ਕਰ ਰਿਹਾ ਸੀ:

"ਉਏ ਛੋਕਰਿਆ! ਤੂੰ ਹੁਣ ਵੀ ਨੀ ਫਸਲ ਦੇਖਣ ਗਿਆ...।" ਉਹ ਹੌਲੀ-ਹੌਲੀ ਬਿਸਾਵੇ ਵੱਲ ਵਧਿਆ ਤੇ ਕੁਝ ਵਿੱਥ ਤੋਂ ਬਾਅਦ ਰੁਪਿੰਦਰ ਦੇ ਚੇਹਰੇ ਵੱਲ ਘੋਖਵੀਂ ਨਜ਼ਰ ਨਾਲ ਵੇਖਣ ਲੱਗਾ। ਉਹ ਇਸ ਚੇਹਰੇ ਦੀ ਸਹੀ ਸਨਾਖਤ ਕਰਨੀ ਚਾਹੁੰਦਾ ਸੀ ਤਾਂ ਜੋ ਅੱਗੇ ਤੋਂ ਇਸ ਬਾਰੇ ਕੋਈ ਭੁਲੇਖਾ ਨਾ ਪਵੇ।

"ਭਾਈ ਬੁਆਨੂੰ ਸ਼ਹਿਰ ਕਿਹੜਾ ਨੇੜੇ ਪੈਂਦਾ...?" ਉਸਨੇ ਉਸੇ ਵਿੱਥ ਤੇ ਖੜਕੇ ਪੁੱਛਿਆ। ਰੁਪਿੰਦਰ ਕਿਸੇ ਵੀ ਕੀਮਤ ਤੇ ਇਸ ਸੁਆਲ ਦਾ ਉੱਤਰ ਨਹੀਂ ਸੀ ਦੇਣਾ ਚਾਹੁੰਦਾ। ਉਹਨੇ ਜਾਣ ਬੁੱਝ ਕੇ ਗਰਦਨ ਟੋਭੇ ਵੱਲ ਘੁੰਮਾਈ। ਕਿੰਨਾ ਨੇੜੇ ਜਾਪਦਾ ਸੀ ਉਹ 'ਚੇਹਰਾ' ਜਿਸਨੂੰ ਉਹਨੇ ਕਦੇ ਨਹੀਂ ਸੀ ਵੇਖਿਆ; ਸਿਰਫ਼ ਉਹਦੀਆਂ ਕਹੀਆਂ ਗੱਲਾਂ ਹੀ ਸੁਣੀਆਂ ਸਨ।

ਅੰਦਰੋਂ ਪੈਰਾਂ ਭਾਰ ਘਿਸਰਦੀ ਬੁੱਢੀ ਫਿਰ ਆ ਪਹੁੰਚੀ। ਇਸ ਵਾਰੀ ਉਹ ਵੇਹੜੇ ਦੇ ਵਿਚਕਾਰ ਆ ਕੇ ਹੀ ਬੋਲੀ:

"ਆਹ ਦੇਖਿਓ ਤਾਂ ਬਲਦ ਦੀਓ ਟੱਲੀ ਐ... ਐਹ ਵੀ ਲੇ ਜੀਂ...।"

ਬੁੱਢਾ ਕਾਹਲੀ-ਕਾਹਲੀ ਟਰਾਲੀ ਵਿਚੋਂ ਉਤਰਿਆ :

"ਕੋਈ ਚੀਜ਼ ਛੱਡੂੰਗੀ ਵੀ...।"

ਉਹਦੀ ਟੱਲ ਅਣਸੁਣੀ ਕਰ ਬੁੱਢੀ ਫਿਰ ਵਾਪਸ ਡਿਊਢੀ ਵੱਲ ਘਿਸਰਨ ਲੱਗੀ। ਬੁੱਢੇ ਨੇ ਥੱਲੇ ਪਿਆ ਛੈਂਟਾ ਬਲਦ ਦੇ 'ਕੰਨੇ' ਕੋਲ ਰੱਖਦੇ ਹੋਏ; ਉੱਪਰ ਅਸਮਾਨ ਵੱਲ ਵੇਖਿਆ। ਅੱਜ ਦਾ ਦਿਨ ਬਲਦ ਦੇ ਆਖਰੀ ਹਾਉਂਕੇ ਨਾਲ ਹੀ ਖਤਮ ਹੋਵੇਗਾ।

***

# ਕਾਂਡ ਚੌਦਵਾਂ

ਟੋਭੇ ਉੱਪਰ ਤੀਜੇ ਪਹਿਰ ਦੀ ਧੁੱਪ ਪੈ ਰਹੀ ਹੈ। ਕੁਝ ਸਿਰਕੇ ਰੰਗੇ ਚੇਹਰੇ 'ਗਾਦ' ਦੇ ਪਰੌਠੇ ਬਣਾ ਉੱਪਰਲੀ ਪਾਲ ਤੇ ਖੇਡ ਰਹੇ ਨੇ। ਇੱਥੋਂ ਹੀ ਪਿੰਡ ਦੀ ਇਕ ਹੋਰ ਬਸਤੀ ਸ਼ੁਰੂ ਹੋ ਜਾਂਦੀ ਹੈ, ਝੌਂਪੜੀਆਂ ਦੀਆਂ ਬੇਤਰਤੀਬ ਕਤਾਰਾਂ...। ਟੋਭੇ ਦੀ ਛਿਪਦੀ ਪਾਲ ਵਲੋਂ ਅੱਜ ਕਿੰਨੇ ਦਿਨਾਂ ਬਾਅਦ ਲੰਗੜੀ ਗਾਂ ਲੰਗ ਮਾਰਦੀ ਪਾਣੀ ਪੀਣ ਲਈ ਇੱਧਰ ਵਲ ਆ ਰਹੀ ਹੈ। ਝੌਂਪੜੀਆਂ ਵਿਚੋਂ ਲੱਕ ਘੁੱਟਿਆ ਕੁੱਤਾ ਤੇਜ਼ੀ ਨਾਲ ਭੌਂ ਭੌਂ ਕਰਦਾ ਆਇਆ ਤੇ ਗਾਂ ਵਿਚਕਾਰਲੀ ਗਲੀ ਵੱਲ ਫਿਰ ਵਾਪਸ ਮੁੜ ਪਈ। ਕੁੱਤਾ ਦੱਖਣ ਦੀ ਪਾਲ ਉੱਤੇ ਮੀਟ ਦੇ ਖੋਖਿਆ ਵੱਲ ਚੱਲ ਪਿਆ : ਜਿੱਥੇ ਕਿੰਨੀ ਦੇਰ ਤੋਂ ਇਕ ਬੱਕਰਾ ਨਿੱਛਾਂ ਮਾਰ ਰਿਹੈ ਹੈ। ਕੁੱਤੇ ਨੇ ਆਪਣੇ ਰੋਜ਼ ਦੇ ਤਜਰਬੇ ਤੋਂ ਉੱਪਰ ਵੱਲ ਮੂੰਹ ਚੁੱਕ ਕੇ ਅੰਦਾਜ਼ਾ ਲਾਇਆ, ਹਾਂ... ਸ਼ਾਇਦ ਸੂਰਜ ਛਿਪਣ ਦੇ ਨੇੜੇ ਤੇੜੇ ਉਹਦੀਆਂ ਆਂਦਰਾਂ ਮਿਲ ਹੀ ਜਾਣਗੀਆਂ।

ਪਾਲ ਦੇ ਕੰਢੇ ਖੜੀ ਟਾਹਲੀ ਤੇ ਇਕ ਅਜਨਬੀ ਜਿਹਾ ਪੰਛੀ ਚੁੱਪ ਚਾਪ ਬੈਠਾ ਹੈ। ਪਿਆਰੇ ਨੇ ਦੋ ਕਦਮ ਹੋਰ ਉਸ ਦੀਆਂ ਨੰਗੀਆਂ ਜੜਾਂ ਵੱਲ ਪੁੱਟੇ। ਧੁੱਪ ਲਾਗ ਲੈਣ ਆਈ ਤੀਵੀਂ ਵਾਂਗ ਹੌਲੀ ਹੌਲੀ ਖਿਸਕਦੀ ਪਰਲੀ ਪਾਲ ਤੇ ਜਾ ਬੈਠੀ ਹੈ। ਪਿਆਰੇ ਨੇ ਪਿਛੇ ਗਲੀ ਵੱਲ ਵੇਖਿਆ। ਬੇਅੰਤ ਸਿੰਘ ਤੇਜ਼ੀ ਨਾਲ ਪਾਖਰ ਵਾਲੀ ਗਲੀ ਵਿਚੋਂ ਇਧਰ ਵੱਲ ਆ ਰਿਹਾ ਹੈ। ਉਹਨੇ ਮੂੰਹ ਵਿਚ ਪਾਖਰ ਕਿਹਾ ; ਕਿਉਂਕਿ ਗਲੀਆਂ ਦੇ ਨਾਂ ਹੁਣ ਤਬਦੀਲ ਹੋ ਚੁੱਕੇ ਸਨ। ਪਰ ਇਹੋ ਜਹੀ ਉਡੀਕ ਜਦੋਂ ਬੰਦੇ ਦਾ ਪਤਾ ਨਾ ਹੋਵੇ; ਕਿਸ ਵੱਲ ਆ ਰਿਹਾ, ਉਹਨੂੰ ਪੂਰਾ ਪਿੰਡ ਵੱਖੀ ਭਾਰ ਹੋਇਆ ਜਾਪਦਾ। ਫਿਰ ਉਹੀ ਕੁਝ ਹੋਇਆ। ਬਿਸਾਵੇ ਬੁੱਢੇ ਨੇ ਅਚਾਨਕ ਹੀ ਨਿਕਲ ਉਹਨੂੰ ਐਨ ਆਪਣੇ ਘਰ ਅੱਗੇ ਰੋਕ ਲਿਆ। ਉਹਦੇ ਮੂੰਹ ਦਾ ਹਿੱਲਣਾ ਤੇ ਅਜੀਬ ਅਜੀਬ ਕਿਸਮ ਦੇ ਇਸ਼ਾਰੇ ਉਹਨੂੰ ਏਦਾਂ ਜਾਪੇ: ਜਿਵੇਂ ਗੜ੍ਹੇ ਪੈਣ ਤੋਂ ਬਾਅਦ ਕੋਈ ਘਰ ਆ ਕੇ ਬੁੱਢੀ ਮਾਂ ਨੂੰ ਕਾਹਲੀ-ਕਾਹਲੀ ਗੜਿਆਂ ਵਾਲੇ ਖੇਤ ਦਾ ਦ੍ਰਿਸ਼ ਚਿੱਤਰ ਰਿਹਾ ਹੋਵੇ। ਹੁਣ ਪਿੱਛੋਂ ਦਲੀਪ ਵੀ ਉਹਨਾਂ ਕੋਲ ਆ ਖੜਿਆ ਹੈ। ਬੁੱਢਾ ਉਹਦੇ ਕੋਲ ਆਉਣ ਤੋਂ ਬਾਅਦ ਦੁਬਾਰਾ ਫਿਰ ਉਸ ਥਾਂ ਵੱਲ ਇਸ਼ਾਰਾ ਕਰ ਰਿਹਾ ; ਜਿਥੋਂ ਅੱਜ ਬਲਦ ਚੁੱਕਿਆ ਸੀ। ਚੜ੍ਹਦੀ ਵਾਲੀ ਗਲੀ ਤੋਂ ਬਾਜ਼ਾਰ ਵੱਲ ਇਕ ਰੇਹ ਦੀ ਟਰਾਲੀ ਬੂਥੋਬੂਥ ਭਰੀ, ਕੋਈ ਆਪਣੇ ਦੂਜੇ ਬੰਨੇ ਵੱਲ ਲਿਜਾ ਰਿਹਾ। ਟਰਾਲੀ ਭੀੜ ਵਿਚੋਂ ਹੌਲੀ ਲੰਘ ਰਹੀ ਹੈ। ਹੁਣ ਉਹ ਤਿੰਨੇ ਚੁੱਪ ਚਾਪ ਸਾਹਮਣੇ ਭੀੜ ਵਿਚ ਖੜੇ ਉਸ ਚੇਹਰੇ ਵੱਲ ਵੇਖ ਰਹੇ ਸਨ; ਜਿਸ ਨੇ ਰੇਹ ਦੇ ਮੁਸ਼ਕ ਤੋਂ ਹਾਲੇ ਤੱਕ ਆਪਣੇ ਨੱਕ ਉੱਪਰੋਂ ਕੱਪੜਾ ਨਹੀਂ ਸੀ ਚੁੱਕਿਆ। ਪਿਆਰੇ ਨੂੰ ਉੱਥੇ ਜਾ ਕੇ ਉਦੋਂ ਪਤਾ ਲੱਗਾ ਜਦੋਂ ਇਹ ਵਾਕ ਖਤਮ ਹੋਣ ਬਾਅਦ ਚੁੱਪ ਵਰਤ ਗਈ ਸੀ :

"ਭਾਈ ਇਹ ਤਾਂ ਖੇਤਾਂ ਦੀ ਚੌਰਾਸੀਵੀਂ ਜੂਨ ਆ...।"

ਪਿਆਰੇ ਨੇ ਇਕ ਵਾਰ ਫਿਰ ਗਲੀ ਵੱਲ ਵੇਖਿਆ, ਜਿਥੇ ਨਾ ਤਾਂ ਉਹ ਚੇਹਰਾ ਸੀ ਤੇ

ਨਾ ਰੇਹ ਵਾਲੀ ਟਰਾਲੀ। ਸਿਰਫ ਉਹਦੇ ਉੱਪਰੋਂ ਫੁੜਕ ਕੇ ਗਿਰੇ ਰੇਹ ਦੇ ਕੁਝ ਢੇਲੇ ਸਨ; ਜਿਹੜੇ ਹੌਲੀ-ਹੌਲੀ ਭੀੜ ਦੇ ਪੈਰਾਂ ਹੇਠ ਦਰੜ੍ਹੇ ਜਾ ਰਹੇ ਸਨ। ਬੇਅੰਤ ਸਿੰਘ ਕੁਝ ਕਹਿਣ ਲਈ ਅੱਗੇ ਆਇਆ ; ਪਰ ਪਿਆਰੇ ਵੱਲ ਵੇਖ ਕੇ ਚੁੱਪ ਹੋ ਗਿਆ। ਬੁੱਢਾ ਇਕ ਵਾਰ ਫੇਰ ਬਲਦ ਦੇ ਭੂਤਕਾਲ ਬਾਰੇ ਗੱਲ ਛੇੜਣੀ ਚਾਹੁੰਦਾ ਸੀ। ਉਹ ਵੀ ਤਿਲੋਕੇ ਨੂੰ ਆਉਂਦਾ ਵੇਖ ਕੇ ਆਪਣੇ ਸਾਰੇ ਮਨ ਪਸੰਦ ਵਿਸ਼ੇਸ਼ਣ 'ਸੜਾਕ' ਗਿਆ। ਉਂਝ ਵੀ ਉਹਨੂੰ ਇਹ ਸਭ ਕੁਝ ਏਦਾਂ ਜਾਪਿਆ ਸੀ ਜਿਵੇਂ 'ਕਣ' ਵਾਲਾ ਗੁੜ ਵੇਖ ਕੇ ਮੂੰਹ ਵਿਚ ਪਾਈਏ; ਪਰ ਉਹ ਅੰਦਰ ਜਾ ਕੇ ਸੀਰੇ ਵਾਂਗ ਜਾੜ੍ਹਾਂ ਹੀ ਨਾ ਛੱਡੇ। ਉਂਝ ਵੀ ਉਹ ਇਸ ਵਕਤ ਪਿੰਡ ਦੇ ਭੂਤਕਾਲ ਦਾ ਪ੍ਰਤੀਨਿਧ ਹੋਣ ਦੇ ਨਾਤੇ ਕਿਸੇ ਵੀ ਕੀਮਤ ਤੇ ਅਜਿਹਾ ਕੁਝ ਵੀ ਨਹੀਂ ਸੀ ਬੋਲਣਾ ਚਾਹੁੰਦਾ ਜਿਸ ਨਾਲ ਉਹਦੇ ਜਿੰਮੇ ਪਈ 'ਜ਼ਿੰਮੇਵਾਰੀ' ਨਾਲ ਖੜਾ ਹੋਰ ਹੀ ਬੰਦਾ ਸਾਂਭ ਲਵੇ। "ਆਓ ਟੋਭੇ ਦੀ ਪਾਲ ਪਰ ਬੈਠੀਏ...।" ਏਨਾਂ ਕਹਿ ਬਿਸਾਵੇ ਨੇ ਉੱਧਰ ਵੱਲ ਕਦਮ ਪੁੱਟੇ। "ਹਾਂ... ਟਾਹਲੀ ਥੱਲੇ ਬੈਠਦੇ...।" ਬੇਅੰਤ ਸਿੰਘ ਇਸ ਵਾਕ ਸਮੇਤ ਉਹਦੇ ਨਾਲ ਹੀ ਜਾ ਮਿਲਿਆ। "ਬਈ ਇਹ ਟੋਭੇ ਦਾ 'ਪੱਤਣ' ਬਹੂ ਕੰਮ ਦਾ ਤਾਂ... ਕਦੇ ਸੁੱਕਦਾ ਈ ਨਾ...।" ਕੁਝ ਪਿਛੇ ਰਹਿੰਦਾ ਪਿਆਰਾ ਬੋਲਿਆ। ਕੁਝ ਪਲਾਂ ਲਈ ਉਹਨਾਂ ਆਪਣੇ ਨਾਲ ਇਕ ਮਹੌਲ ਤੋਰ ਲਿਆ ਸੀ।

ਬੈਠਦੀ ਸਾਰ ਹੀ ਬਿਸਾਵੇ ਨੇ ਲੰਬਾ ਸਾਹ ਲਿਆ, "ਹੋਰ ਕੁਦਰਤ ਦੀਆਂ ਕਾਰਸਤਾਨੀਆਂ...।" ਕੁਝ ਦੇਰ ਲਈ ਬੁੱਢੇ ਨੇ ਫਿਰ ਉਹਨਾਂ ਨੂੰ ਸਮਾਂ ਦਿੱਤਾ, ਤਾਂ ਜੋ ਜੇ ਕੋਈ ਕੁਝ ਕਹਿਣਾ ਚਾਹੁੰਦਾ ਕਹਿ ਸਕੇ। ਕੋਈ ਵੀ ਆਪਣੇ ਵਿਚਾਰਾਂ ਨੂੰ ਸੰਗ੍ਰਹਿ ਨਾ ਕਰ ਸਕਿਆ। ਉਹਨੇ ਬੇਅੰਤ ਸਿੰਘ ਵੱਲ ਵੇਖਿਆ, ਜਿਹੜਾ ਪਾਖਰ ਦੀ ਭੀੜੀ ਗਲੀ ਵੱਲ ਵੇਖ ਰਿਹਾ ਸੀ। ਗਲੀ ਵਿਚੋਂ ਕੋਈ ਇਧਰ ਆਉਂਦਾ ਇਸ ਤਰ੍ਹਾਂ ਚੱਲ ਰਿਹਾ ਸੀ ਜਿਵੇਂ ਆਪਣੀਆਂ ਅਰਕਾਂ ਤੋਂ ਲੈ ਕੇ ਆਪਣੀ ਕਮਰ ਦੀ ਉਚਾਈ ਦਾ ਜਾਇਜ਼ਾ ਲੈਂਦਾ ਆ ਰਿਹਾ ਹੋਵੇ। ਬੇਅੰਤ ਸਿੰਘ ਬਿਸਾਵੇ ਵੱਲ ਘੁੰਮਿਆ; ਪਰ ਉਹਦੀ ਜ਼ਬਾਨ ਨਹੀਂ ਸੀ ਰਹੀ।

"ਅੱਛਿਆ ਕਿਥੇ ਕਹ ਦੱਬਿਆ ਫਿਰ...।"

"ਉਰਾਂ ਤਾਂ ਕੋਈ ਜਗ੍ਹਾ ਨੀ ਤੀ... ਬੰਨੇ ਤੇ ਪਾਰ ਏ ਜਾਣਾ ਪਿਆ।"

"ਚੱਲ ਠਿਕਾਣੇ ਲੱਗ ਗਿਆ...।" ਗੱਲ ਰੁਕਦੀ ਵੇਖ ਦਲੀਪ ਬੋਲਿਆ। ਹੌਲੀ ਹੌਲੀ ਬੁੱਢੇ ਦੀਆਂ ਅੱਖਾਂ ਦਲੀਪ ਉੱਪਰ ਤਣੀਆਂ।

"ਆਏ ਤਾਂ ਉੱਥੇ ਕਹ ਤੱਕ ਆਪਣਾ ਬੰਨਾ ਢੁਕ ਏ ਜਾਂਦਾ...।"

ਬੇਅੰਤ ਨੇ ਸਹਿਜੇ ਸਹਿਜੇ ਮੂੰਹ ਖੋਲਿਆ ; ਅੱਖਾਂ ਡਬਡਬਾਈਆਂ...। ਬਿਸਾਵੇ ਨੂੰ ਲਫਜਾਂ ਦਾ ਇਸ ਤਰ੍ਹਾਂ ਦਾ ਇੰਤਜ਼ਾਰ ਬੜਾ ਹੀ ਔਖਾ ਜਾਪਿਆ। ਪਰ ਫਿਰ ਵੀ ਉਹਦਾ ਵਿਸ਼ਵਾਸ ਸੀ ਕਿ ਉਹ ਸ਼ਬਦ 'ਬੰਨਾ' ਨਾਲ ਜ਼ਰੂਰ ਇਨਸਾਫ ਕਰੇਗਾ। ਉਂਝ ਵੀ ਉਹਨੂੰ ਡਰ ਸੀ ਕਿ ਗੱਲ ਕਿਤੇ ਇਹਦੇ ਨੇੜੇ ਤੇੜੇ ਨਾ ਖਤਮ ਹੋ ਜਾਵੇ, ਜਿਹੜੀ ਅਚਾਨਕ ਹੀ ਫਿਰ ਸੁਲਗ ਸਕਦੀ ਹੈ। ਫਿਰ ਬੇਅੰਤ ਸਿੰਘ ਦਾ ਟੁਟਵਾ ਸੁਰ ਸੁਣਾਈ ਦਿੱਤਾ।

"ਟੋਆ ਕਿੰਨਾ ਕੁਹ ਡੂੰਘਾ ਪੱਟਿਆ ਤਾ...।"

"ਚੱਲ ਟੋਏ ਨੂੰ ਕਿਆ।" ਦਲੀਪ ਬੋਲਿਆ।

"ਆਏ ਤਾਂ ਉਹ ਦਬੁਰਜੀ ਆਲੇ ਮੀਤੂ ਨੂੰ ਕਹਿ ਦੰਦਾ... ਪਰ੍ਹਾਂ ਸਰਸੇ ਪਰ ਲਿਜਾਕੇ ਖੱਲ ਤਾਰ ਲੰਦਾ ਬਾਕੀ ਆਪੇ..."

"ਨਾ ਬੀ ਨਾ... ਗੋਕੇ ਨੂੰ ਖੀਰ ਮਾਂ ਬਿਨਾਂ ਖੱਲ੍ਹ ਤੇ ਭੇਜ ਦੰਦਾ... ਨਾਲੇ ਐਨੀ ਬਾਹੀ ਉਹ ਖੱਲ੍ਹ...।" ਬੁੱਢਾ ਹੁਣ ਦੋਵਾਂ ਚੇਹਰਿਆਂ ਨੂੰ ਇਕੋ ਵਕਤ ਵੇਖਣਾ ਚਾਹੁੰਦਾ ਸੀ।

ਸੰਝ ਦਾ ਸੂਰਜ ਹੋਰ ਨੀਵਾਂ ਹੋ ਗਿਆ ਹੈ। ਖੱਟੇ ਪੀਲੇ ਪਾਣੀ ਉੱਪਰ ਤੈਰਦੀ ਹਰਿਆਈ ਕਦੇ ਕਦੇ ਬਿਨਾਂ ਧਰਾਤਲ ਤੋਂ ਖੇਤਾਂ ਦਾ ਭੁਲੇਖਾ ਪਾਉਂਦੀ ਹੈ...। ਬਾਜ਼ਾਰ ਵਿਚੋਂ ਆਉਂਦੇ ਪਾਣੀ ਦੀ ਛਰਰ...ਛਰਰ ਦੀ ਆਵਾਜ਼ ਲਗਾਤਾਰ ਟੋਭੇ ਵਿਚ ਡਿੱਗ ਰਹੀ ਹੈ। ਉਹ ਕੁਝ ਦੂਰੀ ਤੱਕ ਆਪਣੀ ਗੂੜੀ ਮੈਲ ਪ੍ਰਗਟਾਉਂਦੀ ਤੇ ਫਿਰ ਟੋਭੇ ਦੇ ਪਾਣੀ ਵਿਚ ਸਮਾ ਜਾਂਦੀ। ਬੇਅੰਤ ਸਿੰਘ ਨੇ ਚੁਫੇਰੇ ਪਾਲਾ ਤੇ ਬਣੇ ਨਵੇਂ ਆਕਾਰਾਂ ਤੋਂ ਅੱਖਾਂ ਨੀਵੀਆਂ ਕਰ, ਟੋਭੇ ਦੇ ਵਿਚਕਾਰ ਨਿਗਾ ਕੀਤੀ। ਇਕ ਵਾਰ ਮੱਝਾਂ ਦੇ ਝੁੰਡ ਦਾ ਝਾਉਲਾ ਜਿਹਾ ਪਿਆ ਤੇ ਗੁਆਚ ਗਿਆ। ਇਕ ਵਾਰ ਫਿਰ ਉਸੇ ਜਗ੍ਹਾ ਨਜ਼ਰ ਤਾਣੀ: ਜਿੱਥੇ ਭੂਤਕਾਲ ਦੇ ਕੁੱਝ ਸਾਹਾਂ ਨੂੰ ਹੱਥੂ ਛਿੜਿਆ ਹੋਇਆ ਸੀ।

ਹੁਣ ਉੱਥੇ ਕਦੇ ਕਦੇ ਕੋਈ ਕੱਛੂ ਆਪਣੀ ਸਿਰੀ ਕੱਢਦਾ ਤੇ ਡਬੋ ਲੈਂਦਾ। ਉਹਨੇ ਦੂਜੇ ਬੰਨੇ ਨਿਗਾਹ ਘੁੰਮਾਈ, ਜਿੱਥੋਂ ਉਹ ਅਕਸਰ ਮੱਝਾਂ ਕੱਢਣ ਲਈ ਗੀਟੇ ਚੁੱਕਦਾ ਹੁੰਦਾ ਸੀ। ਦ੍ਰਿਸ਼ਾਂ ਦਾ ਇਕ ਝੁਰਮਟ ਜਿਹਾ ਮਚ ਗਿਆ। "ਪਾਖਰ ਬਲਦਾਂ ਨੂੰ ਲਈ ਆ ਰਿਹਾ। ਪਿਪਲ ਤੇ ਨਿਆਣੇ ਪੀਂਘ ਪਲਾਂਘੜ੍ਹਾ ਖੇਡ ਰਹੇ ਨੇ। ਨਰੈਣੇ ਦੀ ਆਹਰਨ ਤੇ 'ਠੱਕ ਠੱਕ' ਦੀ ਆਵਾਜ਼ ਆ ਰਹੀ ਹੈ। ਕਿਸੇ ਮੱਝ ਨੇ ਜ਼ੋਰ ਦੀ ਕਬਰਲ ਲਈ, .... ਟੋਭੇ ਦਾ ਪਾਣੀ ਛੱਲਾਂ ਮਾਰਦਾ ਬਾਹਰ ਕੰਢਿਆਂ ਵੱਲ ਵੱਧ ਰਿਹਾ ਹੈ। ਜੇਠ ਦਾ ਤਪਦਾ ਦੁਪਹਿਰਾ...। ਕਾਟੂੰ ਤਖਾਣ ਧੋਤੀ ਚੁੱਕ ਗੁੱਚੀਆਂ ਮਾਰ ਰਿਹਾ, 'ਸ਼ਾਸਤਰਾਂ' ਮਾਂ ਊਈਂ ਤਾਂ ਨੀ ਲਿਖਿਆ ਨਾਉਣਾ ਖੁੱਲੇ ਪਾਣੀ ਦਾ..." ਛੋਟਾ ਪੋਤਾ ਨਾਉਣ ਦੇ ਬਹਾਨੇ ਮੱਝਾ ਕੱਢਣ ਲਈ ਕਹਿ ਰਿਹਾ ਹੈ। ਘੁੱਲੇ ਬੁੜੇ ਨੇ ਆਪਣੀ ਭੇੜੂ ਮੈਸ ਟੋਭੇ ਦੇ ਬਾਹਰ ਹੀ ਰੋਕ ਲਈ ਹੈ।

"ਹੁਣ ਨੀ ਪਾਣੀ ਡੰਗਰਾਂ ਜੋਗਾ ਰਿਹੇ।"

"ਹਾਂ... ਗੈਲੇ ਗੰਦੇ ਪਾਣੀ ਮਾਂ ਤਾਂ ਜੋਕਾਂ ਈ ਬਹੁ ਹੋ ਜਾਂਦੀਆਂ...।" ਉਹਨੇ ਗਰਦਨ ਟੋਭੇ ਵੱਲ ਚੁੱਕੀ। ਕਿੰਨੇ ਹੀ ਬੀਤੇ ਦ੍ਰਿਸ਼ਾਂ ਦਾ ਹਾੜ ਬੋਲ ਰਿਹਾ ਸੀ। ਦਿਨ ਛਿਪਦਾ ਤਾਂ ਉਹਨੇ ਟੋਭੇ ਉੱਪਰ ਪਤਾ ਨਹੀਂ ਕਿੰਨੀ ਕੁ ਵਾਰੀ ਵੇਖਿਆ ਸੀ; ਪਰ ਸੂਰਜ ਡੁੱਬਦਾ ਅੱਜ ਪਹਿਲੀ ਵਾਰ ਵੇਖ ਰਿਹਾ ਸੀ।

ਸਾਹਮਣੇ ਸਹਿਕਦਾ ਟੋਭਾ ਹੈ। ਡਿੱਗਦੀਆਂ ਹੋਈਆਂ ਪਾਲਾਂ ਨੇ। ਡੁੱਬਦਾ ਹੋਇਆ ਸੂਰਜ ਹੈ। ਮਸ਼ਕੇਰਾਂ ਵਰਗੀਆਂ ਗਲੀਆਂ 'ਚੋਂ ਲੰਗੜਾਉਂਦੇ, ਬਾਹਰ ਨਿਕਲਦੇ ਪਰਛਾਵੇਂ ਨੇ... 'ਤੇ ਪੁਰਾਣੇ ਅੱਟਣ ਵਰਗਾ ਟਾਹਲੀ ਦਾ ਚੌਂਤਰਾ ਹੈ... ਬੁੱਢੀ ਦੇ ਝਾਟੇ ਵਾਂਗ ਨੰਗੀਆਂ ਜੜ੍ਹਾਂ ਖਿਲਾਰੀ ਬੌਂਦਲੀ ਜਿਹੀ ਤ੍ਰਿਵੈਣੀ ਹੈ।

ਕਦੇ ਕਦੇ ਦੱਖਣ ਵਲੋਂ ਹਵਾ ਦੇ ਬੁੱਲਾ ਆਉਂਦਾ... ਲਹਿਰਾਂ ਤਰਦੀਆਂ ਨੇ ਪਰ ਪਾਣੀ ਭਾਰਾ ਹੋਣ ਕਰਕੇ ਲਹਿਰਾਂ ਨਾਲ ਲਹਿਰ ਨਹੀਂ ਮਿਲਦੀ; ਕੁਝ ਕੁ ਵਿੱਥ ਤੇ ਜਾ ਕੇ ਲਹਿਰਾਂ ਆਪਣੇ ਹੀ ਧਰਾਤਲ ਵਿਚ ਸਮ੍ਹਾ ਜਾਂਦੀਆਂ ਨੇ। ਸਾਹਮਣੇ ਵਿਚਾਰਕਲੀ ਵਰਗਦੀ ਗਲੀ ਹੈ। ਪੂਰਬ ਵੱਲ ਟੋਭੇ ਦੇ ਹਾਣ ਦੇ ਘਰ ਨੇ।

"ਓ ਬੱਲੇ ਬਾਰ ਜੀ ਦੀ ਫਤਹਿ...।" ਕਿਸੇ ਨੇ ਮੋਢੇ ਤੋਂ ਹਲ ਉਤਾਰ; ਉੱਚੀ ਹਾਕ ਮਾਰੀ। ਟਾਹਲੀ ਵਾਲੇ ਚੇਹਰਿਆਂ ਨੂੰ ਇਹੋ ਜਿਹੀ ਸ਼ੁਭਾਵਕ ਹਾਕ ਦੀ ਉਮੀਦ ਨਹੀਂ ਸੀ। ਉਨ੍ਹਾਂ ਕੁਝ ਦੇਰ ਇਹਦੀ ਗੂੰਜ ਸੁਣੀ।

"ਓ ਬੱਲੇ ਤੇਜਾ ਸਿਆਂ... ਬੜੇ ਦਿਨਾਂ ਬਾਅਦ ਦਰਸ਼ਣ ਦਿੱਤੇ।" ਬਿਸਾਵਾ ਉੱਠ ਕੇ ਅੱਗੇ ਵਧਿਆ। ਪਰ ਉਹ ਟਾਹਲੀ ਦੀਆਂ ਨੰਗੀਆਂ ਜੜ੍ਹਾਂ ਤੋਂ ਥੱਲੇ ਨਾ ਉਤਰਿਆਂ। "ਆਹ ਪੱਬਾ ਜ੍ਹਾ ਕਰਾਉਣਾ ਤਾ ਰਾਸ... ਪਿਛਲਾ ਢੁਡਰਾ ਜਾ ਲੱਗੀ ਜਾਂਦਾ... ਇਨ੍ਹਾਂ ਨਰੈਣੇ ਦੇਆਂ ਦ੍ਹੇ ਪੈਰ ਏ ਨੀ ਲੱਗਦੇ...।"

"ਇਹ ਤਾਂ ਹੁਣ ਹਲ ਪੱਥੇ ਦਾ ਕੰਮ ਏ ਨੀ ਕਰਦੇ...।"

"ਮੈਂ ਤਾਂ ਕੈਹ ਆਇਆ ਫਿਰ... ਮਖਾਂ ਡੱਡੂ ਦੀ ਪਿੱਠ ਪਰ ਤਾਂ ਊਈਂ ਨੀ ਵਾਲ ਜੰਮਦੇ... ਤਖਾਣੋ ਰੈਣਾ ਤਾਂ ਕਮੀਣ ਏ ਆ...।"

"ਓ ਬਾਬੇ... ਓ ਬਾਬੇ... ਆ ਜਾ ਹੁਣ...।"

"ਖੜ੍ਹ ਜਾ ਨਿਚਲਾ...।"

"ਪੋਤਾ ਹੋਣਾ...।"

"ਹਾਂ...।"

"ਹੋਰ ਪਿੰਡ ਤਾਂ ਰਾਜੀ ਖੁਸੀ ਏ ਸਭ....।"

"ਬੱਲੇ... ਬਾ... ਅੰਤ ਸਿਆਂ ਤੂੰ ਵੀ ਇੱਥੀ ਬੈਠਾਂ... ਲੁਕਿਆ ਜਾ... ਹੋਰ ਸੁਣਾ ਅੰਮਾਂ ਤਾਂ ਹੈ ਤੁਰਦਿਆਂ ਫਿਰਦਿਆਂ ਮਾਂ....।"

"ਕਣਕ ਚੱਕੀ ਤਾਂ ਨੀ... ਪਰ ਕੱਲ ਤੱਕ ਚੱਲ ਜੂੰਗੀਆਂ ਡਰੰਮੀਆਂ...।"

ਬੇਅੰਤ ਸਿੰਘ ਲਗਾਤਾਰ ਆਪਣੇ ਆਪ ਨੂੰ ਰਾਜ਼ੀ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ ਤੇ ਤੇਜਾ ਸਿੰਘ ਦੀ ਇਸ ਗੱਲ ਨੂੰ ਭੁੱਲਣਾ ਚਾਹੁੰਦਾ ਸੀ ਜਿਸ ਵਿਚ ਉਹਨੇ ਮਾਂ ਦੀ ਰਾਜ਼ੀ ਖੁਸ਼ੀ ਸੁਣ ਤੋਂ ਪਹਿਲਾਂ ਹੀ ਆਪਦੀਆਂ ਫਸਲਾਂ ਦੀ ਰਾਜ਼ੀ ਖੁਸ਼ੀ ਦੱਸਣੀ ਸ਼ੁਰੂ ਕਰ ਦਿੱਤੀ ਸੀ। ਹੁਣ ਜਿਉਂ-ਜਿਉਂ ਤੇਜਾ ਸਿੰਘ ਦੂਰ ਹੁੰਦਾ ਜਾਂਦਾ, ਉਹਨੂੰ ਬੁਲਾਉਣ ਦੀ ਇੱਛਾ ਹਰ ਤੀਬਰ ਹੁੰਦੀ ਜਾਂਦੀ। ਉਹਦੇ ਨਾਲ ਹਾਲੇ ਵੀ ਇਕ ਸਮੂਹ ਚੱਲ ਰਿਹਾ ਸੀ; ਜਿਹੜਾ ਛੇਤੀ ਹੀ ਉਹਦੇ ਨਾਲ ਬੰਨਾਂ ਟੱਪ ਜਾਵੇਗਾ।

ਪਿੰਡ ਦੇ ਅੰਦਰਲੇ ਪਰਛਾਵੇਂ ਹੁਣ ਸੁੰਗੜਨ ਲੱਗੇ। ਹੌਲੀ ਹੌਲੀ ਪਰਛਾਵੇਂ ਸਿਰਾਂ ਉੱਤੇ ਕਾਲੇ ਦੁਪੱਟੇ ਲੜਾਂ ਦੇ ਪੇਚ ਵਧਾਉਂਦੇ ਜਾਂਦੇ। ਇਕ ਲਾਟਰੀ ਵਾਲਾ ਮੋਟੀ ਸੁਰ ਕੱਢਦਾ ਇਕ ਵਾਰ ਉਨ੍ਹਾਂ ਵੱਲ ਵਧਿਆ, 'ਟਿਕਟ ਜੀ' ਤੇ ਫਿਰ ਅੱਗੇ ਲੰਘ ਗਿਆ। ਪਿੱਛੇ ਬੈਠੇ ਬੇਅੰਤ ਸਿੰਘ ਨੂੰ ਇਹ ਆਵਾਜ਼ ਕਿਸੇ 'ਲਾਗੀ' ਦੀ ਜਾਪੀ। ਉਹਨੇ ਤਣੇ ਉਹਲਿਓਂ ਪੁੱਛਣ ਦੀ ਕੋਸ਼ਿਸ਼ ਕੀਤੀ। ਪਰ ਬੁੱਢੇ ਦਾ ਚੇਹਰਾ ਵੇਖ ਕੇ ਉਹਨੇ ਫਿਰ ਢੋਹ ਲਾ ਲਈ। ਕੋਸੀ ਕੋਸੀ ਉੱਡ ਰਹੀ ਹੈ ਟੋਭੇ ਦੀ ਮਸਾਣੀ ਰਾਖ (ਹਵਾ ਚੱਲ ਰਹੀ ਹੈ।) ਉੱਪਰਲੀ ਗਲੀ ਵਿਚੋਂ ਨਰੈਣਾ (ਤਖਾਣ) ਧੁਣਖੀ ਹੋਇਆ ਇਧਰ ਵੱਲ ਆ ਰਿਹਾ ਹੈ। ਹੁਣੇ ਉਹ ਅੱਖਾਂ ਤੇ ਹੱਥ ਰੱਖ ਕੇ ਪਹਿਲਾਂ ਵਾਕ ਬੋਲੇਗਾ : "ਬਈ ਕਿਆ ਦੱਸਾਂ... ਹੁਣ ਨੀ ਅੱਡੇ ਮਾਂ ਪੈਰ ਲੱਗਦੇ... ਸਹੁਰੀ ਰੂਹ

ਜੀਓ ਨੀ ਲੱਗਦੀ... ਗੈਲੇ ਜਦ ਤੱਕ ਪੰਜ-ਸੱਤ ਹੱਲ੍ਹ ਨਾ ਪਏ ਹੋਵੇ... ਇਕ ਅੱਧੀ ਸੁਹਾਗੀ ਦਾ ਲੱਪਾ ਪਿਆ ਹੋਵੇ... ਟਕਾਣੀ ਅੜਗਿੱਟਾ ਜਾ ਨਾ ਕਰੀ ਜਾਵੇ...।

ਇਸ ਤੋਂ ਪਹਿਲਾਂ ਕਿ ਨਰੈਣਾ ਟੋਭੇ ਦੀ ਕੱਚੀ ਪਾਲ ਉੱਤਰ ਕੇ ਉਨ੍ਹਾਂ ਕੋਲ ਪਹੁੰਚੇ। ਬਿਸਾਵੇ ਦੇ ਚੁਬਾਰੇ ਵਿਚੋਂ ਹਿਜੜਿਆਂ ਦੀ ਸ਼ਾਮ ਦੇ ਰਿਆਜ਼ ਦੀ ਆਵਾਜ਼ ਸੁਣਨੀ ਸ਼ੁਰੂ ਹੋਈ। ਉਹ ਪਹਿਲਾ ਅੰਤਰਾਂ ਦਬੀ ਹੋਈ ਆਵਾਜ਼ ਵਿਚ ਕਹਿ ਕੇ, ਫਿਰ ਅਚਾਨਕ ਹੀ ਪੰਚਮ ਸੁਰ ਵਿਚ ਚਲੇ ਜਾਂਦੇ। ਤ੍ਰਿਵੈਣੀ ਹੇਠ ਦੋ ਖਰਸ ਖਾਧੇ ਕੁੱਤੇ ਆਪਣੀ ਅਚਾਨਕ ਮਿਲਣੀ ਤੇ ਝਪਟ ਪਏ। ਕੁਝ ਦੇਰ ਬਾਅਦ ਉਹ ਲੜ ਘੱਟ ਰਹੇ ਸਨ, ਤੇ ਖਾਜ ਜ਼ਿਆਦਾ ਕਰ ਰਹੇ ਸਨ। ਪਰ ਉਨ੍ਹਾਂ ਦੀ ਗੁਰਗਰਾਹਟ ਸੁਣ, ਲੰਗੜੀ ਗਾਂ ਟੋਭੇ ਦੀ ਪਾਲ ਉੱਪਰੋਂ ਫਿਰ ਪਿਆਸੀ ਹੀ ਮੁੜ ਪਈ। ਨਰੈਣਾ ਹੋਰ ਨੇੜੇ ਢੁਕ ਰਿਹਾ ਹੈ।

***

# ਕਾਂਡ ਪੰਦਰ੍ਹਵਾਂ

ਅਸਮਾਨ ਵਿਚ ਇਕ 'ਫੰਗ' ਪਤਾ ਨਹੀਂ ਕਿਸ ਪੰਛੀ ਦਾ ਚੱਕਰ ਕੱਟਦਾ ਕੱਟਦਾ ਜ਼ਮੀਨ ਵੱਲ ਆ ਰਿਹਾ ਹੈ। ਇਕ ਤੋਂ ਬਾਅਦ ਦੂਜਾ ਆਇਆ ਫਿਰ ਤੀਜਾ...। ਇਕੋ ਜਿਹੇ ਗੋਲ ਗੋਲ ਨੰਨੇ ਨੰਨੇ ਸਫੈਦ ਖੰਭ; ਜਦੋਂ ਛਿਪਦੇ ਸੂਰਜ ਦੀ ਪਿਲੱਤਣ ਸਾਹਮਣੇ ਆਉਂਦੇ ਤਾਂ ਉਨ੍ਹਾਂ ਦਾ ਬੇਵਕਤ ਟੁੱਟਣਾ ਹੋਰ ਵੀ ਤਰਸਯੋਗ ਜਾਪਦਾ : 'ਇਹਨੇ' ਏਨ੍ਹੀ ਉੱਚੀ ਉਡਾਰੀ ਕਾਹਨੂੰ ਲਾਉਣੀ ਸੀ ?' ਗੁਪਿੰਦਰ ਲੰਬਾ ਸਾਹ ਭਰ ਅਸਮਾਨ ਦੇ ਅਮੁੱਕ ਫਾਸਲੇ ਤੱਕ ਝੁਕਿਆ। ਪਰ ਗਰਦਨ ਆਪ ਮੁਹਾਰੇ ਹੀ ਟੋਭੇ ਦੇ ਸਾਹਮਣੇ ਵਾਲੇ ਘਰ ਦੇ ਦਰਵਾਜ਼ੇ ਵੱਲ ਖਿਸ਼ਕ ਰਹੀ ਹੈ। ਪਤਾ ਨਹੀਂ ਉਸ ਘਰ ਨਾਲ ਕਿਸ ਜਨਮ ਦੀ ਸਾਂਝ ਹੈ। ਹਰ ਹਾਦਸੇ ਬਾਅਦ ਉਸ ਘਰ ਨੂੰ ਵੇਖਣ ਲਈ ਮਨ ਉਤਾਵਲਾ ਹੋ ਜਾਂਦਾ ਹੈ। ਦੇਹਲੀ ਉੱਤੇ ਇਕ ਨਿਆਣਾ ਝਾਟਾ ਖਿੰਡਾਈ ਚੁੱਪਚਾਪ ਖੇਡ ਰਿਹਾ ਹੈ। ਪਰ ਦੇਹਲੀ ਅੰਦਰ ਜ਼ਰੂਰ ਕੋਈ ਘਟਨਾ ਵਾਪਰ ਰਹੀ ਹੋਵੇਗੀ; ਜਿਸ ਕਰ ਕੇ ਉਹਨੇ ਡਿਊਢੀ ਵੱਲ ਪੂਰੀ ਤਰ੍ਹਾਂ ਪਿੱਠ ਨਹੀਂ ਕੀਤੀ ਹੋਈ।

ਉਹਨੇ ਗਰਦਨ ਟੋਭੇ ਵੱਲ ਕੀਤੀ। ਪਿੱਪਲ ਥੱਲਿਓਂ ਕੁਝ ਲੋਕ ਹੌਲੀ-ਹੌਲੀ ਉੱਠ ਰਹੇ ਨੇ। ਕਿਸੇ ਨੇ ਸੂਰਜ ਵੱਲ ਮੂੰਹ ਕਰ ਕੇ ਨਿੱਛ ਮਾਰੀ। ਨਜ਼ਰਾਂ ਇਕ ਦਮ ਉਹਦੇ ਉੱਤੇ ਕੇਂਦਰਤ ਹੋ ਗਈਆਂ। ਹਾਂ .... ਇਹ ਬੇਅੰਤ ਸਿੰਘ ਹੈ। ਸਿਰ ਵਿਚਲੇ ਗੰਜ ਦੇ ਪਿਛੇ ਉਹ ਛੋਟੀ ਜਿਹੀ ਵਾਲਾਂ ਦੀ 'ਜੂੜੀ' ਕਿੰਨੀ ਸਾਫ ਨਜ਼ਰ ਆ ਰਹੀ ਹੈ। ਉਹਦੇ ਥੱਲੇ ਲੁਕੀ ਕਿਹੋ ਜਿਹੀ ਵਿਸਫੋਟਕ ਸਥਿਤੀ ਹੈ। (ਬਾਪੂ ਦੀ ਯਾਦ ਆ ਰਹੀ ਹੈ।) ਹਾਂ ਅਕਸਰ ਉਹਦੀ ਜੂੜੀ ਕੜਕਦੇ ਬੋਲਾਂ ਦੀ ਹਾਮੀ ਭਰਦੀ ਰਹਿੰਦੀ ਹੈ। ਉਹਨੇ ਝਟਕੇ ਨਾਲ ਛਿਪਦੀ ਵੱਲ ਵੇਖਿਆ। ਸੂਰਜ ਹੋਰ ਨੀਵਾਂ ਹੋ ਗਿਆ ਹੈ। ਧੁੱਪ ਦੀ ਨਕਸੀਰ ਟੋਭੇ ਉੱਪਰ ਚੋ ਰਹੀ ਹੈ। ਬਾਪੂ ਦੇ ਦੁੱਖਾਂ ਦੀ ਨਿਰੰਤਰਤਾ ਨੂੰ ਤੋੜਣ ਲਈ ਉਹਦੇ ਕੋਲ ਹਾਲ ਦੀ ਘੜੀ ਇਹ ਸਭ ਤੋਂ ਨੇੜੇ ਵਾਲਾ ਬਿੰਬ ਸੀ। ਪਰ ਫਿਰ ਵੀ ਉਹਦਾ ਚੇਹਰਾ ਪਿੱਛਾ ਨਹੀਂ ਛੱਡ ਰਿਹਾ। ਹੁਣ ਤਾਂ ਬੇਅੰਤ ਸਿੰਘ ਵੀ ਅੱਖੋਂ ਓਹਲੇ ਹੋ ਗਿਆ ਹੈ। ਪਿਛੇ ਪਿੱਪਲ ਕੋਲ ਝੁਕਿਆ ਹੋਇਆ ਬਿਸਾਵਾ ਕਦੇ ਤੁਰ ਪੈਂਦਾ ਹੈ, ਕਦੇ ਖੂੰਡੀ ਉੱਪਰ ਠੋਡੀ ਰੱਖ ਸਾਹਮਣੇ ਵੇਖਣ ਲੱਗ ਪੈਂਦਾ ਹੈ। ਦਲੀਪ ਚੁੱਪ ਚਾਪ ਇਧਰ ਵੱਲ ਆਉਂਦਾ, ਚੰਨਣ (ਮੋਚੀ) ਦੀ ਦੁਕਾਨ ਵਿਚ ਜਾ ਵੜਿਆ। ਪਿੱਛੇ ਖੜੀ ਟਾਹਲੀ ਚੁੱਪ ਚਾਪ ਆਪਣੇ ਆਖਰੀ ਪਰਛਾਵੇਂ ਦੇ ਖਤਮ ਹੋਣ ਦਾ ਇੰਤਜ਼ਾਰ ਕਰ ਰਹੀ ਹੈ।

ਕਿੰਨੀਆਂ ਹੀ ਆਵਾਜ਼ਾਂ ਹਨ, ਆਪਸ ਵਿਚ ਉਲਝੀਆਂ ਪੁਲਝੀਆਂ। ਹਰ ਕੋਈ ਭੀੜ ਨਾਲ ਭਰੀ ਗਲੀ ਵਿਚੋਂ ਨਿਕਲਣ ਦੀ ਕੋਸ਼ਿਸ਼ ਕਰ ਰਿਹਾ। ਪਰ ਉਹਦੀ ਨਜ਼ਰ ਇਕ ਅਜਿਹੇ ਚੇਹਰੇ ਤੇ ਟਿਕੀ ਹੋਈ ਸੀ, ਜਿਸ ਦੀ ਚਾਲ ਵਿਚ ਨਾ ਮਰਦ ਵਾਲੀ ਆਕੜ ਹੈ ਤੇ ਨਾ ਮੁਟਿਆਰ ਵਰਗੀ ਲਚਕ...। ਪਰ ਉਹਦੇ ਮੋਢਿਆਂ ਦੀ ਹਰਕਤ ਤੋਂ ਜਾਪਦਾ ਸੀ ਕਿ ਉਹ ਆਪਣੇ ਆਪ ਤੋਂ ਹੱਸ ਰਿਹਾ ਹੈ। ਤੇ ਜਿਉਂ ਹੀ ਉਹ ਸਾਹਮਣੇ ਵਾਲੇ ਚੁਬਾਰੇ ਦੀਆਂ ਪੌੜੀਆਂ

ਵੱਲ ਮੁੜਿਆ, ਉਹਨੂੰ ਸਾਹਾਂ ਵਿਚ ਅਚਾਨਕ ਗੰਧ ਫੈਲਦੀ ਜਾਪੀ। ਉਹਨੇ ਲੰਬਾ ਸਾਹ ਬਾਹਰ ਕੱਢਿਆ। ਕਿੰਨੀ ਵਾਰੀ ਜੀਅ ਕਰਦਾ ਹੈ ਕਿ ਉਸ ਚੁਬਾਰੇ ਦੇ ਅੰਦਰਲੇ ਹਿੱਸੇ ਵਿਚ ਜਾ ਕੇ ਘੱਟ ਤੋਂ ਘੱਟ ਮੰਜਿਆਂ ਦੀ ਸਥਿਤੀ ਤਾਂ ਵੇਖ ਆਵਾਂ।

ਨੇੜੇ ਹੀ 'ਠੱਕ ਠੱਕ' ਦੀ ਆਵਾਜ਼ ਆ ਰਹੀ ਹੈ। ਫੌਜੀ ਝੱਗਾ ਪਾਈ ਕੋਈ ਫੌੜੀਆਂ ਨਾਲ ਤੁਰਦਾ ਤੇਜ਼ੀ ਨਾਲ ਕਦਮ ਪੁੱਟਦਾ ਜਾ ਰਿਹਾ ਹੈ। ਉਹਨੂੰ ਯਾਦ ਆਇਆ ਕਿ ਅੱਜ ਸ਼ੁੱਕਰਵਾਰ ਹੈ। ਅੱਜ ਦੇ ਦਿਨ ਕੋਹੜੀ ਨਹਿਰ ਤੇ ਜਾ ਕੇ ਮੰਗਦੇ ਨੇ। ਬਿਸਾਖੀਆਂ ਵਾਲਾ ਬੰਦਾ ਕੁਝ ਦੇਰ ਲਈ ਕਬਾੜੀਏ ਕੋਲ ਰੁਕਿਆ। ਸ਼ਾਇਦ ਉਹਦੇ ਕੋਲ ਵੇਚਣ ਲਈ ਕੁਝ ਟੁੱਟ ਭੱਜ ਹੈ। ਕੋਲੋਂ ਹੀ ਉੱਪਰਲੀ ਗਲੀ ਵਾਲਾ ਗੁਰਦੇਵ ਢੇਰ ਵਿਚਕਾਰ ਮੂੰਹ ਨੰਗਾ ਕਰੀਂ ਬੈਠੀ 'ਫਾਲੀ' ਵੱਲ ਝਾਕਦਾ, ਸਿੱਧਾ ਜਾਣ ਦੀ ਬਜਾਏ ਪਹਿਲਾਂ ਹੀ ਮੋੜ ਮੁੜ ਗਿਆ।

ਰੁਪਿੰਦਰ ਨੇ ਵਿਹੜੇ ਵਿਚ ਪਏ ਮੰਜੇ ਉੱਪਰ ਬੈਠ ਜਾਣ ਦੇ ਇਸ਼ਾਰੇ ਵਜੋਂ ਦੋ ਕਦਮ ਪਿੱਛੇ ਵੱਲ ਪੁੱਟੇ। ਬੈਠਣ ਨਾਲ ਗਲੀ ਵਿਚ ਤੁਰਦੇ ਬੰਦਿਆਂ ਦੇ ਸਿਰਫ ਸਿਰ ਹੀ ਦਿਸ ਸਕਦੇ ਸਨ। ਸਿਰਾਂ ਦੇ ਉੱਪਰਲੇ ਸਿਰਿਆਂ ਤੋਂ ਪਛਾਣ ਕਰਨੀ ਉਹਨੂੰ ਕੋਈ ਸੌਖਾ ਕੰਮ ਲਹੀਂ ਸੀ ਜਾਪਦਾ। ਜਦੋਂ ਵੀ ਉਹ ਵੇਹੜੇ ਵਿਚ ਆਉਂਦਾ ਸਿਰਫ ਖੜਣ ਲਈ ਆਉਂਦਾ। ਲਾਗ ਦੇ ਕਮਰੇ ਵਿਚੋਂ ਫੌਜੀ ਕੋਈ ਲੋਕ ਧੁੰਨ ਗੁਣਗੁਣਾ ਰਿਹਾ ਹੈ। ਮਨਜੀਤ ਪਰ੍ਹੇ ਥੱਕ ਹਾਰ ਕੇ ਪੈ ਗਿਆ। ਰੋਜ਼ ਵਾਂਗ ਅੱਜ ਉਹਨੇ ਆਪਣਾ ਇਕਲੌਤਾ ਵਾਕ ਨਹੀਂ ਦੁਹਰਾਇਆ। "ਤੂੰ ਐਥੇ ਖੜ੍ਹਾਂ ਜਦ ਸੰਝ ਨੂੰ ਗਲੀ ਕਿੰਨ੍ਹੀ ਦੇਖਦਾਂ ਏ ਨਾ ਬੱਸ ਨਿਰਾ ਚੁਬਾਰੇ ਆਲਿਆਂ ਵਰਗਾ ਲੱਗਦਾਂ (ਹਿਜੜਿਆਂ ਵਰਗਾ)।" ਕਦੇ ਕਦੇ ਫੌਜੀ ਉਹਦੀ ਗੱਲ ਟੋਕਦਾ, "ਓਏ ਨਾ ਓਏ ਨਾ... ਜੱਟ ਦੇ ਪੁੱਤ ਨਾ ਆਏ ਕੈਹ।" ਫਿਰ ਮਨਜੀਤ ਉਹਦੇ ਵੱਲ ਕਹਿਰੀ ਨਿਗਾਹ ਨਾਲ ਝਾਕਦਾ ਤੇ ਵਾਰਤਾਲਾਪ ਟੁੱਟ ਜਾਂਦੀ। ਪਰ ਉਹਨੂੰ ਜਾਪਦਾ ਕਿ ਇਹ ਦੋਵੇਂ ਹੀ ਇਸ ਪਿੰਡ ਨਾਲ ਨਿਆਂ ਨਹੀਂ ਕਰ ਰਹੇ; ਤੇ ਉਸ ਤੋਂ ਬਾਅਦ ਉਹਨੂੰ ਚੁਬਾਰੇ ਵਾਲੀ ਗੱਲ ਦਾ ਅਹਿਸਾਸ ਹੁੰਦਾ।

ਸਾਹਮਣੇ ਘੁਮੰਡੀ ਸਹੇ ਵਾਂਗ ਸੁੱਤੇ ਪਏ ਨੇ, ਕਿਲੇ ਦੀਆਂ ਕੰਧਾਂ ਦੇ ਪਰਛਾਵੇਂ। ਅੰਦਰੋਂ ਕਮਰਾ ਬਦਲਣ ਤੋਂ ਬਾਅਦ ਉਹ ਕਈ ਵਾਰੀ ਸੋਚਦਾ ਹੈ ਕਿ ਇਸ ਤੋਂ ਹੋਰ ਦੂਰ ਕਮਰਾ ਕਿਉਂ ਨਹੀਂ ਲਿਆ। ਕਿਉਂਕਿ ਚਾਰ ਦਿਵਾਰੀ ਤਾਂ ਕਿਲੇ ਵਾਲੀ ਛੋਟੀਆਂ ਇੱਟਾਂ ਦੀ ਹੀ ਹੈ। ਹੁਣ ਗਲੀ ਵਿਚ ਤੇਜ਼ ਕਦਮੀ ਤੁਰਿਆ ਆਉਂਦਾ ਇਕ ਨਿਹੰਗ ਲੰਬੀ ਕਿਰਪਾਨ ਕਦੇ ਸੱਜੇ ਪਾਸੇ ਵੱਲ ਧੱਕਦਾ ਕਦੇ ਖੱਬੇ; ਜਿਹੜੀ ਕੋਲੋਂ ਲੰਘਦੀ ਭੀੜ ਵਿਚ ਫਸਦੀ ਆ ਰਹੀ ਹੈ। ਪਰ ਫਿਰ ਵੀ ਉਹਦ ਚੇਹਰੇ ਤੋਂ ਜਾਪਦਾ, ਕਿ ਜਿੰਨੀ ਉਹ ਕਾਹਲੀ ਵਿਚ ਹੈ ਉਨੀ ਤੇਜ਼ ਉਸ ਤੋਂ ਤੁਰ ਨਹੀਂ ਹੋ ਰਿਹਾ। ਪਰੇ ਬੋੜੇ ਖੂਹ 'ਤੇ ਕੋਈ ਜਣਾ 'ਇਸ਼ਤਿਹਾਰ' ਚਿਪਕਾ ਰਿਹਾ ਹੈ। ਲੱਗਦਾ, ਇਸ਼ਤਿਹਾਰ ਚਿਪਕਾਉਣ ਤੋਂ ਬਾਅਦ ਉਹ ਜ਼ਰੂਰ ਇਸ ਲੰਘਦੇ ਚੇਹਰੇ (ਨਿਹੰਗ) ਵੱਲ ਵੇਖੇਗਾ। ਦੋ ਜਣੇ ਝਗੜਦੇ ਉੱਚੀ ਉੱਚੀ ਬਾਜ਼ਾਰ ਵਾਲੀ ਗਲੀ ਵਿਚੋਂ ਇਧਰ ਵੱਲ ਆ ਰਹੇ ਹਨ। ਘਰਾਂ ਦੀਆਂ ਕੰਧਾਂ ਇਨ੍ਹਾਂ ਆਵਾਜ਼ਾਂ ਨੂੰ ਸੁਣ ਸਿਰਫ ਆਪਣੀ ਭੁੱਖੀ ਆਂਦਰ ਨੂੰ ਹੀ ਕੋਸਦੀਆਂ। ਪਿਆਰੇ ਦੀ ਘਰ ਵਾਲੀ ਬਾਹਰ ਗਰਦਨ ਕੱਢ ਪਤਾ ਨਹੀਂ ਕਿਸ ਦਾ ਆਉਣਾ ਲੋਚ ਰਹੀ ਹੈ। ਪਰ ਦਲੀਪ ਸਿੰਘ ਚੁੱਪ ਚਾਪ ਘਰੋਂ ਨਿਕਲ ਪਿਆ। ਦੇਹਲੀ ਟੱਪਦੇ ਵਕਤ ਉਹਦਾ ਚੇਹਰਾ ਗੁੱਸੇ ਨਾਲ ਲਾਲ ਸੀ, ਪਰ ਗਲੀ ਵਿਚ ਸਿਰਫ ਆਪਣੇ ਕਦਮਾਂ ਦੀ ਆਪਸੀ ਦੂਰੀ ਨਾਪ

ਰਿਹਾ ਹੈ। ਉਸ ਦੇ ਘਰ ਤੋਂ ਥੋੜੀ ਕੁ ਦੂਰੀ ਤੋਂ ਕੁਝ ਨਿਆਣੇ ਆਪਦੀ ਖੇਡ ਵਿਚ ਮਸਤ ਨੇ।

ਪਿਛਲੇ ਪਾਸਿਉਂ ਬੇਅੰਤ ਸਿੰਘ ਦੀ ਗਲੀ ਵਿਚੋਂ ਇਕ ਗਾਂ ਵਰਗੀਆਂ ਪਲਕਾਂ ਵਾਲੀ ਤੀਵੀਂ ਆਪਣੇ ਆਪ ਮੁਕਰਾਉਂਦੀ ਪਲਾਂਟ ਵੱਲ ਜਾ ਰਹੀ ਹੈ। ਉਹਨੇ ਇਕ ਵਾਰ ਫਿਰ ਕਦਮ ਮੰਜੇ ਵੱਲ ਮੋੜੇ। ਇਨ੍ਹਾਂ ਕੁਝ ਵੇਖਣ ਦੇ ਬਾਵਜੂਦ ਵੀ ਉਹਦੇ ਅੰਦਰ ਨਾ ਕੋਈ ਵਿਸ਼ਾ, ਨਾ ਵਿਸ਼ਵਾਸ ਤੇ ਨਾ ਹੀ ਕੋਈ ਆਦਿ ਅੰਤ ਪੈਦਾ ਹੋਇਆ ਸੀ। ਉਹ ਹੌਲੀ ਹੌਲੀ ਮੰਜੇ ਦੀ ਬਾਹੀ ਤੇ ਬੈਠਿਆ। ਪਿੱਛੋਂ ਫੌਜੀ ਦੀ ਆਵਾਜ਼ ਆਈ : "ਤੂੰ ... ਆਪਣੇ ਪਿੰਡ ਈ ਗੇੜਾ ਮਾਰ ਆਉਂਦਾ...।" ਆਪਣਾ ਪਿੰਡ ਸੁਣ ਉਹਨੂੰ ਖੜਾ ਹੋਣ ਦਾ ਪਤਾ ਨਾ ਲੱਗਾ। ਜੀਅ ਕੀਤਾ ਪਿੱਛੋਂ ਜਾ ਕੇ ਉਹਦੀ ਢੂਹੀ ਵਿਚ ਜ਼ੋਰ ਦੀ ਲੱਤ ਮਾਰਾ; ਤੇ ਉਦੋਂ ਤੱਕ ਚੁੱਪ ਚਾਪ ਖੜਾ ਰਹਾਂ, ਜਦੋਂ ਤੱਕ ਉਹ ਇਹ ਨਹੀਂ ਪੁੱਛਦਾ, "ਤੂੰ ਮੇਰੇ ਲੱਤ ਕਿਉਂ ਮਾਰੀ ਭਤੀਜ...?"

ਸੁੰਨਸਾਨ ਵੇਹੜੇ ਵਿਚ ਫੌਜੀ ਕਦੇ ਕਦੇ ਆਪਣੇ ਮਨ ਪਸੰਦ ਵਿਸ਼ੇਸ਼ਣ (ਗਾਲ ਕੱਢ ਕੇ) ਨਾਲ ਫਸਲਾਂ ਦੀ ਗੱਲ ਸ਼ੁਰੂ ਕਰਦਾ। ਉਹਨੂੰ ਪਿੰਡੋਂ ਕਣਕ ਕਢਾਉਣ ਲਈ ਕੋਈ ਵੀ ਬੁਲਾਉਣ ਨਹੀਂ ਸੀ ਆਇਆ। ਪਰ ਅੱਜ ਮਨਜੀਤ ਕੋਈ ਉੱਤਰ ਨਹੀਂ ਦੇ ਰਿਹਾ। "ਓ ਤੂੰ ਵੀ ਨੀ ਜਾਣਾ ?" ਉਹਨੇ ਖਿਝ ਕੇ ਪੁੱਛਿਆ। ਇਸ ਵਾਰੀ ਵੀ ਮਨਜੀਤ ਨੇ ਕੋਈ ਉੱਤਰ ਨਾ ਦਿੱਤਾ। ਸਾਹਮਣੇ ਵੇਹੜੇ ਵਿਚ ਬੈਠੀ ਲੰਡੀ ਮੈਸ ਮੱਖੀਆਂ ਤੋਂ ਕਾਣਤ ਕੇ ਫਿਰ ਖੜੀ ਹੋ ਗਈ। ਫੌਜੀ ਸਿਰ ਤੇ ਸਾਫਾ ਬੰਨਦਾ ਗਲੀ ਵੱਲ ਚੱਲ ਪਿਆ। ਪਰ੍ਹੇ ਬੇਰੀ ਤੇ ਬੈਠੀਆਂ ਗਟਾਰਾਂ ਨੇ ਅਚਾਨਕ ਸ਼ੋਰ ਮਚਾ ਦਿੱਤਾ। ਇਕ ਬਿੱਲੀ ਚਮੈੜ੍ਹੀ ਵੱਲੋਂ ਇਕ ਮਰਿਆ ਚੂਹਾ ਚੁੱਕੀ ਤੇਜ਼ੀ ਨਾਲ ਛਾਲ ਮਾਰਦੀ, ਬੇਅੰਤ ਸਿੰਘ ਦਾ ਬਨੇਰਾ ਟੱਪਦੀ ਵਾਲ ਵਾਲ ਬਚੀ। ਗਲੀ ਵਿਚੋਂ ਫੌਜੀ ਦੀਆਂ ਆਵਾਜ਼ਾਂ ਆ ਰਹੀਆਂ ਨੇ। ਉਹਨੂੰ ਪਿਆਰਾ ਸਾਮਲਾਟ ਦੇ ਦੋ ਵਿਸਵੇ ਵਹਾਉਣ ਲਈ ਕਹਿ ਰਿਹਾ ਹੈ। ਹੁਣ ਪਿਆਰੇ ਨੇ ਹੌਲੀ ਜਿਹੇ ਭਾੜਾ ਮੁਕਾਉਣ ਲਈ ਪੁੱਛਿਆ; ਤੇ ਅੱਧ ਤੋਂ ਬਾਅਦ ਫਿਰ ਫੌਜੀ ਦੀ ਹੀ ਆਵਾਜ਼ ਗੂੰਜੀ।

"ਓ ਫਿਰ ਵੀ ਅਹੀਂ ਜੱਟ ਭਾਈ... ਨੂਣ ਨਾਲ ਨੂਨ ਤਾਂ ਨੀ ਖਾਧਾ ਜਾਣਾ...।" ਇਹ ਸੁਣ ਕੇ ਮਨਜੀਤ ਹੌਲੀ ਹੌਲੀ ਰੁਪਿੰਦਰ ਕੋਲ ਆਇਆ; ਉਹਦੀ ਸੁਰ ਬੜੀ ਹੀ ਮੱਧਮ ਸੀ।

"ਰੂਪੀ ਫਿਰ ਕਦ ਜਾਣਾ ਪਿੰਡ...?"

"ਹੂੰ...।"

"ਰੁਪਿੰਦਰ ਤੈਨੂੰ ਇਕ ਗੱਲ ਦੱਸਾਂ...!"

"ਹੂ...।"

"ਜਿਸ ਤਰ੍ਹਾਂ ਇਸ ਪਿੰਡ ਵਿਚੋਂ ਭੱਜ ਜਾਣ ਨੂੰ ਜੀਅ ਕਰਦਾ... ਉਸੀ ਤਰ੍ਹਾਂ ਆਪਣੇ ਪਿੰਡ ਵਿਚੋਂ ਭੱਜ ਜਾਣ ਨੂੰ ਜੀਅ ਕਰਦਾ; ਫਿਰ ਆਪਣਾ ਪਿੰਡ ਕਿਹੜਾ ਹੋਇਆ ਯਾਰ ?" ਫਿਰ ਦੋ ਮਰੀਆਂ ਹੋਈਆਂ ਖਮੋਸ਼ੀਆਂ ਵਿਚ ਇਕ ਲੰਬਾ ਅੰਤਰਕਾਲ ਆਇਆ; ਸਿਫਰ ਜ਼ਿੰਦਾ ਸੰਵਾਦ ਦਾ ਰੋਲ ਥੱਲੇ ਵਗਦੀ ਗਲੀ ਦੀ ਪੈੜਚਾਲ ਕੋਲ ਸੀ।

ਪਰਛਾਵੇਂ ਹੋਰ ਲੰਬੇ ਹੁੰਦੇ ਗਏ। ਇਕ ਪਰਛਾਵਾਂ ਉਹਦੇ ਸਿਰ ਉੱਪਰਦੀ ਲੰਘਦਾ ਵੇਹੜੇ ਨੂੰ ਪਾਰ ਕਰ ਰਿਹਾ ਹੈ। ਰੋਜ਼ ਵਾਂਗ ਉਹਦਾ ਅੰਦਾਜ਼ਾ ਠੀਕ ਨਿਕਲਿਆ। ਇਹ ਕਿਲੇ ਦੇ ਸਭ

ਤੋਂ ਉੱਪਰਲੇ ਸੇਜੇ ਤੇ ਬਣੇ ਬੁਰਜ ਦਾ ਪਰਛਾਵਾਂ ਸੀ; ਜਿਸ ਵਿਚ ਕੁਝ ਛੇਕ ਸਨ; ਘਾਤ ਲਾ ਕੇ ਵਾਰ ਕਰਨ ਲਈ। ਉਨ੍ਹਾਂ ਛੇਕਾਂ ਦੇ ਡੱਬਾਂ ਉੱਪਰ ਤੁਰਦਾ, ਉਹ ਕਿਲੇ ਵੱਲ ਵਧਿਆ। ਬੁੱਢਾ ਜਗੀਰਦਾਰ ਹੌਲੀ-ਹੌਲੀ ਕਦਮ ਪੁੱਟਦਾ ਉਸ ਜਗ੍ਹਾ ਵੱਲ ਗਿਆ; ਜਿੱਥੋਂ ਉਹ ਗਲੀ ਦਾ ਪੂਰਾ ਦ੍ਰਿਸ਼ ਵੇਖ ਸਕਦਾ ਸੀ। ਇਨ੍ਹਾਂ ਦਿਨਾਂ ਵਿਚ ਉਹਦਾ ਚੇਹਰਾ ਇਉਂ ਲੱਗਦਾ, ਜਿਵੇਂ ਇਹ ਬਹੁਤ ਹੀ ਬੁੱਢੇ ਸ਼ੇਰ ਦੇ ਦੰਦਾਂ ਦੇ ਹੇਠ ਤੋਂ ਪ੍ਰਾਪਤ ਹੋਏ ਚਗਲੇ ਪਦਾਰਥ ਨੂੰ ਲੈ ਕੇ ਬਣਾਇਆ ਗਿਆ ਹੋਵੇ। ਉੱਧਰ ਸੂਰਜ ਦੀ ਆਖਰੀ ਪਿਲੱਤਣ ਨੇ ਆਕਾਸ਼ ਦਾ ਰੰਗ ਹੀ ਬਦਲ ਦਿੱਤਾ ਹੈ। ਬੁੱਢਾ ਚੁਫੇਰੇ ਆਪਣੀ ਗੁਆਚੀ ਸਲਤਨਤ ਵੱਲ ਨਜ਼ਰ ਘੁੰਮਾ ਰਿਹਾ ਹੈ। ਦੂਰ 'ਬੀੜ' ਉੱਪਰ ਜਾ ਕੇ ਉਹਦੀਆਂ ਨਜ਼ਰਾਂ ਸਥਿਰ ਹੋ ਗਈਆਂ। ਹੁਣ ਉਹ ਇਕ ਜ਼ੋਰਦਾਰ ਝਟਕੇ ਨਾਲ ਪਿੰਡ ਵੱਲ ਗਰਦਨ ਘੁੰਮਾਵੇਗਾ। ਇਹੋ ਜਿਹੇ ਵਕਤ ਉਹਦੀਆਂ ਅੱਖਾਂ ਇੰਝ ਜਾਪਦੀਆਂ ਨੇ ਜਿਵੇਂ ਨਰਕਾਂ ਦੀਆਂ ਖਿੜਕੀਆਂ ਉੱਤੇ ਬੱਦਲ ਵਾਈ ਹੋ ਗਈ ਹੋਵੇ।

ਟੋਭੇ ਵਾਲੇ ਪਿੱਪਲ ਤੇ ਪੰਛੀਆਂ ਦਾ ਇਕੱਠ ਰਾਤ ਕੱਟਣ ਲਈ ਆਪੋ ਆਪਣੀਆਂ ਜਗ੍ਹਾ ਮੱਲ ਉੱਚੀ-ਉੱਚੀ ਸ਼ੋਰ ਮਚਾ ਰਿਹਾ ਹੈ। ਮੋੜ ਵਾਲੇ ਘਰ ਵਿਚੋਂ ਇਕ ਚੇਹਰਾ ਤੇਜ਼ੀ ਨਾਲ ਗਲੀ ਵੱਲ ਵਧਿਆ ਤੇ ਫਿਰ ਤਿੰਨੇ ਉਂਗਲਾਂ ਮੂੰਹ ਵਿਚ ਪਾ ਦਿੱਤੀਆਂ।

"ਹੈਥੇ ਗਲੀ ਮਾਂ ਤੇਰਾ ਜ੍ਹਾਦਾ ਸ਼ਾਹ ਉਲਟਦਾ...।" ਅੰਦਰੋਂ ਮਾਂ ਦੀ ਕੰਬਦੀ ਆਵਾਜ਼ ਆਈ। ਪਰ ਉਹਦਾ ਮੂੰਹ ਖੱਟੇਪਣ ਦੀ ਕਚਿਆਣ ਭਰਿਆ ਹਾਲੇ ਵੀ ਅੰਦਰੋਂ ਕਿਸੇ ਵਾਧੂ ਸ਼ੈਅ ਨੂੰ ਕੱਢਣ ਲਈ ਕਾਹਲਾ ਹੈ। ਉੱਪਰਲੇ ਮੋੜ ਤੋਂ ਕੋਈ ਸਾਂਈ ਬਾਬੇ ਵਰਗੀ ਜਨਾਨੜੀ ਸ਼ਕਲ ਵਰਗਾ ਮਰਦ, ਪਿੱਛੇ ਚੌੜੇ ਕਦਮਾਂ ਨਾਲ ਤੁਰੀ ਆਉਂਦੀ ਤੀਵੀਂ ਨੂੰ ਨਾਲ ਮਿਲਣ ਲਈ ਘੂਰ ਰਿਹਾ ਹੈ। (ਉਹਦੀ ਦੇਹ ਉੱਤੇ ਅੱਠ ਮਹੀ ਦਾ ਭਾਰ ਚੜ੍ਹਿਆ ਹੈ।) ... ਚੁਬਾਰੇ ਦੇ ਬਾਹਰ ਬੈਠੀ ਜਨਾਨੀ ਧੋਤੀ ਵਾਲੀ ਦੇ ਕੋਲ ਬੈਠੇ ਦੂਜੇ ਚੇਹਰੇ ਨੇ ਪੁਰਸ਼ ਹੋਣ ਦਾ ਚੋਜ ਕੀਤਾ। ਧੋਤੀ ਵਾਲੇ ਚੇਹਰੇ ਦੀ ਪਾਨ ਦੀ ਪਿਚਕਾਰੀ ਨਾਲ ਹਾਸੀ ਨਿਕਲ ਗਈ।

"ਉਸਤਾਦ ਜੀ...।" ਚੁਬਾਰੇ ਵਿਚੋਂ ਕਿਸੇ ਨੇ ਆਪਣੀ ਮੌਲਿਕ ਭਾਸ਼ਾ ਬੋਲੀ। ਦੋਵਾਂ ਨੇ ਪਿੱਛੇ ਮੁੜ ਕੇ ਘੂਰ ਕੇ ਵੇਖਿਆ; ਜਿਸ ਨੇ ਜ਼ਿੰਦਗੀ ਦੇ ਏਨੇ ਨੇੜੇ ਗਏ ਹੋਏ ਅਹਿਸਾਸਾਂ ਨੂੰ ਫਿਰ ਦੂਰ ਖਿੱਚ ਲਿਆ ਸੀ। ਦੇਹਲੀ ਤੇ ਖੜ੍ਹੀ ਕੁੜੀ ਹਾਲੇ ਵੀ ਮੋੜ ਮੁੜਦੇ ਉਸ ਚੇਹਰੇ ਵੱਲ ਵੇਖ ਰਹੀ ਹੈ; ਜਿਸ ਨੇ ਸਿਰਫ ਦੋ ਕਦਮਾਂ ਬਾਅਦ ਹੀ ਅੱਖਾਂ ਉਹਲ ਹੋ ਜਾਣਾ ਹੈ।

ਸੂਰਜ ਛਿੱਪਣ ਤੋਂ ਬਾਅਦ ਹਵਾ ਦਾ ਇਕ ਗਰਮ ਬੁੱਲਾ ਤਪਦੇ ਚੁੱਲੇ ਦੀ ਹਵਾੜ ਵਾਂਗ ਘਰਾਂ ਤੇ ਗਲੀਆਂ ਵਿਚੋਂ ਦੀ ਲੰਘਿਆ। ਥਿੰਦੇ ਰਿਬਨ ਵਰਗੇ ਸੜਕਾਂ ਦੇ ਸੋਗੀ ਹਾਸ਼ੀਏ, ਅਸਮਾਨੋ ਆਪਣੇ ਵਰਗਾ ਰੰਗ ਉਤਰਦਾ ਵੇਖ ਹੋਰ ਚਮਕਣ ਲੱਗੇ। ਬੋੜ੍ਹੇ ਖੂਹ ਦੇ ਚਿਪਕੇ 'ਇਸ਼ਤਿਹਾਰ' ਵਿਚਲੇ ਚੇਹਰੇ ਹੌਲੀ-ਹੌਲੀ ਦਿਸਣੋ ਹੱਟ ਗਏ। ਪਰ ਉਹ ਹਾਲੇ ਵੀ ਅਹਿੱਲ ਖੜ੍ਹਾ ਸੋਚ ਰਿਹਾ ਕਿ ਮੈਂ ਵੀ ਕੋਈ ਹਾਦਸਾ ਹੋਵਾਂ ਜਾਂ ਹਾਦਸੇ ਦਾ ਕਾਰਨ ਹੋਵਾਂ।

ਪਰ ਉਹਦੇ ਸਾਹਮਣੇ ਵਾਰ-ਵਾਰ ਇਹੋ ਸੁਆਲ ਆਈ ਜਾ ਰਿਹੈ; ਮੈਂ ਹੀ ਕਿਉਂ ਇਸ ਪਿੰਡ ਲਈ ਚੁਣਿਆ ਗਿਆ ਹਾਂ ? ਇਹ ਦੂਰ ਤੱਕ ਫੈਲੇ ਹਨੇਰੇ ਮੱਠਾਂ ਵਰਗੇ ਰਿਹਾੜ ਕਰਦੇ ਘਰ...। ...ਇਹ ਪੱਕੀਆਂ ਕੋਰਾਂ ਵਰਗੇ ਗਲੀਆਂ ਦੇ ਸਿਰੇ...। ਵੇਹੜੇ ਵਿਚ ਕਿਸੇ ਦੇ ਡਿੱਗਦੇ-

ਢਹਿੰਦੇ ਕਦਮਾਂ ਦੀ ਆਵਾਜ਼ ਦੇ ਬਾਵਜੂਦ ਵੀ ਉਹਨੇ ਗਰਦਨ ਪਿੱਛੇ ਵੱਲ ਨਾ ਘੁੰਮਾਈ। ਕਿਸੇ ਨੇ ਹੌਲੀ ਜਹੇ ਉਹਦੇ ਮੋਢੇ ਤੇ ਹੱਥ ਰੱਖਿਆ :

"ਪੁੱਤ... ਤੂੰ ਮੇਰਾ ਪੁੱਤ ਬਣਜਾ...।"

"ਸਾਨੂੰ ਦੋਹਾਂ ਨੂੰ ਬਾਪੂ ਨਹੀਂ ਚਾਹੀਦਾ...।" ਉਹਨੇ ਪਿੱਛੋਂ ਬੋਲੇ ਮਨਜੀਤ ਵੱਲ ਗਰਦਨ ਘੁੰਮਾਈ। ਫੌਜੀ ਨੇ ਸਭ ਕੁਝ ਅਣਸੁਣਿਆ ਕਰ ਦੋਵੇਂ ਹੱਥਾਂ ਵਿਚ ਉਹਦਾ ਚੇਹਰਾ ਫੜ ਲਿਆ।

"ਤੂੰ ਕੱਲ੍ਹ ਨੂੰ ਜਾ ਜ਼ਰੂਰ... ਹਾਂ ਪੁੱਤ ਕਣਕ ਤਾਂ ਕੱਢਣੀਓ ਆ... ਬੱਗਾ ਸ਼ੇਰ ਬਣੀਦਾ...।"

"ਬੱਗਾ ਬਲਦ...।" ਮਨਜੀਤ ਦੀ ਫਿਰ ਆਵਾਜ਼ ਆਈ।

"ਜਾਊਂਗਾ ਨਾ...?"

"ਹੂੰ...।"

"ਤੁਰਾ... ਆ... ਆ...।"

"ਚਾਚਾ ਜਿਹਾ ਤਰ੍ਹਾਂ ਅਸੀਂ ਰੋਣਾ ਚਾਹੁੰਦੇ ਸਾਨੂੰ ਰੋਣਦੇ।" ਫੌਜੀ ਨੇ ਮਨਜੀਤ ਵੱਲ ਕਦਮ ਪੁੱਟੇ; ਪਰ ਉਸ ਤੋਂ ਪਹਿਲਾਂ ਮਨਜੀਤ ਦੀ ਉਹਦੇ ਵੱਲ ਤੁਰ ਪਿਆ। ਕਮਰੇ ਵਿਚ ਜਾ ਕੇ ਉਨ੍ਹਾਂ ਉੱਚੀ-ਉੱਚੀ ਚਿੰਗਾੜਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਜਾਪਦਾ ਸੀ ਕਿ ਉਹ ਦੋਵੇਂ ਇਕ ਦੂਜੇ ਦੀ ਬੋੜ੍ਹ ਦਾ ਹੀ ਉੱਤਰ ਦੇ ਰਹੇ ਨੇ। ਪਰ ਰੁਪਿੰਦਰ ਸਾਹਮਣੇ ਇਕ ਪੂਰੇ ਦਾ ਪੂਰਾ ਪਿੰਡ ਆਣ ਖੜ੍ਹਿਆ ਸੀ; ਜਿਸ ਵਿਚ ਜਾਣ ਤੋਂ ਪਹਿਲਾਂ ਵੇਖਣਾ ਪੈਂਦਾ ਹੈ ਕਿ ਕਿਸ ਸਰਦਲ ਦੀ 'ਕੋਰ' ਤੇ ਮੰਮਤਾ ਬੈਠੀ ਹੈ?

ਦੂਰ ਤੱਕ ਫੈਲੇ ਗੁੰਬਦਾਂ ਦੇ ਚੌਖਟਿਆਂ ਵਿਚ ਫਸੇ ਹੋਏ ਘਰਾਂ ਦੇ ਆਕਾਰ। ਹਰ ਗੁੰਬਦ ਦੂਰੋਂ ਇਕੋ ਜਿਹਾ ਜਾਪਦਾ ਹੈ। ਹਰ ਗੁੰਬਦ ਵਿਚ ਪ੍ਰਵੇਸ਼ ਕਰਨ ਲਈ ਇਕ ਭੀੜੀ ਗਲੀ ਹੈ। ਫਿਰ ਉਸ ਦੀਆਂ ਅੱਗੇ ਸ਼ਾਖਾਂ ਨੇ। ਤੇ ਇਕ ਬੰਦ ਗਲੀ ਦਾ ਆਖਰੀ ਚੌਖਟਾ ਉਹਦਾ ਘਰ ਹੈ। ਉਹ ਤੇਜ਼ੀ ਨਾਲ ਨਜ਼ਰਾਂ ਨੂੰ ਚੁੱਕ ਦੂਰ ਤੱਕ ਫੈਲੇ ਗੁੰਬਦਾਂ ਵੱਲ ਘੁੰਮਾਉਂਦਾ ਹੈ। ਹਰ ਗੁੰਬਦ ਵਿਚ ਉਹੀ ਇਕ ਬੰਦ ਗਲੀ ਹੈ। ਉਸ ਦੀ ਅਖੀਰਲੀ ਸਰਦਲ ਤੇ ਭੁੱਖ ਦੀ ਆਂਦਰ ਫੜੀ ਖੜ੍ਹਾ ਬੀਬੀ ਦਾ ਚੇਹਰਾ ਹੈ। "ਪੁੱਤ ਤੂੰ ਕਮਾਊ ਨੀ ਬਣ ਸਕਿਆ।" "ਬੀਬੀ ਮੇਰਾ ਕਸੂਰ ਤਾਂ ਦੱਸ।" "ਕਸੂਰ ਕਸਾਰ ਦਾ ਨੀ ਪਤਾ... ਕਿਸ਼ਤ ਤਾਰਨੀ ਏ...।" "ਸਰਦਲ ਦੀ ਅਨਘੜ ਕਿਨਾਰੀ ਤੇ ਹੱਥ ਫੇਰਦਾ ਬਾਪੂ ਚੀਖਦਾ ਹੈ। 'ਤੇ ਉਹਦੀ ਹਮਾਇਤ ਵਿਚ ਬੀਬੀ ਦੇ ਚੇਹਰੇ ਦੀ ਮਮਤਾ ਵੀ ਨੱਕ ਤੇ ਉੱਤਰ ਆਉਂਦੀ ਹੈ। "ਤੂੰ ਫਿਰ ਮੁੜ ਆਇਆ ਰੂਪੇ...?" "ਬੀਬੀ ਮੈਂ ਥੁਆਨੂੰ ਮਿਲਣ ਆਇਆ...।" ਉਹ ਫਿਰ ਦੂਰ ਤੱਕ ਫੈਲੇ ਗੁੰਬਦ ਵੱਲ ਭੱਜਦਾ ਹੈ। ਇਸ ਵਾਰੀ ਉਹਨੇ ਫੈਸਲਾ ਕੀਤਾ ਸੀ ਕਿ ਉਹ ਏਨ੍ਹਾਂ ਨੇੜੇ ਜਾਵੇਗਾ, ਜਿੱਥੋਂ ਉਹ ਗੁੰਬਦ ਨਹੀਂ ਪਿੰਡ ਦਿਸਣਾ ਸ਼ੁਰੂ ਹੋਵੇਗਾ। ਪਹਿਲਾਂ ਇਕ ... ਫਿਰ ਦੂਜਾ... ਫਿਰ ਤੀਜਾ... ਹਰ ਪਿੰਡ ਦੇ ਪਿੰਡੇ ਤੇ ਉਹੀ ਤਿਲ ਦਾ ਨਿਸ਼ਾਨ ਹੈ। ਉਹ ਚੁੱਲ੍ਹੇ ਕੋਲ ਬੈਠੀ ਭਾਬੀ ਦੇ ਨੇੜੇ ਸਰਕਣ ਦੀ ਕੋਸ਼ਿਸ਼ ਕਰ ਰਿਹਾ ਹੈ। (ਪਤਾ ਨਹੀਂ ਕਿਉਂ ਉਹ ਹਾਲੇ ਤੱਕ ਵੀ ਘਰ ਦਾ ਸਭ ਤੋਂ ਅਖੀਰਲਾ ਰਿਸ਼ਤਾ ਹੀ ਕਿਉਂ ਜਾਪਦਾ ਹੈ?) ਬੀਬੀ ਦੀ ਰੁੱਖੀ ਆਵਾਜ਼ ਆਈ। "ਉਹ ਰੂਪੇ ਇਧਰ ਆ...।" ਨਲ੍ਹਾਂ

ਵਿਚ ਜਲੂਣ ਹੁੰਦੀ ਹੈ। ਪਰੇ ਡਿੱਗੇ ਮੁੱਢ ਉੱਪਰ ਖੇਡਦਾ ਭਤੀਜਾ ਇਸ ਤੋਂ ਬਾਅਦ ਬੁਲਾਇਆ ਹੋਇਆ ਵੀ ਨਹੀਂ ਬੋਲਦਾ। ਕੋਈ ਅਜਿਹੀ ਗੱਲ ਹੀ ਨਹੀਂ ਹੋ ਰਹੀ ਜਿਸ ਨੂੰ ਉੱਤਰ ਸਮਝਿਆ ਜਾ ਸਕੇ। ਸਭ ਤੋਂ ਵੱਡੀ ਭਾਬੀ ਸ਼ਹਿਰ ਨੂੰ ਜਾਣ ਦੀ ਤਿਆਰੀ ਕਰ ਰਹੀ ਹੈ। ਉਹ ਕਿਸੇ ਨਾਲ ਵੀ ਗੱਲ ਨਹੀਂ ਕਰ ਰਹੀ। ਖੰਡਰ ਦੀ ਨੁਕਰ ਵਿਚ ਇਕ ਰਵਾਇਤੀ ਸ਼ਬਦਾਂ ਦਾ ਟਾਪੂ ਬੈਠਾ ਹੈ। "ਓਏ ਛੋਕਰਿਆਂ ਉਰੇ ਆ...।" ਉਹਦੇ ਕੋਲ ਜਾਣ ਨੂੰ ਜੀਅ ਨਹੀਂ ਕਰਦਾ। "ਤੇਰਾ ਬਾਬਾ ਬੁਲਾਉਂਦਾ... ਸੁਣਿਆ ਨੀ।" ਬੀਬੀ ਕੋਲ ਆ ਕੇ ਕਹਿੰਦੀ ਹੈ। ਬਾਹਰ ਡੁੱਬਦੇ ਸੂਰਜ ਦੀ ਖੁਰਦੀ ਲਾਲੀ ਹੈ। ਸਾਹਮਣੇ ਬੈਠੇ ਬਾਪੂ ਦਾ ਚੇਹਰਾ, ਫੁੜ ਕੇ ਪਈ ਬੱਤ ਦੀ ਦੋ ਉਂਗਲਾਂ ਵਿਚ ਤੜਫਦੀ ਲਾਲ੍ਹ ਵਾਂਗ ਹੋ ਰਿਹਾ ਹੈ। (ਕਿ ਬੱਤ ਆ ਗਈ ਜਾਂ ਹਾਲੇ ਹੋਰ ਸੇਕ ਲਾਇਆ ਜਾਵੇ।)" "ਇਹਦੇ ਤਾਂ ਮੱਥੇ ਵਿਚ ਭੌਰੀ ਏ।" ਬੀਬੀ ਦੇ ਚੇਹਰੇ ਦੇ ਮਾਤਾ ਦੇ ਦਾਗ ਜਿਹੜੇ ਕਦੇ ਉਹ ਨੰਨੇ-ਨਨੇ ਹੱਥਾਂ ਨਾਲ ਪਲੋਸਦਾ ਸੀ ਹੁਣ ਅੰਗਿਆਰਾਂ ਵਾਂਗ ਜਗ ਬੁੱਝ ਰਹੇ ਨੇ।" "ਸਹੁਰਾ ਪੀੜੀਆਂ ਦਾ ਮੇਹਣਾ।" ਫਿਰ ਨੁਕਰ ਵਾਲੇ ਖੰਡਰ ਦੀ ਆਵਾਜ਼...। "ਬੀਬੀ ਮੈਂ ਗਿਆ ਹਾਂ...।" 'ਤੂੰ ਤਾਂ ਕਦੋਂ ਦਾ ਆਇਆ, ਵਾਰ-ਵਾਰ ਕਿਉਂ ਕਹੀ ਜਾਂਦਾ ?"

ਜਕਦੇ ਜਕਦੇ ਤਾਰੇ ਨਿਕਲਣ ਲੱਗੇ। ... ਟਿਮਟਾਉਂਦੇ। ਸਿਰਫ ਇਕ ਗ੍ਰਹਿ ਹੈ ਜੋ ਟਿਮ ਟਿਮਾ ਨਹੀਂ ਰਿਹਾ। ਉਹਦੀ ਵਿੱਥ ਧਰਤੀ ਤੋਂ ਹਾਲੇ ਨੇੜੇ ਹੈ ਕੀ ? ਉਹ ਆਪਣੇ ਆਪ ਨੂੰ ਜਾਣ ਬੁੱਝ ਕੇ ਇਸ ਤਰ੍ਹਾਂ ਦੇ ਫਜ਼ੂਲ ਪ੍ਰਸ਼ਨ ਉੱਤਰਾਂ ਵਿਚ ਪਾਉਣਾ ਚਾਹੁੰਦਾ ਸੀ ਤਾਂ ਜੋ ਮੁੜ ਉਹ ਖੰਡਰਾਂ ਦਾ ਸਫਰ ਸ਼ੁਰੂ ਨਾ ਹੋ ਜਾਵੇ। ਰੋਜ਼ ਵਾਂਗ ਨਾਲ ਦੇ ਘਰ ਦੀ ਮਾਸਟਰਨੀ ਕੰਮਾਂ ਕਾਰਾਂ ਤੋਂ ਵੇਹਲੀ ਹੋ ਆਪਣੇ ਬੱਚੇ ਨੂੰ 'ਵਿਆਕਰਨ' ਪੜ੍ਹਾਉਣ ਵਿਚ ਰੁੱਝ ਗਈ :

"ਜਦੋਂ ਬਿਜਲੀ ਕਿਸੇ ਚੀਜ਼ ਨੂੰ ਸਾੜਦੀ ਹੈ ਤਾਂ ਬਿਜਲੀ ਪਈ ਕਹਿੰਦੇ ਹਾਂ, ਨਹੀਂ ਤਾਂ 'ਗਰਜ' ਕਹਿੰਦੇ ਹਾਂ।" ਨਾਲ ਦੇ ਕਮਰੇ ਵਿਚੋਂ ਸਿਰਫ ਫੌਜੀ ਦੀ ਆਵਾਜ਼ ਆ ਰਹੀ ਹੈ। "ਮੈਂ ਪੁੱਤ ਥੁਆਨੂੰ ਮਨ੍ਹਾ ਕੇ ਈ ਹਟੂੰਗਾ... ਹਾਂ... ਹਾਂ... ਹੂੰ... ਜ਼ਰੂਰ ਭੇਜੂੰਗਾ ਪਿੰਡ... ?" ਕਿਲੇ ਦੇ ਸਦਰ ਦਰਵਾਜ਼ੇ ਕੋਲ ਖੜ੍ਹਾ ਬੁੱਢਾ ਜਗੀਰਦਾਰ ਆਪਣੇ ਮੁੰਡੇ ਨੂੰ ਸਿਰਫ ਇਕ ਰਾਤ ਪਿੰਡ ਕੱਟਣ ਲਈ ਮਨਾ ਰਿਹਾ ਹੈ। ਪਰ ਉਹ ਰੁਕ ਨਹੀਂ ਰਿਹਾ। ਸ਼ਹਿਰ ਜਾਣਾ ਹੈ... ਫੈਕਟਰੀ ਦੀ ਦੇਖ ਰੇਖ ਕਰਨੀ ਹੈ। (ਬੁੱਢਾ ਤਾਂ ਐਵੇਂ ਹੀ ਮੋਹ ਕਰੀ ਜਾਂਦਾ ਹੈ) ਤੇਜ਼ੀ ਨਾਲ ਉਹਦੀ ਕਾਰ ਤ੍ਰਿਵੈਣੀ ਵਾਲਾ ਮੋੜ ਮੁੜੀ। ਮੋੜ ਮੁੜਣ ਤੋਂ ਬਾਅਦ ਉਹ ਅਕਸਰ ਆਪਦੀ ਕਾਰ ਦਾ ਸੱਜਾ ਸਾਈਡ ਸਿਗਨਲ ਆਫ ਕਰਨਾ ਭੁੱਲ ਜਾਂਦਾ ਹੈ। ਨਾਲ ਦੇ ਘਰੋਂ ਪੜ੍ਹ ਰਹੇ ਬੱਚੇ ਦੀ ਆਵਾਜ਼ ਆ ਰਹੀ ਹੈ। 'ਹਾਕੀ ਮੈਚ'। ਗਾਂਧੀ ਸਕੂਲ ਤੇ ਖਾਲਸਾ ਸਕੂਲ ਵਿਚਕਾਰ। ਬਹੁਤ ਹੀ ਘਸਮਾਣ ਪਿਆ। ਹਾਫ ਟਾਇਮ ਤੋਂ ਪਹਿਲਾਂ ਗਾਂਧੀ ਸਕੂਲ ਇਕ ਗੋਲ ਨਾਲ ਅੱਗੇ ਸੀ। ਪਰ ਦੂਜੇ ਅੱਧ ਵਿਚ ਖਾਲਸਾ ਸਕੂਲ ਨੇ ਇਕ ਗੋਲ ਤਾਰ ਦਿੱਤਾ।' "ਹਾਂ... ਹਾਂ... ਬੋਲ ਅੱਗੇ...।" ਇੱਥੇ ਆ ਕੇ ਉਹ ਭੁੱਲ ਜਾਂਦਾ ਹੈ। 'ਤਾੜ... ਤਾੜ' ਲੱਫੜਾਂ ਦੀ ਗੂੰਜ ਵਿਚ ਬੱਚੇ ਦੀ ਹਿਚਕੀ ਵਾਲੀ ਆਵਾਜ਼... "ਦੋ ਗੋਲ ਕੀਤੇ ਸੀ... ਤੇ ਖਾਲਸਾ ਸਕੂਲ ਨੇ ਮੈਚ ਜਿੱਤ ਲਿਆ।"

"ਓ ਛੱਡ ਦੇ ਮਿਰਜ਼ੇ ਖਾਨ ਨੂੰ...।" ਫੌਜੀ ਗਾ ਰਿਹਾ ਹੈ।

"ਉਹ ਚਾਚਾ ਤੂੰ ਮਿਰਜ਼ਾ ਵੀ ਗਾ ਲੰਦਾ ?" ਕਿੰਨੀ ਦੇਰ ਬਾਅਦ ਮਨਜੀਤ ਦੀ ਆਵਾਜ਼ ਸੁਣਨ ਨੂੰ ਮਿਲੀ ਸੀ।

"ਹੋਰ ਸਹੁਰਿਓਂ ਤੁਸੀਂ ਮਿਨੂੰ ਜੰਡ ਏ ਸਮਝਿਆ ਵਾ...।"

ਕਮਰੇ ਤੋਂ ਬਾਹਰ ਆ ਕੇ ਜਾਪਦਾ ਜਿਵੇਂ ਸਦੀਆਂ ਬਾਅਦ ਕਿਸੇ ਸਥਾਨ ਦੀ ਮੁੜ ਵਾਪਸੀ ਹੋਈ ਹੋਵੇ। ਕੋਈ ਲੋਹੇ ਦੀ ਸਖਤ ਸ਼ੈਅ ਪੈਰ ਨਾਲ ਟਕਰਾ ਕੇ ਖੜਕੀ, ਉਹਨੂੰ ਪਤਾ ਹੈ ਕਿ ਉਹ ਟਰੈਕਟਰ ਦਾ ਕਿਹੜਾ ਹਿੱਸਾ ਹੈ। ਪਰ ਫਿਰ ਵੀ ਲਾਈਟ ਬਾਲ ਕੇ ਉਹਨੂੰ ਵੇਖਣਾ ਨਹੀਂ ਚਾਹੁੰਦਾ। ਅੰਦਰ ਹੌਲੀ-ਹੌਲੀ ਤਹਿਦਾਰ ਹਨੇਰਾ ਇਕੱਠਾ ਹੋ ਰਿਹਾ ਹੈ। ਉਹਨੇ ਅਸਮਾਨ ਵੱਲ ਨਜ਼ਰ ਮਾਰੀ; ਹਾਂ ਬੀਬੀ ਦਾ ਮਾਤਾ ਦੇ ਦਾਗਾਂ ਵਾਲਾ ਚੇਹਰਾ ਵੀ ਇਸ ਤਰ੍ਹਾਂ ਚਮਕਦਾ; ਜਦੋਂ ਉਹ ਕਦੇ-ਕਦੇ ਉਹਦੇ ਜਨਮ ਦੀ ਗੱਲ ਤੋਰਦੀ ਸੀ। "ਤੂੰ ਲੋਹੜੀ ਆਲੇ ਦਿਨ ਸੰਝਾਂ ਨੂੰ ਜੰਮਿਆ ਤਾ ... ਜਦ ਨਿਆਣਿਆਂ ਨੇ ਲੋਹੜੀ ਮੰਗਣ ਲਈ ਪਹਿਲੀ ਵਾਜ ਮਾਰੀ; "ਉਖਲੀ ਮਾਂ ਮੂਹਲ੍ਹਾ...।"

***

# ਕਾਂਡ ਸੋਲ੍ਹਵਾਂ

ਪਿੰਡ ਨੀਂਦ ਦੀ ਅੰਗੜਾਈ ਭੰਨਣ ਲੱਗਾ। ਗਲੀ ਵਿਚ ਕੋਈ ਇਸੇ ਫਿਕਰ ਨਾਲ ਕਦਮਾਂ ਦੀ ਰਫ਼ਤਾਰ ਹੋਰ ਤੇਜ਼ ਕਰ ਰਿਹੈ...।ਉਹ (ਬਿਸਾਵਾ) ਤੇਜ਼ੀ ਨਾਲ ਬੇਅੰਤ ਦੀ ਗਲੀ ਦਾ ਮੋੜ ਮੁੜਿਆ। ਸਿਰੇ ਤੱਕ ਕਾਲੇ ਸਿਰਿਆ ਤੋਂ ਬਿਨਾਂ ਉਹਨੂੰ ਕੁਝ ਨਾ ਦਿਸਿਆ। ਉਹਨੇ ਸਵੈਮਾਨ ਨਾਲ ਕਦਮਾਂ ਤੋਂ ਅੱਗੇ ਛਾਤੀ ਕੀਤੀ ਕਿ ਗਲੀ ਦਾ ਅਗਲਾ ਹਿੱਸਾ ਵੀ ਮੇਰੇ ਲਈ ਹੀ ਹੋਵੇਗਾ। ਉਹ ਪਿਛਲੀ ਗਲੀ ਦੇ ਸਫਰ ਤੋਂ ਬਹੁਤ ਸੰਤੁਸ਼ਟ ਸੀ : ਕਿਉਂਕਿ ਹਾਲੀ ਤੱਕ ਉਹਨੂੰ ਕੋਈ ਨਹੀਂ ਸੀ ਮਿਲਿਆ। ਇਸ ਲਈ ਗਲੀ ਦੇ 'ਕੂਹਣੀ' ਮੋੜ ਤੋਂ ਬਾਅਦ ਚੌਂਕ ਵਿਚ ਬਲਦੀ ਲਾਈਟ ਵੇਖੀ। ਇਹ ਉਹੀ ਜਗ੍ਹਾ ਹੈ; ਜਿੱਥੇ ਅਚਾਨਕ ਪਿੰਡ ਦੀ ਹਾਲਤ ਮਸਤ ਹਾਥੀ ਵਰਗੀ ਹੋ ਜਾਂਦੀ ਹੈ। ਇੱਥੇ ਆ ਕੇ ਉਹਨੂੰ ਕਦੇ ਵੀ ਆਪਣੀਆਂ ਭੁਜਾਵਾਂ ਉੱਪਰ ਵਿਸ਼ਵਾਸ ਨਹੀਂ ਰਹਿੰਦਾ। ਉਹਨੇ ਹੈਰਾਨੀ ਨਾਲ ਵੇਖਿਆ। ਅੱਜ ਸੱਚ-ਮੁੱਚ ਹੀ ਉਹ ਇੱਥੇ ਸਹੀ ਸਲਾਮਤ ਪੁੱਜ ਚੁੱਕਿਆ ਸੀ। ਫਿਰ ਉਹਨੇ ਆਪਣੇ ਆਪ ਨੂੰ ਸਥਿਰ ਪਾਇਆ। ਉਹਨੇ ਤ੍ਰਿਵੈਣੀ ਵੱਲ ਵੇਖਿਆ ; ਜੋ ਪਤਾ ਨਹੀਂ ਕਿੰਨੀ ਦੇਰ ਤੋਂ ਉਨੀਂਦਰੀ ਚਲੀ ਆ ਰਹੀ ਹੈ। ਕਿਸੇ ਪੰਛੀ ਦੇ ਚਹਿਚਹਾਉਣ ਨਾਲ ਘਬਰਾ ਕੇ ਚੁਫੇਰੇ ਵੇਖਿਆ। ਉਹਨੇ ਤਾਂ ਹਾਲੇ ਅੱਧਾ ਹੀ ਸਫਰ ਤਹਿ ਕੀਤਾ ਸੀ। ਪਰ ਇਸ ਵਾਰੀ ਵੀ ਉਹ ਇਸੇ ਕਰਕੇ ਤੁਰ ਸਕਿਆ ਕਿ ਅੱਗੇ ਕੋਈ ਨਹੀਂ ਆ ਰਿਹਾ। ਅਗਲੀ ਗਲੀ ਉਹਨੇ ਤੇਜ਼ੀ ਨਾਲ ਪਾਰ ਕੀਤੀ। ਹਨੇਰੇ ਵਿਚ ਉਹਨੂੰ ਕੁਝ ਡਰਾਉਣੇ ਬਿੰਬਾਂ ਤੋਂ ਬਿਨਾਂ ਜ਼ਿਆਦਾ ਆਤਮ ਸੰਤੁਸ਼ਟੀ ਹੀ ਮਹਿਸੂਸ ਹੋਈ। ਸਿਰੇ ਵਾਲੀ ਗਲੀ ਦੇ ਪਹਿਲੇ ਮੋੜ ਤੇ ਕੋਈ "ਸ਼ੈਅ' ਪੈਰਾਂ ਨਾਲ ਜ਼ੋਰ ਦੀ ਟਕਰਾਈ ਤੇ ਫੁੜਕ ਕੇ ਪਰੇ ਜਾ ਪਈ। ਉਹ ਤੇਜ਼ੀ ਨਾਲ ਥੱਲੇ ਵੱਲ ਝੁਕਿਆ ਧਰਤੀ ਨੂੰ ਦੂਰ ਤੱਕ ਪਲੋਸਿਆ; ਪਰ ਉਹ ਆਕਾਰ ਮੁੜ ਟੋਹਿਆ ਨਾ ਗਿਆ। ਉਹ ਹਾਲੇ ਵੀ ਝੁਕਿਆ ਉਹਨੂੰ ਲੱਭ ਰਿਹਾ, ਕਿ ਭਾਵੇਂ ਨਾ ਚੱਕਾਂ ਪਰ ਉਹਨੂੰ ਛੋਹ ਕੇ ਏਨ੍ਹਾਂ ਤਾਂ ਕਹਿ ਸਕਾਂਗਾ, "ਇਹ ਠੋਕਰ ਨਹੀਂ ਸੀ।" ਕਿਸੇ ਦੀ ਓਪਰੀ ਬਾਘਵਾਸੀ ਸੁਣ ਓਹ ਤੇਜ਼ੀ ਨਾਲ ਉਠਿਆ। ਨਜ਼ਰ ਭਰ ਨਰੈਣੇ (ਤਖਾਣ) ਦੇ ਅੱਡੇ ਵੱਲ ਵੇਖਿਆ। ਹਨੇਰੇ ਵਿਚ ਵੀ ਉਹ ਕੁਝ ਅਕਾਰਾਂ ਦਾ ਅੰਦਾਜ਼ਾ ਲਾ ਸਕਦਾ ਸੀ। ਉਹਨੇ ਅੰਤਮ ਵਾਰ ਮੂੰਹ ਵਿਚ ਬੁੜਬੁੜਾਇਆ "ਹਾਂ ਉਹ ਹਲ਼ ਦੀ ਕੀਲ਼ੀ ਹੀ ਹੋਊਗੀ।"

ਟੋਭਾ ਦਿੱਸਣ ਲੱਗ ਪਿਆ ਹੈ। ਉਹਦੀ ਚਮਕਦੀ ਸਤਹਿ ਤੇ ਕੁਝ ਫੁੱਲੇ ਹੋਏ ਲਲਕਾਰਿਆਂ ਦੀਆਂ ਲਾਸ਼ਾਂ ਤੈਰ ਰਹੀਆਂ ਨੇ। (ਓ ਓ ਹੋ... ਮਰਜੈਂ ਮੈਸ...।) ਪਰ ਦੂਜੇ ਪਲ ਉਹਨੂੰ ਸ਼ਾਂਤ ਚਾਰਾ ਮੰਡੀ ਵੇਖਕੇ ਤਸੱਲੀ ਹੋਈ। ਟੋਭੇ ਦੀ ਅਖੀਰਲੀ ਪਾਲ ਵੱਲ ਝੁਕ ਕੇ ਉਹਨੇ ਹੌਲੀ ਜਹੇ ਆਪਣੇ ਆਪ ਨੂੰ ਦੱਸਿਆ। "ਖ਼ੁਆਜਾ...।" ਫਿਰ ਅਸਮਾਨ ਵੱਲ ਮੂੰਹ ਚੁੱਕਿਆ। ਹਾਲੇ ਵੀ 'ਖੱਤੀਆਂ' ਉਹਨੂੰ ਸਥਿਰ ਖੜੀਆਂ ਜਾਪੀਆਂ। ਚੰਦ ਤਾਂ ਕਦੋਂ ਦਾ ਪਿੰਡ ਦੀ ਸੱਜੀ ਵੱਖੀ ਵੱਲ ਖਿਸਕਦਾ ਅਲੋਪ ਹੋ ਚੁੱਕਿਆ ਸੀ। ਉਹਨੇ ਕੰਨਾਂ ਤੇ ਘੁੱਟਕੇ ਬੰਨ੍ਹੇ ਸਾਫੇ ਨੂੰ ਟੋਹਿਆ। ਉਹ ਕਿਸੇ ਕੀਮਤ ਤੇ ਵੀ ਅੱਜ ਕਿਸੇ ਦੁਆਰਾ ਨਾਪਿਆ ਸਮਾਂ ਨਹੀਂ ਸੁਣਨਾ ਚਾਹੁੰਦਾ।

ਉਹਨੇ ਤੇਜ਼ੀ ਨਾਲ ਇਕ ਪੈੜ ਚਾਲ ਪਾਰ ਕੀਤੀ। ਹੌਲੀ-ਹੌਲੀ ਮੌਢਿਆਂ ਉੱਪਰਲਾ ਦਬਾਅ ਖਿਸਕਦਾ ਮਹਿਸੂਸ ਹੋਇਆ। ਦੋ ਕਦਮ ਹੋਰ ਤੇਜ਼ੀ ਨਾਲ ਪੁੱਟੇ। ਹਾਲੇ ਵੀ ਉਹਦਾ ਵਿਸ਼ਵਾਸ ਸੀ ਕਿ ਇੱਥੇ ਤੱਕ ਉਹ ਅਕਾਰ ਬੇਸ਼ੱਕ ਨਹੀਂ ਆ ਸਕਦੇ, ਪਰ ਉਹਨਾਂ ਦੇ ਪ੍ਰਛਾਵੇਂ ਜ਼ਰੂਰ ਆਉਂਦੇ ਹੋਣਗੇ। ਉਹਨੇ ਪਿੰਡ ਵੱਲ ਵੇਖਣ ਦੀ ਬਜਾਏ ਚਾਲ ਹੌਲੀ ਕਰ ਦਿੱਤੀ। ਕਿੰਨਾਂ ਕੁਝ ਸੀ ਜੋ ਅੱਜ ਉਹ ਹਨੇਰੇ ਵਿਚ ਛੱਡਣ ਦੀ ਹਿੰਮਤ ਕਰ ਆਇਆ ਸੀ।

ਹਨੇਰਾ ਹਾਲੇ ਹੀ ਉਸੇ ਤਰ੍ਹਾਂ ਦੀਵਾਰ ਵਾਂਗ ਅੜਿਆ ਖੜਾ ਸੀ। ਪਰ ਉਹ ਇਸ ਗੱਲ ਤੋਂ ਹੈਰਾਨ ਪ੍ਰੇਸ਼ਾਨ ਸੀ ਕਿ ਪਿੰਡ ਦੀ ਥੋੜੀ ਵਿੱਥ ਤੇ ਜ਼ਿੰਦਗੀ ਹਾਲੇ ਵੀ ਉਵੇਂ ਹੀ ਮਹਿਕਦੀ ਹੈ। ਉਹ ਪੂਰੇ ਪਿੰਡ ਨੂੰ ਕੋਸ ਰਿਹਾ ਸੀ ਜੋ ਏਨੇ ਨੇੜੇ ਹੋ ਕੇ ਵੀ, ਇਹ ਸਭ ਸਭ ਕੁਝ ਵੇਖਣ ਨਹੀਂ ਆ ਸਕਦਾ। ਹੁਣ ਇਸ ਖੁਲ੍ਹੇ ਮੈਦਾਨ ਦਾ ਇਕਾਂਤ ਨੇੜੇ ਹੀ ਉਹਨੂੰ ਕਿਸੇ ਵੱਡੀ ਦੁਰਘਟਨਾ ਵੱਲ ਖਿੱਚ ਰਿਹਾ ਸੀ। ਉਹਨੇ ਲੱਕ ਤੱਕ ਬਾਂਹ ਥੱਲੇ ਕੀਤੀ। ਨਹੀਂ ਉਹ ਤਾਂ ਕਿਤੇ ਵੀ ਨਹੀਂ ਸੀ। ਉਹਨੇ ਬਾਂਹ ਥੋੜੀ ਕੁ ਹੋਰ ਥੱਲੇ ਵੱਲ ਸਰਕਾਈ। ਘਬਰਾਹਟ ਵਿਚ ਪੂਰੀ ਤਰ੍ਹਾਂ ਝੁਕਿਆ। ਇਕ ਖੁਰਦਲੇ 'ਟੋਟੇ' ਤੋਂ ਬਿਨਾਂ ਉਹਦੇ ਹੱਥਾਂ ਨੇ ਇਕ ਵਰਗਾਕਾਰ 'ਟੋਆ' ਵੀ ਮਹਿਸੂਸ ਕੀਤਾ, ਜਿਸ ਜਿਸ ਵਿਚ ਉਹ ਗੱਡਿਆ ਹੋਇਆ ਸੀ। ਉਹਨੇ ਉਹਦੇ ਥੱਲੇ ਤੇ ਹੱਥ ਫੇਰਿਆ ਕਿ ਸ਼ਾਇਦ ਧਰਤੀ ਦੀ ਮਰੀ ਹੋਈ ਧੜਕਨ ਫਿਰ ਸ਼ੁਰੂ ਹੋ ਜਾਵੇ। ਹੁਣ ਉਹ ਕਿਸੇ ਨਾ ਕਿਸੇ ਤਰ੍ਹਾਂ ਜਗ੍ਹਾ ਤੋਂ ਵਿੱਥ ਪਾਉਣੀ ਚਾਹੁੰਦਾ ਸੀ। ਪਰ ਉੱਠ ਹੀ ਨਹੀਂ ਸੀ ਹੋ ਰਿਹਾ। ਆਖਰ ਉਹਨੇ ਫੈਸਲਾ ਲੈ ਲਿਆ। ਹੁਣ ਉਸ ਬੀਤੇ 'ਸ਼ਬਦ' ਨੂੰ ਦੁਹਰਾਏ ਬਿਨਾਂ ਸੁੰਗੜਦੇ ਅੰਗਾਂ ਨੂੰ ਕਾਰਜ ਰੂਪ ਵਿਚ ਨਹੀਂ ਸੀ ਲਿਆਂਦਾਂ ਜਾ ਸਕਦਾ। ਉਹਨੇ ਲੰਬਾ ਸਾਹ ਭਰ ਕੇ ਕਿਹਾ ; "ਬੰਨਾ!"

ਇਸ ਤੋਂ ਬਾਅਦ ਉਸਨੇ ਪਹਿਲੀ ਵਾਰ ਚੜ੍ਹਦੀ ਵਲ ਵੇਖਿਆ। ਦੂਰ ਇਕ ਬੰਜਰ ਖੇਤ ਦੀ ਵੱਟੇ ਵੱਟ ਲੰਡਰ ਕੁੱਤਿਆਂ ਦੀ ਹੇੜ ਇਧਰ ਵੱਲ ਆ ਰਹੀ ਸੀ। ਉਸ ਤੋਂ ਬਾਅਦ ਉਹਦੇ ਕਦਮ ਤੇਜ਼ੀ ਨਾਲ ਉੱਠਦੇ; ਧਰਤੀ ਨਾਲ ਜ਼ੋਰ ਦੀ ਟਕਰਾਉਂਦੇ ਮਹਿਸੂਸ ਹੋਏ। (ਉਨ੍ਹਾਂ ਵਿਚੋਂ ਕੋਈ ਵੀ ਕੁੱਤਾ 'ਪੇਂਡੂ ਲੰਡਰ' ਨਹੀਂ ਸੀ ਜਾਪਦਾ।) ਫਿਰ ਉਹਨੇ ਪਹਿਲੀ ਵਾਰ ਉਦੋਂ ਘੁੰਮਕੇ ਵੇਖਿਆ ਜਦੋਂ ਬਿਲਕੁਲ ਹੀ ਨੇੜੇਓਂ ਕਿਸੇ ਨੇ ਕਿਹਾ : "ਓਏ ਖਲ੍ਹੀ ਚੰਗੀ ਤਰ੍ਹਾਂ ਲਾਂਹ... ਕੋਈ ਵਸਾਹ ਨੀ...।" ਦੂਰ ਤੱਕ ਪਈਆਂ ਭਰੀਆਂ ਦੀਆਂ ਕਤਾਰਾਂ... ਚੱਲਦੀ ਘੁਲਾੜੀ ਦੇ ਧੁੰਦਲੇ ਦਾ ਧੂੰਆਂ... ਪਿੜ ਵਿਚ ਉੱਠਦੀ ਤੰਗਲੀ... ਛੋਲਿਆਂ ਦੀ ਉੱਠਦੀ ਕੰਡ...।" ਉਹ ਇਨ੍ਹਾਂ ਦ੍ਰਿਸ਼ਾਂ ਨੂੰ ਅੱਖਾਂ ਵਿਚ ਤੁੰਨ ਤੁੰਨ ਭਰ ਰਿਹਾ ਸੀ। (ਉਹ ਇਨ੍ਹਾਂ ਨੂੰ ਕਿਸੇ ਵਿਸ਼ੇਸ਼ ਸਮੇਂ ਲਈ ਰਾਖਵਾ ਰੱਖਣਾ ਚਾਹੁੰਦਾ ਸੀ।) ਇਕ ਲੰਬਾ ਚੱਕਰ ਖਤਮ ਹੋ ਗਿਆ ਸੀ। ਪੂਰੇ ਤਿੰਨ ਪਿੰਡਾਂ ਦੇ ਬੰਨ੍ਹੇ ਟੱਪੇ ਸਨ ਉਹਨੇ। ਵਾਪਸੀ ਤੇ ਕਾਫੀ ਸੂਰਜ ਚੜ੍ਹ ਗਿਆ ਸੀ।

ਜਿਉਂ ਜਿਉਂ ਪਿੰਡ ਨੇੜੇ ਆ ਰਿਹੈ, ਜਾਪਦਾ ਕਿ ਛੇਤੀ ਹੀ ਅੰਦਰ ਇਕੱਠੇ ਕੀਤੇ ਸ਼ਬਦ 'ਘੌਂਡਲੀਆ' ਵਾਂਗ ਪਛੱਟੇ ਜਾਣਗੇ। ਉਹਨੇ ਇਹ ਤੇਜ਼ੀ ਨਾਲ ਘਟਦੀ ਵਿੱਥ ਵਿਚਕਾਰ ਕੋਈ ਰੁਕਾਵਟ ਪਾਉਣੀ ਚਾਹੀ। ਇਹਦੇ ਬਚਾਅ ਲਈ ਚੌਗਿਰਦੇ ਵੱਲ ਨਜ਼ਰ ਘੁਮਾਈ। ਦੂਰ ਕੋਈ ਬੁੱਢਾ ਖਲ੍ਹੀ ਨੂੰ ਵਾਸਣਾ ਲਾਈ ਬੈਠਾ ਹੈ। ਉਹਦੀ ਥੋੜੀ ਕੁ ਵਿੱਥ ਤੇ ਕਿਨ੍ਹੇ ਹੀ ਹਿੱਸਿਆਂ ਵਿਚ ਵੰਡਿਆ ਆਲੂਆਂ ਦਾ ਇਕ ਹੋਰ ਖੇਤ...। ਕਦੇ ਕਦੇ ਹਵਾ ਦੇ ਬੁੱਲੇ ਨਾਲ ਦੱਖਣ ਵਾਲੇ ਪਾਸਿਉਂ ਗੁਡਾਈ ਕਰਦੇ ਬੰਦਿਆਂ ਦੀਆਂ ਆਵਾਜ਼ਾਂ ਆਉਂਦੀਆਂ ਨੇ; ਉਹਨਾਂ ਦੀਆਂ ਆਵਾਜ਼ਾਂ ਤੋਂ ਉਹਨੇ ਅੰਦਾਜ਼ਾ ਲਾਇਆ ਕਿ ਉਹ ਫਸਲਾਂ ਨਹੀਂ ਗੁੱਡ ਰਹੇ; ਸਬਜ਼ੀਆਂ ਗੁੱਡ

ਰਹੇ ਨੇ। ਹੁਣੇ ਕੁਝ ਦੇਰ ਪਹਿਲਾਂ ਨੂੰਹੋਂ ਵਾਲੇ ਚਰਨੂ ਨੇ ਕਿਹਾ ਸੀ, "ਉਹ ਬਿਸਾਵਾ ਸਿਆਂ ਸਾਨੂੰ ਤਾਂ ਅਕਲ ਏ ਸਾਲੀ ਥੁਆਡੇ ਪਿੰਡ ਨੇ ਦੁਆਈ... ਹੁਣ ਦੱਸ ਇੱਖ ਬੀਜ ਕੇ ਕਿਹੜਾ ਸਾਲ ਭਰ ਡੀਕੂ... ਜਦ ਨੂੰ ਚਾਰ ਸਬਜ਼ੀਆ ਦਾ ਲੌਅ... ਲੰਕਾ ਖੜੀ ਕਰ ਦੰਦਾ ਅਗਲਾ।" ਉਹਨੂੰ ਉਹਦੀ ਆਵਾਜ਼ ਉਸ ਵੇਲੇ ਮੰਡੀ ਵਿੱਚ ਬੋਲੀ ਦੇਣ ਵਾਲੇ ਵਰਗੀ ਜਾਪੀ।(ਜਾਵੇ... ਬੋਲੀ... ਬੋਲੀ... ਇਕ... ਦੋ... ਤਿੰਨ...,)

ਉਹਨੇ ਵੇਖਿਆ, ਕਦਮ ਆਪ ਮੁਹਾਰੇ ਹੀ ਤੇਜ਼ ਹੋ ਰਹੇ ਨੇ। ਸਾਹਮਣੇ, ਦਬੁਰਜੀ ਵਾਲੇ ਤੇਜਾ ਸਿੰਘ ਦਾ ਹਲ ਚਲ ਰਿਹੈ। ਇਕ ਵਾਰ ਉਹਨੇ ਨੱਠਣ ਦੀ ਕੋਸ਼ਿਸ਼ ਕੀਤੀ, ਜਦੋਂ ਉਹਨੇ ਵੇਖਿਆ ਕਿ ਅਖੀਰਲਾ ਹੀ ਸਿਆੜ ਰਹਿ ਗਿਆ ਹੈ। "ਆ ਭਾਈ ਬਿਸਾਵਾ ਸਿਆਂ...।' ਉਹਦੀ ਆਵਾਜ਼ ਤੋਂ ਬਾਆਦ ਉਹਨੇ ਇਕ ਉਖੜਿਆ ਵੱਡਾ 'ਡਲਾ' ਚੁੱਕਿਆ। "ਹੋਰ ਰਾਜ਼ੀ ਬਾਜ਼ੀ ਏ।" ਉੱਤਰ ਦੇਣ ਤੋਂ ਪਹਿਲਾਂ ਉਹਨੇ ਕਾਲੀ ਧਰਤੀ ਦੀਆਂ ਪੁੱਠੀਆਂ ਹੋਈਆਂ ਠੀਮਾਂ ਉੱਪਰੋਂ ਨਜ਼ਰਾਂ ਚੁੱਕੀਆਂ। ਤੇਜਾ ਸਿੰਘ ਦਾ ਹੱਥ ਕੀਲੀ ਵੱਲ ਵਧਿਆ। "ਨਾ ਇਹ ਨਾ ਕੱਢੀ।" ਉਹ ਹੌਲੀ ਹੌਲੀ 'ਕੀਲੀ' ਕੋਲ ਆਇਆ। ਉਹ ਇਸ ਦ੍ਰਿਸ਼ ਨੂੰ ਕੁਝ ਲੰਬਾ ਕਰਨਾ ਚਾਹੁੰਦਾ ਸੀ। 'ਡੌਲ' ਉੱਪਰ ਪੈਰਾਂ ਭਾਰ ਬੈਠੀ ਪ੍ਰਸਿੰਨੀ ਬੋਲੀ, "ਹਾਜਰੀ ਸੁੱਕਦੀ ਜਾਂਦੀ।"

"ਤੁਸੀਂ ਸਾਰਿਉਂ ਕੱਠੇ ਐਂ ਹਾਲੇ...।"

"ਹੋਰ ਕਿਆ ਭਾਈ ਜੀ ਸੁੱਖੀ ਸਾਂਦੀ...।" ਹੁਣ ਉਹਨੂੰ ਘੁੰਡ ਵੀ ਯਾਦ ਆ ਗਿਆ ਸੀ।

"ਆਏ ਚੱਲਦਾ ਵੀ ਨੀ ਖੇਤੀ ਦਾ ਕੰਮ...।" ਤੇਜਾ ਸਿੰਘ ਨੇ ਇਸ ਵਾਰ ਫਿਰ 'ਕੀਲੀ' ਵੱਲ ਵੇਖਿਆ।

"ਹੂੰ...।"

"ਇਕ ਜਣੇ ਤੇ ਹਾਂ ਹੱਲ ਪੱਥੇ ਦਾ ਈ ਨੀ ਹੁੰਦਾ... ਇਕ ਤੇ ਡੰਗਰਾਂ ਦਾ... ਅਰ ਇਕ ਅੱਧਾ ਊਈਂ ਸ਼ਹਿਰ ਜੋਗਾ ਜੰਮ ਜਾਂਦਾ... ਘੁਮੈਟਾ...।" ਬਿਸਾਵੇ ਕੋਲ ਇਸ ਦਾ ਕੋਈ ਉੱਤਰ ਨਹੀਂ ਸੀ; ਪਰ ਉਹ ਏਨੇ ਨੇੜੇ ਦੇ ਸ਼ਬਦਾਂ ਨੂੰ ਸੁਣ ਚੁੱਪ ਵੀ ਨਹੀਂ ਸੀ ਰਹਿਣਾ ਚਾਹੁੰਦਾ। ਉਹਨੇ ਇਕ ਵਾਰ ਘੁਲਾੜੀ ਦੇ ਧੁੰਦਲੇ ਵੱਲ ਵੇਖਿਆ।

"ਜਿਹੜੀ ਚੀਜ਼ ਮਾਂ ਤੇ ਧੂੰਆ ਜਾ ਨਿਕਲਦਾ... ਮਿਨੂੰ ਤਾਂ ਉਈਂ ਨੀ ਚੰਗੀ ਲੱਗਦੀ...।" ਮਿੱਟੀ ਦਾ ਡਲਾ ਥੱਲੇ ਖਿਸਕਦਾ ਪੋਟਿਆਂ ਤੇ ਜਾ ਕੇ ਰੁੱਕ ਗਿਆ। ਇਹ ਨਾ ਸਮਝ ਆਉਣ ਵਾਲੇ ਵਾਕ ਤੋਂ ਤੇਜਾ ਸਿੰਘ ਦਾ ਚੇਹਰਾ ਓਪਰਾ ਜਿਹਾ ਹੋ ਗਿਆ।(ਬਿਸਾਵਾ ਦੱਸਣਾ ਚਾਹੁੰਦਾ ਸੀ ਕਿ ਇਹ ਸਭ ਕੁਝ ਦੇਰ ਤੋਂ ਹੀ ਜਾਪਣ ਲੱਗਾ ਹੈ।)

"ਜਮਾਂ ਠੰਡੀਆਂ ਹੋਗੀਆਂ ਰੋਟੀਆਂ...।"

"ਆ ਜਾ ਫਿਰ ਹਾਜ਼ਰੀ ਖਾਲੈ...।" ਉਹਨੇ ਵੇਖਿਆ ਕਿ ਇਸ ਵਾਰੀ ਤੇਜ਼ਾ ਸਿੰਘ ਦੇ ਹੱਥ ਪੰਜਾਲੀ ਨੂੰ ਪੈ ਚੁੱਕੇ ਸਨ। ਉਹਨੇ ਆਪਣੀ ਹਥੇਲੀ ਨੂੰ ਟੋਹਿਆ ਤੇ ਚੱਲ ਪਿਆ।

"ਮਖਾਂ ਹਾਜ਼ਰੀ।"

"ਬਹ ਗੋਕੇ ਨੂੰ ਏਂ ਦੇ ਦੀਂ ਮੇਰੇ ਨਾਉਂ ਦੀ...।" ਭਰੜਾਈ ਆਵਾਜ਼ ਦੇ ਬਾਵਜੂਦ ਉਹਨੇ ਅਣਗੰਣਿਤ ਤੇਜ਼ ਕਦਮ ਇਸ ਤਰ੍ਹਾਂ ਪੁੱਟੇ ਕਿ ਇਸ ਦ੍ਰਿਸ਼ ਦੀ ਆਵਾਜ਼ ਦੀ ਮਾਰ ਤੋਂ ਛੇਤੀ ਦੂਰ ਹੋ ਜਾਵਾਂ। ਇਕ ਵਿਸ਼ੇਸ਼ ਦੂਰੀ ਪਾਰ ਕਰਨ ਤੋਂ ਬਾਅਦ ਉਹਨੇ ਥੱਲ੍ਹੇ ਕੱਚੀ ਮਿੱਟੀ ਵੱਲ ਵੇਖਿਆ। ਹੁਣ ਉਹ ਅੱਜ ਦੇ ਰਹਿ ਗਏ ਕਾਰਜ ਬਾਰੇ ਸੋਚ ਰਿਹਾ ਸੀ ; ਜਿਸ ਲਈ ਉਹ ਘਰੋਂ ਨਿਕਲਿਆ ਸੀ।

# ਕਾਂਡ ਸਤਾਰ੍ਹਵਾਂ

ਉਹਨੇ ਇਕ ਨਜ਼ਰ ਵਿਚ ਆਪਣੇ ਪਿੱਛੇ ਰਹਿ ਗਏ ਖੇਤਾਂ ਵਿਚਕਾਰਲੀ ਵਿੱਥ ਦਾ ਅੰਦਾਜ਼ਾ ਲਾਉਣਾ ਚਾਹਿਆ। ਪਰ ਜਿਵੇਂ ਕਿ ਉਹਨੂੰ ਉਮੀਦ ਸੀ ਉਹ ਲਾ ਨਾ ਸਕਿਆ। ਤੇਜ਼ੀ ਨਾਲ ਇਕ ਸੁੱਕੇ ਛੱਪੜ ਵਿਚ ਸਖਤ ਹੋਏ ਖੁਰਾਂ ਦੇ ਨਿਸ਼ਾਨਾਂ ਨੂੰ ਵਲ੍ਹ ਪਾ ਕੇ ਪਾਰ ਕੀਤਾ। ਸਾਹਮਣੇ ਗਲੀ ਬਿਲਕੁਲ ਹੀ ਨੇੜੇ ਆ ਗਈ ਸੀ। ਇਸ ਘਟਦੀ ਵਿੱਥ ਦੇ ਦੌਰਾਨ ਉਹ ਵਾਰ-ਵਾਰ ਸੋਚਦਾ ਕਿ ਉਹ ਕਿਹੜੀ ਭਿਆਨਕ ਜ਼ਿੰਮੇਵਾਰੀ ਹੈ ਜੋ ਮੈਂ ਆਪਣੇ ਮੋਢਿਆਂ ਤੇ ਚੁੱਕੀ ਫਿਰ ਰਿਹਾ ਹਾਂ। ਇਹੋ ਜਿਹੇ ਵੇਲੇ ਉਹ ਅਹਿਸਾਸਾਂ ਦੀ ਸੂਖਮ ਅੰਗੜਾਈ ਤੋਂ ਪਹਿਲਾਂ ਇਕ ਅਨੰਤ ਡੂੰਘੀ ਜਗ੍ਹਾ ਨੂੰ ਕੰਬਦੀ ਮਹਿਸੂਸ ਕਰਦਾ। ਇਸ ਕੰਬਣੀ ਦੌਰਾਨ ਉਸ ਨੇ ਦੋ ਵਾਰ ਮਿੱਟੀ ਦੇ 'ਡਲੇ' ਨੂੰ ਹੱਥਾਂ ਵਿਚ ਬਦਲਿਆ। ਫਿਰ ਜਿਉਂ ਹੀ ਉਂਗਲਾਂ ਦੀ ਪਕੜ ਢਿੱਲੀ ਹੋਈ; ਉਹਨੇ ਦੋਵਾਂ ਬਾਹਾਂ ਨੂੰ ਅਰਕਾਂ ਤੱਕ ਉੱਪਰ ਚੁੱਕਿਆ। ਗਲੀ ਏਨ੍ਹੀ ਨੇੜੇ ਆ ਗਈ; ਉਹ ਉਹਦੇ ਅਨਘੜ ਪੱਥਰਾਂ ਉੱਪਰ ਪਏ ਤਾਜੇ ਘਾਸੇ ਤੱਕ ਨੂੰ ਵੀ ਵੇਖ ਸਕਦਾ ਹੈ। ਸਾਹਮਣੇ ਇਕ ਅਕਾਰ ਤੇਜ਼ੀ ਨਾਲ ਉਹਦੇ ਵੱਲ ਆ ਰਿਹਾ ਹੈ। ਉਹਨੂੰ ਗਲੀ ਵਿਚ ਦਾਖਲ ਹੋਣ ਦਾ ਅਹਿਸਾਸ ਹੋਇਆ। ਹਰ ਘਰ ਦੀ ਦੇਹਲੀ ਪਾਰ ਕਰਨ ਤੋਂ ਬਾਅਦ ਜਾਪਦਾ; ਉਹ ਕਿਸੇ ਖਾਰੀ 'ਬਾਉਲੀ' ਦੀਆਂ ਪੌੜੀਆਂ ਉੱਤਰ ਰਿਹਾ ਹੈ।

ਲੁਹਾਰ ਦੀ 'ਧੌਂਕਣੀ' ਦੀ ਆਵਾਜ਼ ਨੇੜੇ ਆਉਂਦੀ ਜਾਂਦੀ ਹੈ। ਧੌਂਕਣੀ ਜਦੋਂ ਕਦੇ ਕਦੇ ਸਾਹ ਲੈਂਦੀ, ਤਾਂ ਉਸ ਦੌਰਾਨ ਰੰਦੇ ਦੀ ਖਸਰ ਖਸਰ ਵੀ ਡੁਸਕਦੀ ਹੈ। ਇਕ ਥੱਕੀ ਹਾਰੀ ਸੌਂ ਕੇ ਉੱਠੀ ਚੀਸ ਹੋਰ ਵੱਧਦੀ ਜਾ ਰਹੀ ਹੈ। ਉਹਨੇ ਤੇਜ਼ੀ ਨਾਲ ਮੋੜ ਕੱਟ ਕੇ ਅਚਾਨਕ ਤੜਕੇ ਵਾਲੀ ਜਗਾ ਝਾਤ ਮਾਰੀ। (ਜਿੱਥੇ ਪੈਰ ਨਾਲ ਕੁਝ ਟਕਰਾਇਆ ਸੀ।) ਉਸ ਜਗ੍ਹਾ ਕੀਲ੍ਹੀ ਨਹੀਂ ਸੀ। ਪਰ ਇਕ ਤਾਜੀ ਸਿੱਲਤ ਤਿੜਕ ਕੇ ਗਲੀ ਵਿਚ ਡਿੱਗੀ ਪਈ ਸੀ। ਉਹਦਾ ਨਿਸ਼ਚਾ ਸੀ ਕਿ ਇਹ 'ਟਕਾਣੀ' ਦੀ ਗੇਰੂ ਰੰਗੀ ਸਿੱਲਤ ਹੈ। "ਓ ਆ ਜਾ ਬਿਸਾਵਾ ਸਿਆਂ...।" ਅੱਡੇ ਵਿਚੋਂ ਨਰੈਣੇ ਦੀ ਆਵਾਜ਼ ਆਈ। ਉਹਨੇ ਬੜੀ ਹੀ ਚੌਕਸੀ ਨਾਲ ਵੇਹੜੇ ਦਾ ਉਹ ਹਿੱਸਾ ਪਾਰ ਕੀਤਾ ਜਿੱਥੇ 'ਫਰਨੀਚਰ ਹਾਊਸ' ਦਾ ਬੋਰਡ ਲੱਗਾ ਸੀ।

"ਬਾਪੂ ਰੰਦ ਦੰਦਾ ਈਹਨੂੰ...।" ਅੰਦਰੋਂ ਮੁੰਡੇ ਦੀ ਆਵਾਜ਼ ਆਈ। ਇਸ ਵਾਰੀ ਉਹਨੂੰ ਨਰੈਣਾ ਅਜੀਬ ਢੰਗ ਨਾਲ ਨੇੜੇ ਆਉਂਦਾ ਜਾਪਿਆ।

"ਆਹ ਸਾਫੇ ਲੜ ਗੁੜ ਬੰਨਿਆ... ਮਿੰਨੂੰ ਵੀ ਖਲ੍ਹਾ ਦੇ ਤੱਤਾ ਤੱਤਾ...।" ਉਹਨੇ ਚੌਂਕ ਕੇ ਲੜ ਨੂੰ ਫੜਿਆ। (ਥੱਕੀ ਹਾਰੀ ਸੌਂ ਕੇ ਉੱਠੀ ਚੀਸ ਫਿਰ ਅੰਗੜਾਈ ਲੈਣ ਲੱਗੀ।) ਦੂਜੇ ਪਾਸੇ ਵੱਲ ਮੂੰਹ ਘੁੰਮਾਇਆ, ਉਹ ਇਸ ਗੱਲ ਦੀ ਪੁਸ਼ਟੀ ਇਸ ਅੱਡੇ ਵਿਚ ਨਹੀਂ ਸੀ ਕਰਨੀ ਚਾਹੁੰਦਾ। ਨਰੈਣੇ ਨੇ ਪਤਾ ਨਹੀਂ ਕਦੋਂ ਰੰਦਾ ਫੜ ਲਿਆ ਸੀ। ਹੁਣ ਉਹ ਟਕਾਣੀ ਦੇ ਘਟਦੇ ਅਕਾਰ ਵੱਲ ਵੇਖਣ ਲੱਗਾ।

ਕਿੰਨੀ ਹੌਲੀ ਹੌਲੀ 'ਟਕਾਣੀ' ਆਪਣਾ ਅਸਲੀ ਰੂਪ ਗਵਾ ਰਹੀ ਹੈ। ਇਕ ਇਕ ਪਰਤ ਦੀ ਸਿੱਲਤ ਥੱਲੇ ਪਈਆਂ ਪਰਤਾਂ ਵਿਚ ਰਲਦੀ ਜਾ ਰਹੀ ਹੈ। ਬੁੱਢੇ ਨੇ ਢਿਲਕਦੀਆ ਐਨਕਾਂ ਇਸ ਵਾਰੀ ਸੁੱਟਣ ਵਾਂਗ 'ਬਹੋਲੇ' ਵੱਲ ਵਗਾ ਮਾਰੀਆਂ। ਉਹਦੀ ਚਾਲ ਪਲ ਪਰ ਪਲ ਘਟਦੀ ਜਾ ਰਹੀ ਹੈ। ਇਕ ਪਾਸੇ ਅੱਧ ਉਖੜਿਆ ਗੱਡਾ ਖੜਾ ਹੈ। ਉਹਦੇ ਇਕ ਪਾਸੇ ਪਹੀਏ ਦੀ ਜਗ੍ਹਾ 'ਸੰਦੀਲ' ਲੱਗੀ ਹੈ। ਅੱਗੇ ਸੁਗਨ ਦੀ ਜਗ੍ਹਾ ਇਕ ਅਨਘੜ ਪੱਥਰ ਹੀ ਫਸਾਇਆ। ਬਿਸਾਵਾ ਪੁੱਛਣਾ ਚਾਹੁੰਦਾ ਹੈ ਕਿ ਤੁਸੀਂ ਇਸ ਨੂੰ ਪੂਰੀ ਤਰ੍ਹਾਂ ਉਧੇੜ ਕਿਉਂ ਨਹੀਂ ਦੇਂਦੇ ? ਅੰਦਰੋਂ ਰੰਗਾਂ ਨਾਲ ਲਿੱਬੜੇ ਹੱਥਾਂ ਸਮੇਤ ਇਸ ਵਾਰੀ ਮੁੰਡੇ ਨੇ ਸਾਹਮਣੇ ਵੱਖੀ ਭਾਰ ਪਏ ਪਹੀਏ ਵੱਲ ਇਸ਼ਾਰਾ ਕਰਕੇ ਨੌਕਰ ਨੂੰ ਕਿਹਾ, "ਲੈ ਉਹਦੇ ਵਿਚ ਤੇ ਚਾਰ ਪੁੱਠੀਆਂ (ਗਜ) ਕੱਢਕੇ... ਛੇਛੇ ਇੰਚ ਦੀਆਂ ਲੱਤਾਂ ਚੀਰ ਲੈ...।" ਰੰਦੇ ਵਾਲਾ ਬੁੱਢਾ ਹੋਰ ਸਾਹੋ ਸਾਹ ਹੋ ਰਿਹੈ, ਰੰਦਾ ਸਮਤਲ ਨਹੀਂ ਸੀ ਚੱਲ ਰਿਹਾ।

"ਬਾਪੂ ਤੂੰ ਵੀ ਹੱਦੇ ਕਰਦਾਂ...।" ਸੁਣਦੀ ਸਾਰ ਜਿਵੇਂ ਉਹਨੂੰ ਕੁਝ ਭੁਲਿਆ ਯਾਦ ਆ ਗਿਆ ਹੋਵੇ। ਉਹਨੇ ਲੱਕੜੀ ਦਾ ਮੱਥਾ ਚੱਪਿਆਂ ਨਾਲ ਮਿਣਿਆ।

"ਹੁਣ ਟੈਮ ਰਿਹਾ ਚੱਪਿਆ ਗੈਲ ਮਿਣਨੇ ਦਾ...।"

"ਇਹ ਮੇਰੇ ਹੱਥਾਂ ਦਾ ਈ ਬਣਾਇਆ ਵਾ ਤਾ ਗੱਡਾ...।"

"ਅੱਛਿਆ...!" ਬਿਸਾਵੇ ਦਾ ਮੂੰਹ ਅਚਾਨਕ ਹਵਾ ਦੇ ਆਏ ਬੁੱਲ੍ਹੇ ਵਾਂਗ ਖੁੱਲਿਆ ਤੇ ਬੰਦ ਹੋ ਗਿਆ, ਪਰ ਉਹਦੇ ਬੁੱਲ ਮਿਲਕੇ ਵੀ ਹਾਲੇ ਪੂਰਾ ਮੂੰਹ ਨਹੀਂ ਸੀ ਬਣਾ ਰਹੇ।

"ਬਹ ਇਹਨਾਂ ਜੋਗਾ ਈ ਤਾ ਤੂੰ ਵੀ... ਆਹ ਦੇਖ ਤਾਂ ਮੱਥਾ ਕਿੱਥੇ ਪੁੱਜਾਤਾ... ਈਹਦੇ ਗੈਲੋਂ ਤਾਂ ਕੁਹਾੜਾ ਪੱਧਰੀ ਕਰ ਦੰਦਾ...।" ਬੁੱਢੇ ਨੇ ਰੰਦਾ ਉਸੀ ਤਰ੍ਹਾਂ ਫੜੀ ਰੱਖਿਆ, ਫਿਰ ਪੂਰੀ ਤਰ੍ਹਾਂ ਬਿਸਾਵੇ ਵੱਲ ਘੁੰਮਿਆ।

"ਬੁੜੀ ਦਾ ਸੁਨੇਹਾ ਆਇਆ ਤਾ... ਬੀ ਕਈ ਮੰਜਿਆਂ ਦੀਆਂ ਚੂਲਾਂ ਢਿੱਲੀਆਂ... ਮੈਂ ਕੱਢੂੰਗਾ ਗੇੜ੍ਹਾ... ਅੱਜ...।" ਬਿਸਾਵੇ ਨੇ ਵੇਖਿਆ ਕਿ ਮੁੰਡੇ ਨੂੰ ਫਿਰ ਆਉਂਦਾ ਵੇਖ ਉਹਨੇ ਬਾਕੀ ਬਚਦਾ ਵਾਕ ਸੜ੍ਹਾਕ ਲਿਆ। "ਸਾਲਿਉ ਹਵਾਲ ਤਾਂ ਗਰਮ ਕਰਕੇ ਈ ਚੜਨਾ...।" ਇਹ ਵਾਕ ਜਿਵੇਂ ਵਿਸ਼ੇਸ਼ ਸਮੇਂ ਲਈ ਰਾਖਵਾਂ ਰੱਖਿਆ ਸੀ। ਮੁੰਡਾ ਫਿਰ ਅੰਦਰ ਵੱਲ ਮੁੜ ਗਿਆ।

"ਇਹ ਤਾਂ ਸਭ ਪਾਸੇ ਈ ਫਿਰ ਗਿਆ ਘੋੜੇ ਆਲਾ... ਤੂੰ ਬੋਲ ਸਾਂਝੇ ਕਰ...।"

ਉਹਨੂੰ ਹਾਲੇ ਵੀ ਨਰੈਣੇ ਦੀ ਆਵਾਜ਼ ਕਿਤੋਂ ਬਹੁਤ ਡੂੰਘੀ ਜਗਾ ਤੋਂ ਆਉਂਦੀ ਜਾਪੀ; ਜਿਸ ਨੂੰ ਕਈ ਮੋੜ ਘੇੜ ਪਾਉਣ ਤੋਂ ਬਾਅਦ ਕਈ ਜਗ੍ਹਾ ਆਪਸ ਵਿਚ ਟਕਰਾ ਕੇ ਆਉਣਾ ਪੈ ਰਿਹਾ ਹੋਵੇ।

"ਬੁੜੀ ਨੇ ਸਨੇਹਾ ਕੀਹਦੇ ਕੋਲ ਭੇਜਿਆ ਤਾ... ?"

"ਕੋਈ ਓਪਰਾ ਈ ਮੁੰਡਾ ਤਾ...।"

"ਆਪਣੇ ਮਰਗੇ...।" ਉਹਨੇ ਤੇਜ਼ੀ ਨਾਲ ਇਹ ਸ਼ਬਦ ਚਿੱਥਕੇ ਅਗਲੀ ਆਵਾਜ਼ ਕੱਢੀ।

"ਹੋਣਾ ਤਾਂ ਪਿੰਡ ਦਾ ਈ ਆ... ਤੂੰ ਪਛਾਣਿਆ ਨੀ ਹੋਣਾ...।"

ਦੂਰ ਕੋਈ ਕਿਲੇ ਦੇ ਸੇਜੇ ਦੀ ਛਾਵਾਂ ਚੁੱਪਚਾਪ ਬੈਠਾ ਹੈ। ਗਲੀ ਦੇ ਡੁੱਬਦੇ ਉਭਰਦੇ ਕਿਨਾਰੇ ਵਿਚ ਉਹਦੀ ਪਛਾਣ ਕਰਨੀ ਬੜੀ ਹੀ ਔਖੀ ਹੈ। ਪਰ ਫਿਰ ਵੀ ਉਹਦੇ ਪਰਛਾਵੇਂ ਦੀਆਂ ਅੱਖਾਂ ਵਿਚ ਬੇਨਤੀ ਜਾਪਦੀ ਹੈ। ਉਹਨੇ ਅਚਨਚੇਤ ਹੀ ਗਲੀ ਵਿਚ ਦੀ ਭੀੜ ਬਾਰੇ ਆਪਣੀ ਅੰਤਿਮ ਰਾਏ ਕਾਇਮ ਕਰਨੀ ਚਾਹੀ। ਪਰ ਉਸਤੋਂ ਪਹਿਲਾਂ ਹੀ ਰਗਾਂ ਵਿਚ ਚੋਅ ਰਹੀ ਤੁਬਕਾ ਤੁਬਕਾ ਤਾਕਤ ਨੇ ਉਸ ਜਗ੍ਹਾ ਵੱਲ ਮੋੜਿਆ, ਜਿੱਥੇ ਲਈ ਉਹ ਆਇਆ ਸੀ। (ਜਿਸ ਜਗ੍ਹਾ ਤਿੜਕ ਕੇ ਸਿੱਲਤ ਡਿੱਗੀ ਪਈ ਸੀ।) ਖਾਲੀ ਜਗ੍ਹਾ ਵੇਖਕੇ ਉਹ ਤ੍ਰਬਕਿਆ। ਫਿਰ ਉਹਨੇ ਮੁੱਠੀ ਵਿਚਲੀ ਸਿੱਲਤ ਨੂੰ ਇਸ ਤਰ੍ਹਾਂ ਘੁੱਟਿਆ ਕਿ ਇਸ ਵਿਚਲੀ ਕੋਈ ਵਾਧੂ ਚੀਜ਼ ਹਥੇਲੀ ਵਿਚ ਖੁਭਕੇ ਉਸਨੂੰ ਇਹ ਅਹਿਸਾਸ ਦਿਵਾ ਦੇਵੇਂ ਕਿ ਮੈਂ ਆਪਣਾ ਫਰਜ਼ ਪੂਰਾ ਕਰ ਚੁੱਕਿਆ ਹਾਂ।

ਸੂਰਜ ਨੇ ਆਪਣਾ ਉਹ ਕੂਹਣੀ ਮੋੜ ਪਾਉਣਾ ਸ਼ੁਰੂ ਕਰ ਦਿੱਤਾ; ਜਿਥੋਂ ਉਹ ਪਿੰਡ ਕੋਲੋਂ ਵਲ ਪਾਕੇ ਉੱਚੀ ਟਿੱਬੀ ਨਾਲ ਆਖਰੀ ਢਾਸਣਾ ਲਾਉਂਦਾ ਹੈ। ਕੋਲੋਂ ਹੀ 'ਠੱਕ ਠੱਕ' ਤੇ ਧੌਂਕਣੀ ਦੀ ਆਵਾਜ਼ ਨਾਲ ਸੌਦਾ ਕਰਦੀਆਂ ਦੋ ਆਵਾਜ਼ਾਂ ਆ ਰਹੀਆਂ ਨੇ।

"ਬਾਬੇ ਇਹ ਤਾਂ ਦੁਕਾਨ ਦਾਰੀ ਐ...।"

"ਤੂੰ ਦੇਹ ਦੇ ਕ਼ੋਈ ਨੀ ਦੁਕਾਨਦਾਰੀ...।"

"ਬਾਬੇ ਤੂੰ ਨਾ ਬੋਲੇ ਕਰ ਵਿਚ...।"

"ਸਹੁਰਿਆ ਪੁਰਾਣੀ ਸਕੀਰੀ ਸੇਪੀ ਦੀ...।" ਏਨ੍ਹਾਂ ਕਹਿ ਉਹ ਜਲੇ ਹੋਏ ਕੋਲਿਆਂ ਦੀ ਸੁਆਹ ਨੂੰ ਗਿਲਾ ਕਰਨ ਲੱਗ ਪਿਆ। ਬਿਸਾਵੇ ਨੇ ਹੈਰਾਨੀ ਨਾਲ ਪਿੱਛੇ ਵੱਲ ਵੇਖਿਆ। ਇੰਨੇ ਲੰਬੇ ਸਮੇਂ ਵਿਚ ਉਹ ਸਿਰਫ ਦਸ ਕਦਮਾਂ ਦੀ ਵਿੱਥ ਹੀ ਤਹਿ ਕਰ ਸਕਿਆ ਸੀ। ਗਲੀ ਵੱਲੋਂ ਆਉਂਦਾ ਦਲੀਪ ਕਹਿ ਰਿਹਾ :

"ਕਰਤਾ ਤਾਇਆ ਮੇਰਾ ਕੰਮ...?"

"ਜਦ੍ਹੋ...।" ਕਾਟੂੰ ਨੇ ਸੁਆਹ ਦਾ ਆਖਰੀ ਪਿੰਨਾਂ ਬਣਾ ਵੀ ਧੁੱਪ ਵਿਚ ਸੁਕਣਾ ਰੱਖ ਦਿੱਤਾ।

"ਦੇਖ ਲੈ ਨਾਲੈ... ਸੁਆਹ ਦਾ ਬੀ ਤਾਅ...।"

"ਬਹ ਆਹੀ ਕੰਮ ਐ ਤੇਰਾ ਤਾਂ...।" ਅਣਦਾੜੀਆ ਪੋਤਾ ਕੋਲੋਂ ਬੁੜ ਬੁੜ ਕਰਦਾ, ਗਰਮ ਲੋਹੇ ਉੱਪਰ ਪੈਂਦੀਆਂ ਸੱਟਾਂ ਵੱਲ ਲੰਘ ਗਿਆ। ਦਲੀਪ ਨੇ ਕੋਲ ਪਈ ਕਹੀ ਦੀ ਧਾਰ ਉੱਪਰ ਹੱਥ ਫੇਰਿਆ।

"ਤੈਂ ਵੀ ਚੰਡੀ ਤੀ...?"

"ਹਾਂ...ਹਾਂ... ਹੋਰ ਕੀਹਨੇ... ਭਲਾ ਗੋਡੇ ਗੋਡੇ ਪਾਣੀ ਮਾਂ ਤੇ ਸੌਂਕੇ ਦੀ ਸਿਰੀ ਤਾਰ ਲਿਆਈਂ... ਤਿੜ ਦੀ ਚੱਕਲੀ ਤਾਰ ਲਿਆਂਈ...।"

ਬਿਸਾਵੇ ਦਾ ਜੀਅ ਕਰਦਾ ਕਿ ਉਹਨੂੰ ਜਾ ਕੇ ਪੁੱਛਾ; 'ਹੁਣ ਤੂੰ ਕਹੀ ਦੀ ਵਰਤੋਂ ਕਿੱਥੇ ਕਰਨੀ ਹੈ ? ਪਰ ਇਸ ਤਰ੍ਹਾਂ ਉਹਨੂੰ 'ਸੰਦ' ਦਾ ਨਿਰਾਦਰ ਜਾਪਿਆ। ਫਿਰ ਉਹਨੇ ਸਾਹਮਣੇ ਚੁੱਪਚਾਪ ਬੈਠੇ ਬੇਅੰਤ ਸਿੰਘ ਵੱਲ ਨਜ਼ਰ ਮਾਰੀ।

"ਬੱਲੈ ਤੂੰ ਵੀ ਬੈਠਾ...?"

"ਹਾਂ... ਆਹ ਬਾਲਟੀ ਜੀ ਨੂੰ ਥੱਲਾ ਲੁਆਉਣਾ ਤਾ...।"

"ਆਏਂ ਤਾਂ ਗੱਡੀਆਂ ਆਲੇ ਆਏ ਵੇ ਤੇ...।"

"ਕਿਉਂ ਬੀ ਅਹੀਂ ਮਰਗੇ...!" ਕਾਟੂੰ ਤੇਜ਼ੀ ਨਾਲ ਉਹਦੇ ਵੱਲ ਘੁੰਮਿਆ ਜ਼ਰੂਰ ਸੀ, ਪਰ ਹੋਰ ਕੁਝ ਕਹਿਣ ਤੋਂ ਪਹਿਲਾਂ ਉਹ ਬਾਲਟੀ ਵਿਊਂਤਨ ਲੱਗ ਪਿਆ। ਬਿਸਾਵਾ ਕਿਸੇ ਨਾ ਕਿਸੇ ਤਰ੍ਹਾਂ ਆਪਣਾ ਕਿਹਾ ਵਾਕ ਵਾਪਸ ਲੈਣ ਦੀ ਕੋਸ਼ਿਸ਼ ਵਿਚ ਸੀ, ਫਿਰ ਉਸਨੇ ਪਹਿਲਾਂ ਸਮਝੌਤੇ ਦੀ ਭੂਮਿਕਾ ਬੰਨਣੀ ਹੀ ਠੀਕ ਸਮਝੀ।

"ਆਹ ਦਲੀਪ ਅੱਜ ਕਹੀ ਕਾਹਤੇ ਚੰਡਾ ਕੇ ਲ੍ਹੈ ਗਿਆ... ?"

"ਉਹ ਚਾਰ ਵਿਸਵੇ ਸਾਮਲਾਟ... ਜੀਹਦਾ ਝਗੜਾ ਚੱਲਦਾ...।"

ਫਿਰ ਕੁਝ ਦੇਰ ਬੁੱਢੇ ਦੀ 'ਠੱਕ ਠੱਕ' ਹੀ ਸੁਣਾਈ ਦਿੱਤੀ। ਇਸੇ ਦੌਰਾਨ ਬਿਸਾਵੇ ਨੇ ਵੇਖਿਆ ਕਿ ਬੇਅੰਤ ਸਿੰਘ ਦੀ ਨਜ਼ਰ ਸਾਹਮਣੇ ਵਾਲੀ ਗਲੀ ਦੇ ਅੱਧ ਵਿਚਕਾਰ ਜਾ ਕੇ ਤੇਜ਼ੀ ਨਾਲ ਉੱਪਰ ਉੱਠਦੀ, ਫਿਰ ਸੱਜੇ ਖੱਬੇ ਵੱਲ ਭੱਜਣ ਦੀ ਕੋਸ਼ਿਸ਼ ਕਰਦੀ; ਪਰ ਕੋਈ ਸੈਅ ਉਹਦਾ ਪਿੱਛਾ ਨਹੀਂ ਸੀ ਛੱਡ ਰਹੀ। ਕਦੇ ਕਦੇ ਉਹ ਕੁਝ ਦੱਸਣ ਲਈ ਇੱਧਰ ਵੱਲ ਮੂੰਹ ਘੁੰਮਾਉਂਦਾ।

"ਤੂੰ ਤਾਇਆ ਪਿੰਡ ਮਾਂ ਤੇ ਆਇਆ ?"

ਜਾਪਦਾ ਜਿਵੇਂ ਉਨ੍ਹਾਂ ਦਾ ਗੁਪਤ ਸਮਝੌਤਾ ਟੁੱਟ ਗਿਆ। ਹੁਣ ਕਾਟੂੰ ਨੇ ਉਸ ਤੋਂ ਪਹਿਲਾਂ ਹੀ ਸੁਆਲ ਕਰ ਦਿੱਤਾ।

"ਤੂੰ ਕੁਝ ਸੁਣਿਆ ਅੱਜ ?" ਬਿਸਾਵੇ ਦੇ ਸਾਹਮਣੇ ਦੂਜਾ ਸੁਆਲ ਫਿਰ ਆ ਗਿਆ।

ਪਰ ਉਸ ਤੋਂ ਪਹਿਲਾਂ ਬੇਅੰਤ ਸਿੰਘ ਨੇ ਆਪਣੇ ਆਪ ਹੀ ਨਿਰਣਾ ਕਰ ਲਿਆ ਸੀ।

"ਤੂੰ ਤਾਂ ਮਿਨੂੰ ਲੱਗਦੀ ਬਾਹਰ ਤੇ ਹੀ ਆਇਆ ਕਿੱਧਰੇ ਤੇ...।"

"ਹਾਂ...।" ਏਨ੍ਹਾਂ ਕਹਿ ਬਿਸਾਵਾ ਬਾਹਰ ਨਿਕਲ ਆਇਆ।

ਦੂਜੇ ਹੀ ਪਲ ਉਹਨੂੰ ਇਸ ਤਰ੍ਹਾਂ ਉੱਠਣ ਦਾ ਕਾਰਨ ਦਾ ਪਤਾ ਨਹੀਂ ਸੀ।

ਇਸ ਵਾਰੀ ਗਲੀ ਉਹਨੂੰ ਪਹਿਲਾਂ ਵਾਂਗ ਨਹੀਂ ਸੀ ਮਿਲੀ। ਸਾਹਮਣੇ ਸੇਜੇ ਵਾਲਾ ਪ੍ਰਛਾਵਾਂ ਪਹਿਲਾਂ ਨਾਲੋਂ ਜ਼ਿਆਦਾ ਡੋਲ ਰਿਹੈ; ਉਹ ਹੈਰਾਨ ਹੈ ਕਿ ਪ੍ਰਛਾਵੇਂ ਤਾਂ ਲੰਬੇ ਹੋ ਕੇ ਡੋਲਦੇ ਨੇ; ਪਰ ਇਹ ਸਿਮਟਦਾ ਵੀ ਡੋਲ ਰਿਹੈ। ਭੀੜ ਵਿਚੋਂ ਅੰਦਾਜ਼ਾ ਲਾਉਣਾ ਚਾਹਿਆ ਕਿ ਸੇਜੇ ਦਾ ਪਰਛਾਵਾਂ ਡੋਲ ਰਿਹਾ ਜਾਂ ਥੱਲੇ ਬੈਠ ਸਿਰ ਦਾ...। ਉਹਨੇ ਇਸ ਕਾਰਜ ਲਈ ਕਦਮਾਂ ਦੀ ਇਕਸੁਰਤਾ ਦੇ ਨਾਲ ਨਾਲ ਤੇਜ਼ੀ ਵੀ ਲਿਆਂਦੀ। (ਹਾਲੇ ਵੀ ਸੇਜੇ ਕਾਰਨ ਪਿੰਡਾਂ ਵਿਚ ਕਿੰਨ੍ਹੀਆਂ ਥਾਵਾਂ ਸੁਰੱਖਿਅਤ ਸਨ; ਜਿੱਥੋਂ ਖੜਕੇ ਇਹ ਚਿਮਨੀ ਨਹੀਂ ਸੀ ਦਿੱਸਣ ਦੇਂਦਾ।) ਉਹਨੇ ਬਚੇ ਖੁਚੇ ਗਰਮ ਮਾਸ ਨੂੰ ਟੋਹਿਆ। ਹੌਲੀ-ਹੌਲੀ ਪਰਛਾਵੇਂ ਦੀਆਂ ਅੱਖਾਂ ਉਹਦੇ ਉੱਪਰ ਟਿਕ ਰਹੀਆਂ ਸਨ।

"ਆਪਣੀ ਛਾਤੀ ਉੱਪਰ ਆਪਣਾ ਹੀ ਗਰਮ ਲਹੂ ਡੁਲਦਾ ਨਾ ਦੇਖੋ" ਉਹ! ਅੱਧੀ ਸਦੀ ਪਹਿਲਾਂ ਬੇਬੇ ਦੀ ਸੁਣਾਈ ਇਸ ਲੋਕ ਕਥਾ ਦਾ ਤਾਂ ਇਥੇ ਕੋਈ ਮੇਲ ਹੀ ਨਹੀਂ। ਉਹਨੇ ਕੰਨਾਂ ਦੀਆਂ ਪੱਕ ਰਹੀਆਂ 'ਲਵਾਂ' ਨੂੰ ਹੌਲੀ ਜਹੇ ਸੁਣਾਇਆ। (ਜਦੋਂ ਵੀ ਇਸ ਕਥਾ ਦਾ ਕਿਸੇ ਘਟਨਾ ਨਾਲ ਮੇਲ ਹੋਇਆ ਮੈਂ ਉਦੋਂ ਹੀ ਸੁਣ ਲਵਾਂਗਾ।) ਪਰ ਉਹ ਲੋਕ ਕਥਾ ਤਾਂ

ਪਿੱਛਾ ਹੀ ਨਹੀਂ ਛੱਡ ਰਹੀ।(ਮੈਂ ਵਾਅਦਾ ਕਰਦਾ ਹਾਂ।) ਉਹਨੇ ਜ਼ੋਰਦੀ ਬੁਲਾਂ ਨੂੰ ਮਰੋੜ ਕੇ ਹੱਥ ਫੇਰਿਆ; ਪਰ ਜਿਹੜੇ ਬੋਲ ਉਹਨੂੰ ਯਾਦ ਆਏ ਸਨ; ਉਹਦੇ ਬੁਲ੍ਹਾਂ ਨੇ ਉਨ੍ਹਾਂ ਨੂੰ ਲੱਭਣ ਤੋਂ ਹੀ ਇਨਕਾਰ ਕਰ ਦਿੱਤਾ। ਉਹਨੂੰ ਤੇਜ਼ੀ ਨਾਲ ਅੰਦਰ ਹੀ ਅੰਦਰ ਆਪਣਾ ਆਪ ਭਾਰਾ ਹੁੰਦਾ ਜਾਪਿਆ। ਸਾਹਮਣੇ ਦਲੀਪ ਦੇ ਸੁੰਨਸਾਨ ਬਾੜੇ ਵਿਚ ਤਿੰਨ ਟੰਗੀ ਖੁਰਲੀ ਵੱਲ ਵੇਖਿਆ। ਇਕ ਪਾਸੇ ਹਵਾਲ ਦੀਆਂ ਪੈੜਾਂ ਵਿਚ ਪਏ ਗੱਡੇ ਦੇ ਨੈੜ੍ਹ ਦੇ ਕੁਝ ਟੋਟੇ...। ਉਹਨੇ ਆਖਰੀ ਬਚਾਅ ਲਈ ਕਿਲੇ ਵੱਲ ਵੇਖਿਆ। ਪਰ ਇਸ ਵਾਰੀ ਪਰਛਾਵਾਂ ਕਿਲੇ ਨੇ ਆਪਣੇ ਪੈੜਾਂ ਵਿਚ ਦਰੜ੍ਹ ਦਿੱਤਾ ਸੀ, ਤੇ ਥੱਲੇ ਬੈਠੇ ਚੇਹਰੇ ਦੀਆਂ ਅੱਖਾਂ ਵਿਚ ਬੇਨਤੀ ਨਹੀਂ ਸੀ।

ਤ੍ਰਿਵੈਣੀ ਥੱਲੇ ਇਕ ਛੋਟਾ ਜਿਹਾ ਬੱਚਾ ਖੜਾ ਹੈ। ਉਹਦੇ ਹੱਥ ਵਿਚ ਫੜਿਆ ਪੱਥਰ ਉਹਦੀ ਹਥੇਲੀ ਨਾਲੋਂ ਵੱਡਾ ਹੈ। ਉਹ ਜਾਣ ਬੁੱਝਕੇ ਇਧਰ ਵੱਲ ਆਇਆ ਹੈ। ਕਿਉਂਕਿ ਉਸ ਗਲੀ ਵਿਚਕਾਰ ਪੈਂਦੇ 'ਕੁਆੜੀਏ' ਅੱਗਿਓਂ ਦਿਨ ਵਿਚ ਸਿਰਫ ਇਕ ਵਾਰੀ ਹੀ ਲੰਘਿਆ ਜਾ ਸਕਦਾ ਹੈ। ਉਸ ਢੇਰ ਵਿਚ ਪਿੰਡ ਦੇ ਕਿੰਨੇ ਹੀ ਅੰਗ ਘੂਕ ਸੌਂ ਰਹੇ ਨੇ। ਕਈ ਅੱਧ ਮਰੇ ਕਈ ਤੜਫ ਰਹੇ। ਇਕ ਸੂਤਾ ਸੰਲਗਾ, ਅੱਧ ਟੁੱਟੇ ਵੀਂਡੇ ਵਾਲੀ ਕੁਹਾੜੀ, ਟਾਵੇਂ ਟਾਵੇਂ ਚਮਕਦੇ ਦੰਦਿਆਂ ਵਾਲੀ ਅੱਧੀ ਜ਼ਮੀਨ ਵਿਚ ਘੁਸੀ ਜਰ ਖਾਧੀ ਦਾਤੀ, ਹੋਰ ਪਤਾ ਨਹੀਂ ਕੀ ਨੁੱਕ ਸੁੱਕ। ਕਈ ਵਾਰੀ ਉਹ ਸੋਚਦਾ; ਕਿ ਕਿੰਨੀ ਵਾਰੀ ਇਹ ਢੇਰ ਚੁੱਕਿਆ ਜਾ ਚੁੱਕਾ ਹੈ ਪਰ, ਫਿਰ ਵੀ ਇਹ ਕਦੇ ਊਣਾ ਨਹੀਂ ਹੁੰਦਾ। ਪਤਾ ਨਹੀਂ ਹਾਲੇ ਪਿੰਡ ਦੇ ਕਿੰਨੇ ਕੁ ਅੰਗ ਕੱਟੇ ਪਏ ਨੇ ?

ਉਹ ਅੱਜ ਦੇ ਛੋਟੇ ਜਹੇ ਦਿਨ ਨਾਲ ਕੋਈ ਵੱਡਾ ਸੌਦਾ ਕਰਨਾ ਚਾਹੁੰਦਾ ਹੈ। ਇਸ ਕਰਕੇ ਉਹ ਕਦਮ ਬੜੇ ਧਿਆਨ ਨਾਲ ਪੁੱਟ ਰਿਹਾ, ਤਾਂ ਜੋ ਕੋਈ ਅਜਿਹੀ ਗੱਲ ਨਾ ਹੋ ਜਾਵੇ ਜਿਸਦਾ ਉੱਤਰ ਦੇਣ ਤੋਂ ਬਾਅਦ ਘਰ ਜਾਣਾ ਜ਼ਰੂਰੀ ਹੋ ਜਾਵੇ।(ਪਰ ਸਾਹਮਣੇ ਗਲੀ ਵਿਚਾਲੇ ਇਕ ਛੋਟਾ ਜਨਸਮੂਹ ਖੜਾ ਕਿਉਂ ਦਿੱਸ ਰਿਹਾ ?) ਤੇ ਉਸੇ ਪਲ ਬੇਅੰਤ ਸਿੰਘ ਤੇਜ਼ੀ ਨਾਲ ਉਹਦੇ ਕੋਲੋਂ ਲੰਘਿਆ; ਉਹਨੇ ਥੋੜ੍ਹੀ ਕੁ ਵਿੱਥ ਪਾਕੇ ਪਿੱਛੇ ਵੱਲ ਵੇਖਿਆ। ਉਹਨੂੰ ਸਮਝ ਨਾ ਆਈ ਕਿ ਉਹ ਇਸ ਹਰਕਤ ਨਾਲ ਕਿਹੋ ਜਿਹਾ ਸਲੂਕ ਕਰੇ। ਹੁਣ ਉਹਨੇ ਆਪਣੇ ਆਪ ਨੂੰ ਹੌਲੀ ਹੌਲੀ ਗੱਲਾਂ ਕਰਦੇ ਇਕ ਹੋਰ ਝੁੰਡ ਕੋਲੋਂ ਲੰਘ ਜਾਣ ਲਈ ਰਸਤਾ ਦਿੱਤਾ। ਕੁਝ ਸੁਣਨ ਲਈ ਉਹਨੇ ਮਸਾਂ ਹੀ ਕਦਮ ਰੋਕੇ। ਰੋਜ ਵਾਂਗ ਗਲੀ ਧੁੱਖ ਰਹੀ ਸੀ ਤੇ ਉਹ ਬਾਹਰਲੀ ਸੜਕ ਦਾ ਪੱਲਾ ਫੜ ਤੁਰ ਰਹੀ ਸੀ। ਹੁਣ ਉਹਨੇ ਕੋਲੋਂ ਉਸੇ ਤਰ੍ਹਾਂ ਤੇਜ਼ੀ ਨਾਲ ਕਾਟੂੰ ਲੁਹਾਰ ਲੰਘਦਾ ਵੇਖਿਆ। ਦੁਬਾਰਾ ਉਹਨੂੰ ਆਪਣੀ ਚਾਲ ਦਾ ਅੰਦਾਜ਼ਾ ਨਾ ਰਿਹਾ। ਉਹਨੂੰ ਸਿਰਫ ਆਵਾਜ਼ਾਂ ਹੀ ਸੁਣੀਆਂ। "ਕੁੜੀਆਂ ਬੀ ਨੀ ਬੁਲਾਈਆਂ ਦੇਖ ਲੋ... ਫੂਕ ਬੀ ਦਿੱਤਾ..."।

"ਚੱਲ ਸਿਆਣਾ ਤਾ... ਗੈਲ੍ਹੈ ਕਾਹਨੂੰ ਐਨੀ ਦੇਰ ਰੱਖਣਾ ਮੁਰਦਾ ਘਰਾਂ..."

"ਨਾ ਭਾਈ ਫੇਰ ਵੀ।"

ਕਦੇ ਕਦੇ ਜਦੋਂ ਵਾਤਾਵਰਣ ਸ਼ਾਂਤ ਹੋ ਜਾਂਦਾ ਤਾਂ ਰੋਣ ਦੀ ਆਵਾਜ਼ ਨਾਲ ਇਕ ਮੇਹਣਿਆਂ ਭਰਭੂਰ ਲੰਬੇ ਸ਼ਾਹ ਦੀ ਸੀਟੀ ਸੁਣਾਈ ਦੇਂਦੀ।(ਪਰ ਇਹ ਅੰਦਾਜ਼ਾ ਲਾਇਆ ਜਾ ਸੀ ਕਿ ਇਹ ਦੋਵੇਂ ਇਕ ਦਹੇਲੀ ਵਿਚੋਂ ਨਹੀਂ ਆ ਰਹੇ) ਹੌਲੀ ਹੌਲੀ ਇਕ ਹੋਰ ਆਵਾਜ਼ ਸਪੱਸ਼ਟ ਹੋ ਰਹੀ ਹੈ।

"ਭਾਈ ਇਹ ਤਾਂ ਪਹਿਲਿਆ ਮਾਂ ਈ ਵੈਲਣ ਹੋਗੀ ਤੀ...।"

"ਨਾਲੇ ਰੈਹਦੀ ਕਾਹਦੇ ਸਿਰ ਪਰ... ਅਮਲੀ ਦੇ ਕੁਲਿਆਂ ਮਾਂ ਕਿਆ ਮਾਸ ਦਾ ਲੱਪਾ ਰਿਹਾ ਤਾ... ਜੇ ਓਰਾ ਅਮਲੀ।"

"ਏ ਕੁੜੇ...।"

"ਤੀਵੀਂ ਤਾਂ ਸਿਉਂਕ ਮੰਗਣਾ ਸਵੇਰੀਓਂ ਜੰਮੇ... ਅਰ ਸੰਝਾਂ ਨੂੰ ਮਰ ਜਵੈ...।"

"ਹਾਂ ਰਾਤ ਤਾਂ ਈਹਦੇ ਬਾਹਤੇ ਭੈਜਲੀ ਲੈ ਕੇ ਈ ਆਉਂਦੀ...।"

"ਭਾਈ ਫਿਰ ਵੀ ਪੁੱਠੇ ਹੱਥ ਦੀ ਖੱਲ੍ਹ ਕਾਹਨੂੰ ਸਮਝਦੀ... ਦੇਖ ਲੈ ਰਾਤ ਨੂੰ ਛੂੰ ਮੰਤਰ ਹੋਗੀ।"

ਉਹਨੇ ਤੇਜ਼ੀ ਨਾਲ ਸਾਰੇ ਸਰੀਰ ਨੂੰ ਇਨਕਾਰ ਦਾ ਵਾਤਾਵਰਨ ਪੈਦਾ ਕਰਨ ਲਈ ਛੰਡਿਆ। (ਚੁਫਰੇ... ਦੇਹਲੀਆਂ ਦੀਆਂ ਸਿੱਲਤਾਂ ਟੁੱਟਣ ਦੀ ਆਵਾਜ਼ ਆਈ।) ਅੱਖਾਂ ਅੱਗੇ ਅਨੰਤ ਦਿਸ਼ਾਵਾਂ ਪਾਟ ਰਹੀਆਂ ਨੇ। ਫਿਰ ਹੌਲੀ ਹੌਲੀ ਕੁਝ ਸਾਫ ਹੁੰਦਾ ਜਾਪਿਆ। ਹੁਣ ਉਹ ਦੋ ਘਰਾਂ ਦੇ ਆਹਮਣੇ ਸਾਹਮਣੇ ਦੇ ਦਰਵਾਜ਼ਿਆਂ ਵਿਚਕਾਰ ਖੜਾ ਹੈ। ਉਹਨੇ ਉਹਨਾਂ ਦੀ ਸਮਾਨਅੰਤਰਤਾ ਤੋੜਣ ਤੋਂ ਬਿਨਾਂ ਦੋ ਕਦਮ ਬੇਅੰਤ ਸਿੰਘ ਵੱਲ ਪੁੱਟੇ। ਹੌਲੀ-ਹੌਲੀ ਬੇਅੰਤ ਸਿੰਘ ਦਾ 'ਫੀਮ' ਦੀ ਡੱਬੀ ਦੇ ਢੱਕਣ ਵਰਗਾ ਮੂੰਹ ਖੁੱਲਦਾ ਵੇਖਿਆ!

"ਇਨ੍ਹਾਂ ਦਾ ਬੁੜਾ ਮਰ ਗਿਆ... ਇਨ੍ਹਾਂ ਦੀ ਬਹੂ ਨਿਕਲਗੀ...।"

ਮਨ ਦੀਆਂ ਅਤਲ ਗਹਿਰਾਈਆਂ ਵਿਚ ਇਕ ਮਰ ਰਹੇ ਸ਼ੋਰ ਦੀ ਮੱਧਮ ਮੱਧਮ ਆਵਾਜ਼ ਹਾਲੇ ਵੀ ਸੁਣ ਰਹੀ ਹੈ। ਹੌਲੀ ਹੌਲੀ ਚੌਗਿਰਦੇ ਦਾ ਚਾਨਣ ਸੁਕਦਾ ਤੇ ਹਨੇਰਾ ਹਰਾ ਹੁੰਦਾ ਜਾਪ ਰਿਹੈ। ਕੋਲ ਖੜ੍ਹੇ ਕਿੰਨੇ ਹੀ ਜਾਣੇ ਪਛਾਣੇ ਚੇਹਰਿਆਂ ਵੱਲ ਵੇਖਿਆ। ਪਰ ਕਿਸੇ ਤੋਂ ਉਮੀਦ ਨਹੀਂ ਜਾਪਦੀ ਕਿ ਉਹ ਬੇਅੰਤ ਨੂੰ ਕਹਿ ਸਕਣ : 'ਤੂੰ ਵੀ ਉਲਟ ਦੱਸ ਗਿਆਂ।'

"ਇਨ੍ਹਾਂ ਦੀ ਬਹੂ ਨਿਕਲਗੀ ਤੇ ਇਨ੍ਹਾਂ ਦਾ ਬੁੱੜਾ ਮਰ ਗਿਐ।"

ਦੁਪਹਿਰ ਦਾ ਕਾਲਾ ਸਿਖਰ... ਕੋਈ ਹਾਲੇ ਵੀ ਸੇਜੇ ਕੋਲ ਪਸੀਨੀ ਪਸੀਨੋ ਹੋਇਆ ਬੈਠਾ ਹੈ। ਪਰਛਾਵੇਂ ਨੇ ਛੇਜੇ ਦੇ ਆਰਪਾਰ ਹੋਕੇ ਦੂਜੇ ਪਾਸੇ ਆਪਣਾ ਮੂੰਹ ਜਿਹਾ ਕੱਢ ਲਿਆ ਹੈ। ਪਰ ਥੱਲੇ ਵਾਲਾ ਬੰਦਾ ਸ਼ਾਇਦ ਇਸੇ ਆਸ ਵਿਚ ਹੈ ਕਿ ਸ਼ਾਮ ਦਾ ਪ੍ਰਛਾਵਾਂ ਵੀ ਇੱਧਰੋਂ ਹੀ ਸ਼ੁਰੂ ਹੋਵੇਗਾ। ਇੰਦਰ ਛੜਾ ਤੇਜ਼ੀ ਨਾਲ ਉੱਪਰਲੀ ਗਲੀ ਤੋਂ ਇੱਧਰ ਵੱਲ ਆ ਰਿਹਾ। (ਤੇ ਘਟਨਾ ਵਾਲੀ ਜਗਾ ਵੱਲ ਵੱਧ ਰਿਹਾ ਹੇ।) ਉਹਦੇ ਪਿੱਛੇ ਤਿਲੋਕਾ ਵੀ ਆਉਂਦਾ ਦਿਸਿਆ। ਬਿਸਾਵੇ ਦਾ ਜੀਅ ਕੀਤਾ ਦੋਵਾਂ ਨੂੰ ਰੋਕ ਕੇ ਫੈਸਲਾਕੁਨ ਆਦੇਸ਼ ਦੇਵਾਂ; ਪਰ ਇੰਦਰ ਤਾਂ ਪਹਿਲਾਂ ਹੀ ਬਿਲਕੁਲ ਗਲੀ ਦੇ ਉਸ ਪਾਸੇ ਤੁਰ ਰਿਹੈ; ਜਿਧਰੋਂ ਪਹਿਲਾਂ 'ਨਿਕਲੀ' ਬਹੂ ਦਾ ਘਰ ਆਉਣਾ ਹੈ।

ਹੁਣ ਇਥੋਂ ਨਾ ਤਾਂ ਉਹ ਸਮਾਨਅੰਤਰ ਘਰ ਦਿੱਸਦੇ ਸਨ ਤੇ ਨਾ ਹੀ ਕਿਲੇ ਦਾ ਸੇਜਾ। ਉਹਨੇ ਆਪਣੇ ਬੁੱਢੇ ਮਸੂੜਿਆਂ ਦੁਆਲੇ ਇਕੱਠੀ ਹੁੰਦੀ ਹਵਾੜ ਨੂੰ ਲੰਬਾ ਸਾਹ ਭਰਕੇ ਬਾਹਰ ਕੱਢਣਾ ਚਾਹਿਆ। ਪਰ ਫਿਰ ਵੀ ਉਹ ਸਿਰ ਚੁੱਕੇ ਬਿਨ੍ਹਾਂ ਨਾ ਰਹਿ ਸਕਿਆ। ਸਿਰੇ ਤੱਕ ਅਹਿਲ ਖੜੇ ਘਰਾਂ ਦੀਆਂ ਸਰਦਲਾਂ ਹੌਲੀ ਹੌਲੀ ਖਿਸਕਦੀਆਂ ਆਹਮਣੇ ਸਾਹਮਣੇ ਸਮਾਨਅੰਤਰ ਹੋ ਰਹੀਆਂ ਸਨ। ਉਹਨੇ ਅਤੀਤ ਦੇ ਧੁੰਧਲੇ ਪੈਂਦੇ ਲਹੂ ਨੂੰ ਅੱਖਾਂ ਵਿਚ ਰਿੜਕਿਆ। ਕਿਤੇ ਕਿਤੇ ਜਿੱਥੇ ਸਰਦਲਾਂ ਸਮਾਨ ਅੰਤਰ ਹੋ ਗਈਆਂ ਸਨ, ਉੱਥੇ ਇਕ ਛੋਟਾ ਜਿਹਾ

ਜਨਸਮੂਹ ਇਕੱਠਾ ਹੋਣਾ ਸ਼ੁਰੂ ਹੋ ਗਿਆ ਸੀ। ਉਹਨੇ ਦੋ ਵਰ ਵਿਚਕਾਰ ਵੱਗਦੀ ਨਾਲੀ ਨੂੰ ਪਾਰ ਕਰਕੇ ਤੀਜੀ ਵਾਰ ਗਲੀ ਨੂੰ ਛੋਟੇ ਲੋਟ ਪਾਰ ਕੀਤਾ। ਇਸ ਵਾਰੀ ਉਹ ਇਕ ਗਰੇ ਹੋਏ ਟਾਂਡੇ ਵਰਗੀ ਸ਼ਕਲ ਨਾਲ ਜਾ ਟਕਰਾਇਆ। ਉਹ ਅਜੀਬ ਕਿਸਮ ਦੀ ਬੋਲੀ ਵਿਚ ਬੁੜਬੜਾਉਂਦਾ ਲੰਘ ਗਿਆ। ਉਹਨੇ ਤੇਜ਼ੀ ਨਾਲ ਮੋਢੇ 'ਤੇ ਲਟਕਦੇ ਸਾਫੇ ਵਿਚਲੇ ਅਕਾਰ ਨੂੰ ਟੋਹਿਆ। (ਮਿੱਟੀ ਦਾ ਡਲਾ) ਤੇ ਇਕ ਵਾਰ ਫਿਰ ਛੋਟੇ ਲੋਟ ਗਲੀ ਪਾਰ ਕੀਤੀ। ਹੁਣ ਉਹਦਾ ਵਿਸਵਾਸ਼ ਸੀ ਕਿ ਗਲੀ ਤਿਰਛੇ ਟੋਟਿਆਂ ਵਿਚ ਵੰਡ ਹੋ ਗਈ ਹੋਵੇਗੀ, ਤੇ ਕੋਈ ਦੇਹਲੀ ਸਮਾਨਅੰਤਰ ਨਹੀਂ ਰਹੀ ਹੋਵੇਗੀ।... ਜਾਂ ਦੇਹਲੀਆਂ ਨੂੰ ਸਮਾਨਅੰਤਰ ਹੋਣ ਲਈ ਹੁਣ ਕੁੱਝ ਸਮਾਂ ਜ਼ਰੂਰ ਲੱਗੇਗਾ।

***

# ਕਾਂਡ ਅਠਾਰਵਾਂ

ਸਿਰ ਵੜਣ ਜਿੰਨ੍ਹਾਂ ਖੁੱਲ੍ਹਾ ਦਰਵਾਜਾ ; ਅੰਦਰ ਖੰਡਾਰ ਖਿੰਡਿਆ ਪਿਆ। ਸੰਦੂਖ ਦੇ ਆਲੇ ਦੁਆਲੇ ਪੈਰ ਧਰਨ ਨੂੰ ਥਾਂ ਨਹੀਂ ਦਿੱਸਦਾ। ਝੱਟ ਪੱਟ ਸਮਝ ਨਹੀਂ ਆਉਂਦਾ ਅੰਦਰ ਕਿਹੜੀ ਜਗ੍ਹਾ ਹੈ। ਸੰਦੂਖ ਵਿਚ ਲੱਕ ਤੱਕ ਅੰਦਰ ਗਈ ਬੁੱਢੀ ਹਾਲੇ ਤੱਕ ਵਾਪਸ ਨਹੀਂ ਮੁੜੀ। ਇਕ ਵਾਰ ਜਾਪਿਆ; ਇਹ ਤਾਂ ਉਹਦੇ ਸਿਰ ਪਿਛਲਾ ਅਲੱਗ ਹੀ ਟੋਟਾ ਪਿਆ ਹੈ। ਪਰ ਉਸਦੇ ਨਾਲ ਹੀ ਸੰਦੂਖ ਦੇ ਥੱਲੇ ਤੇ ਹੱਥਾਂ ਦੇ ਘਿਸਰਨ ਤੇ ਬੁੜ-ਬੁੜ ਦੀ ਆਵਾਜ਼ ਆਈ। "ਢਹਿ ਜਾਣਾ ਥੱਲਾ ਆ ਵੀ ਗਿਆ।" ਹੁਣ ਕੁਝ ਤਸੱਲੀ ਨਾਲ ਬਿਸਾਵੇ ਨੇ ਖਿੰਡੇ ਹੋਏ ਸਮਾਨ ਵੱਲ ਝਾਤ ਮਾਰੀ। ਕਿੰਨੇ ਹੀ ਪੁਰਾਣੇ ਘੱਗਰੇ, ਫੁਲਕਾਰੀਆਂ, ਲੋਗੜ ਤੇ ਇਕ ਛੋਟਾ ਜਿਹਾ 'ਸਾਧ' ਵੱਲੋਂ ਦਿੱਤਾ ਡੰਡਾ ਥੋਹਰ... ਤਬੀਤਾਂ ਨਾਲ ਭਰਿਆ ਡੱਬਾ...।' ਉਰੇ ਦਰਵਾਜੇ ਕੋਲ ਵਗਾਹ ਕੇ ਮਾਰੀ ਸੱਸ ਦੀ ਲਾਂਗੜ। ਸੰਦੂਖ ਦੇ ਮੂੰਹ ਕੋਲ ਪਿਆ ਇਕ ਕਾਗਜਾਂ ਦਾ ਥੱਬਾ। ਪੁਰਾਣੀਆਂ ਉਪਰਲੇ ਖੇਤਾਂ ਦੀਆਂ ਰਜਿਸਟਰੀਆਂ ਦੇ ਪੱਕੇ ਕਾਗਜ਼। ਦੋ ਕਦਮ ਹੋਰ ਪੁੱਟੇ। ਉਹ ਆਪਣੇ ਵਾਰਸਾਂ ਬਾਰੇ ਕੁਝ ਕੜਕਵੀਂ ਆਵਾਜ਼ ਵਿਚ ਕਹਿਣਾ ਚਾਹੁੰਦਾ ਸੀ। "ਐਨੇ ਜ਼ਰੂਰੀ ਕਾਗਜ।" ਹੁਣ ਸੰਦੂਖ ਅੰਦਰਲੀ ਲੋਥ ਹਿੱਲਦੀ ਜਾਪੀ। ਉਹਦੀਆਂ ਮੁੜੀਆਂ ਹੋਈਆਂ ਪਿੰਨੀਆਂ ਦਾ ਥਾਂ-ਥਾਂ ਤੋਂ ਹੋਇਆ ਕਾਲਾ ਮਾਸ; ਜਿੰਨ੍ਹਾਂ ਤੇ ਤਾਜ਼ੀ ਖਾਜ ਕਰਕੇ ਖੱਲੜੀ ਵਿਚੋਂ ਚਿੱਟੀ-ਚਿੱਟੀ ਖੁਸ਼ਕੀ ਕਦੇ-ਕਦੇ ਥੱਲੇ ਡਿੱਗਣ ਦੀ ਕੋਸ਼ਿਸ਼ ਕਰਦੀ। ਫਿਰ ਕੱਛਾਂ ਦੀਆਂ ਪੋਟਲੀਆਂ ਦਾ ਮਾਸ...। ਮੁੜੇ ਹੋਏ ਹੱਥਾਂ ਵਿਚੋਂ ਇਕ ਬਾਹਰ ਆਇਆ। (ਉਹਦੇ ਸਾਹਮਣੇ ਲੋਕ ਕਥਾ ਦਾ ਉਹ ਦ੍ਰਿਸ਼ ਆਇਆ ਜਦੋਂ ਇਕ ਪਿੰਡ ਨੂੰ ਆਪਣੇ 'ਸਾਂਝੇ ਸਿਵੇ' ਬਦਲਣੇ ਪਏ ਸਨ। ਕਿਉਂਕਿ ਜਿਹੜਾ ਮੁਰਦਾ ਵੀ ਉਹ ਫੂਕਣ ਜਾਂਦੇ; ਉਹ ਉਦੋਂ ਉੱਠਕੇ ਬੈਠ ਜਾਂਦਾ ਜਦੋਂ ਅੱਗ 'ਲੱਟ ਲੱਟ' ਬਲ ਰਹੀ ਹੁੰਦੀ।)

"ਮੈਂ ਜਾ ਆਇਆ ਉਥੇ...।" ਉਹ ਭੁੱਲ ਗਿਆ ਸੀ ਕਿ ਵਾਕ ਕਿਵੇਂ ਪੂਰਾ ਕੀਤਾ ਜਾਵੇ। ਉਹਦੇ ਸਾਹਮਣੇ ਹੁਣ ਬੁੱਢੀ ਦਾ ਭਿਆਨਕ ਚੇਹਰਾ ਸੀ, ਪਸੀਨੋ ਪਸੀਨੀ ਹੋਇਆ,... ਵਾਲ ਖੋਰੇ ਵਾਲੇ ਭਰਵੱਟਿਆਂ ਥੱਲੇ ਰੋਸ਼ਨੀ ਰਹਿਤ ਚਿੱਟੀਆਂ ਅੱਖਾਂ ਸਮੇਤ... ਉਹਦੇ ਵੱਲ ਵੱਧਦਾ ਹੋਇਆ। ਉਹਨੇ ਦਰਵਾਜ਼ਾ ਖੋਲ੍ਹਿਆ ਤੇ ਡਿਉਢੀ ਵਿਚ ਉਹਦੇ ਆਉਣ ਦੀ ਉਡੀਕ ਕਰਨ ਲੱਗਾ।

ਬੁੱਢੀ ਦੇ ਆਉਣ ਤੱਕ ਉਹਨੇ ਸੋਚਿਆ; ਕਿੰਨਾਂ ਕੁਝ ਵਾਪਰ ਗਿਆ ਹੈ, ਪਰ ਜਾਪਦਾ ਨਹੀਂ ਕਿ ਇਹ ਵਾਪਰਿਆ ਹੋਵੇਗਾ। ਵਿਚਕਾਰਲੀ ਦੇਹਲੀ ਟੱਪਣ ਲੱਗੇ ਬੁੱਢੀ ਨੇ ਲੰਬਾ ਹਾਉਕਾ ਭਰਕੇ ਕੁਝ ਕਹਿਣਾ ਚਾਹਿਆ; ਪਰ ਉਹ ਗੋਡਿਆਂ ਭਾਰ ਘਿਸਰਦੀ ਇਹ 'ਗੱਲ' ਕਹਿਣਾ ਨਹੀਂ ਸੀ ਚਾਹੁੰਦੀ। ਬੁੱਢੇ ਨੇ ਹੌਲੀ ਜਿਹੇ ਫਿਰ ਕਿਹਾ :

"ਮੈਂ ਜਾ ਆਇਆ ਉੱਥੀ...।" ਪਰ ਇਸ ਵਾਰੀ ਉਹ ਸਮਝ ਗਿਆ ਸੀ ਕਿ ਬੁੱਢੀ ਉੱਥੇ ਬਾਰੇ ਨਹੀਂ ਪੁੱਛ ਰਹੀ; ਜਿੱਥੇ ਉਹ ਸਵੇਰੇ ਗਿਆ ਸੀ।

"ਤੂੰ ਉੱਥੇ ਜਾ ਕੇ ਆ ਪਹਿਲਾਂ...।" ਬੁੱਢੀ ਅੰਦਾਜ਼ੇ ਨਾਲ ਉਹਦੇ ਸਾਹਮਣੇ ਆ ਕੇ ਬੋਲੀ।

"ਹੂੰ...।"

"ਗੈਲੇ ਦੇਖ ਲੈ ਪਤੈ...?" ਬੁੱਢੀ ਉਹਦੇ ਸਾਹਾਂ ਦੀ ਸੁਣ ਆਵਾਜ਼ ਉਹਦੇ ਵੱਲ ਹੋਰ ਖਿਸਕੀ।

"ਖੀਰ ਮਾਂ ਬੀ ਨੀ ਭੁੱਲਿਆ... ਕੈਂਦਾ ਮਿਨੂੰ ਭੂੰਜੇ ਪਾ ਦਿਉ...।"

"ਓ ਅੱਛਿਆ... ਸੁਣ ਲਿਆ...।"

"ਤੂੰ ਲਿੱਦ ਦਾ ਕੀੜਾ ਨਾ ਬਣ... ਹਾਂ...।"

ਬੁੱਢਾ ਚੁੱਪ ਰਿਹਾ।

"ਉਹਦਾ ਕਿਆ... ਜੁੱਤੀ ਵੀ ਤਾਂ ਪੈਰ ਮਾਂ ਬਦਲਕੇ ਪਾਉਣੀਓ ਪੈ ਜਾਂਦੀ ...।" (ਨਿਕਲੀ ਬਹੂ ਵੱਲ ਇਸ਼ਾਰਾ ਕੀਤਾ।) ਸਾਹਮਣੇ ਕੰਧ ਪਾਰਲੇ ਵੇਹੜੇ ਵਿਚ ਬਹੂ ਸੁੱਥਣ ਦਾ ਨੇਫਾ ਦੇੜ੍ਹਦੀ ਦੇੜ੍ਹਦੀ ਕੁਝ ਤੋਪੇ ਅਚਿੰਦੇ ਹੀ ਫਿਰ ਸਿਊਣ ਵਾਂਗ ਭਰ ਗਈ।

"ਬਹੂ' ਦੇ ਲੰਬੇ-ਲੰਬੇ ਸਾਹ ਸੁਣ ਬੁੱਢੀ ਨੂੰ ਜਾਪਿਆ ਕਿ ਉਹ ਹਾਲੇ ਵੀ ਇੱਥੇ ਹੀ ਖੜਾ ਹੈ। ਉਹਨੇ ਗੋਡਿਆਂ ਭਾਰ ਹੋਣ ਦੀ ਕੋਸ਼ਿਸ਼ ਕੀਤੀ। "ਹਰ ਕੋਈ ਖੀਰ ਮਾਂ ਆਪਣੇ ਅਸਲੇ ਕਿੰਨ੍ਹੀ ਨੂੰ ਓ ਮੁੜਦਾ... ਤੂੰ ਜਾ ਆ।"

"ਤੈਂ ਕਿਆ ਕਿਹਾ?" ਬੁੱਢਾ ਅਖੀਰਲੀ ਦੇਹਲੀ ਪਾਰ ਕਰਨ ਤੋਂ ਬਾਅਦ ਅੰਦਰ ਵੱਲ ਮੁੜਿਆ। ਬੁੱਢੀ ਕੋਲ ਆ ਕੇ ਇਕ ਵਾਰ ਫਿਰ ਉਸੀ ਤਰ੍ਹਾਂ ਪੁੱਛਿਆ ਕਿ ਜੇ ਉਹ ਇਸ ਵਾਕ ਨੂੰ ਦੁਬਾਰਾ ਫਿਰ ਦੁਹਰਾ ਦੇਵੇ। ਇਸੇ ਉਡੀਕ ਵਿਚ ਉਹਨੇ ਚੁਪ ਤੋੜੀ :

"ਮੈਂ ਬੈਠ ਏ ਆਵਾਂ... ਦੋ ਘੜੀ ਬੁੜ੍ਹੇ... ਦੇ...।"

ਇਕ ਛੋਟਾ ਜਿਹਾ ਕਤੂਰਾ ਜਿਹੜਾ ਉਹਦੇ ਅੱਗੇ ਚੱਲਦੇ ਬੰਦੇ ਤੋਂ ਡਰਦਾ ਅੱਗੇ-ਅੱਗੇ ਭੱਜ ਰਿਹੈ; ਪਾਖਰ ਦੇ ਖੋਲ੍ਹੇ ਦੀ ਓਟ ਲੈ ਕੇ ਓਪਰੇ ਬੰਦੇ ਨੂੰ ਭੌਂਕਿਆ। ਬਿਸਾਵੇ ਨੇ ਢਹੀ ਹੋਈ ਦੇਹਲੀ ਉੱਪਰ ਪੌਚਿਆਂ ਦੀ ਝਰੀਟਾਂ ਨੂੰ ਨੀਝ ਨਾਲ ਵੇਖਿਆ। ਕਤੂਰਾ ਅੱਧ ਢਹੇ 'ਕੌਲੇ' ਦੇ ਓਹਲੇ ਹੋ, ਚੁੱਪ ਹੋ ਗਿਆ। "ਹਰ ਕੋਈ ਆਪਣੇ ਅਸਲੇ ਕਿੰਨੀ ਮੁੜਦਾ...।" ਇਹ ਆਵਾਜ਼ ਉਹਨੂੰ ਆਤਮਾ ਦੇ ਖੂਹ 'ਚ ਲਟਕਦੀ ਰੱਸੀ ਦੀ ਖੁੱਲ੍ਹਦੀ 'ਗੱਠ' ਵਾਂਗ ਜਾਪੀ। ਉਹਨੇ ਯਾਦ ਕੀਤਾ; ਉਸ ਵਾਕ ਵਿਚੋਂ ਮੈਂ ਕਿੱਥੋਂ ਸ਼ਬਦ ਘਟਾ ਵਧਾ ਦਿੱਤੇ ਸਨ।

"ਓ ਆ ਚੱਲੀਏ... ਬਾ...ਹ...ਬੇ...।" ਇੰਦਰ ਉਹਦੇ ਕੋਲ ਆ ਕੇ ਰੁਕਿਆ। "ਤੂੰ ਤਾਂ ਛੜੇ ਗੈਲੋਂ ਹੁਣ ਬਾਬਾ ਜੈਦਾ ਲੱਗਦਾ...।" ਪਿੱਛੋਂ ਆਉਂਦੇ ਤਿਲੋਕੇ ਨੇ ਆਵਾਜ਼ ਮਾਰੀ। ਬੁੱਢੇ ਨੇ ਹੈਰਾਨੀ ਨਾਲ ਉਹਦੇ ਵੱਲ ਮੁੜਕੇ ਵੇਖਿਆ।

"ਤੈਂ ਵੀ ਜਾਣਾ... ਬੁੜ੍ਹੇ ਕਿੰਨ੍ਹੀ...?"

"ਨਹੀਂ ਪਹਿਲਾਂ ਉੱਧਰ ਜਾਣਾ...।" ਇੰਦਰ ਨੇ ਜਿਵੇਂ ਆਪਣੇ-ਆਪ ਨੂੰ ਉੱਤਰ ਦਿੱਤਾ। ਬੁੱਢੇ ਨੇ ਅਤੀਤ ਤੇ ਵਰਤਮਾਨ ਵਿਚ ਹੋ ਰਹੇ ਮੁਕੰਮਲ ਬੰਦ ਤੋਂ ਪਹਿਲਾਂ ਤੁਰਨਾ ਹੀ ਬੇਹਤਰ ਸਮਝਿਆ। ਦੱਬੇ ਪੈਰੀਂ ਗਲੀ ਵਿਚ ਕੁਝ ਦਾਖਲ ਹੁੰਦਾ ਮਹਿਸੂਸ ਹੋ ਰਿਹਾ। ਧੁੱਪ ਤੇਜ਼ੀ ਨਾਲ ਆਪਣੇ-ਆਪ ਨੂੰ ਛੰਡਦੀ 'ਕਾਲੇ ਧੱਬੇ' ਵਾਲੇ ਲਲਾਰੀ ਵੱਲ ਸਰਕ ਰਹੀ ਹੈ।

ਵੇਹੜੇ ਵਿਚ ਇਕ ਛੋਟਾ ਜਿਹਾ ਜਨਸਮੂਹ ਗਲੀ ਵੱਲ ਪਿੱਠ ਕਰੀਂ ਬੈਠਾ ਹੈ। ਕੋਈ ਜਣਾ ਦੱਸ ਰਿਹਾ "ਬੱਸ ਇੱਥੇ ਮਰਿਆ, ਉੱਥੇ ਨਲ੍ਹਾ ਤਾ, ਐਥੇ ਤੇ ਚੱਕ ਲਿਆ।" ਉਹਨੇ

ਉਲਝੀਆਂ-ਪੁਲਝੀਆਂ ਜੁੱਤੀਆਂ ਵੱਲ ਵੇਖਿਆ। ਸਿਰਫ ਤਿੰਨ ਚਾਰ-ਜੋੜੇ ਹੀ ਪਛਾਣ ਵਿਚ ਆ ਸਕਦੇ ਸਨ। ਸਭ ਤੋਂ ਪਰਲੇ ਪਾਸੇ ਬੇਅੰਤ ਸਿੰਘ ਆਪਣੇ ਸਾਂਝੀ ਨਾਲ ਹੌਲੀ-ਹੌਲੀ ਗੱਲਾਂ ਕਰ ਰਿਹਾ ਹੈ। ਦਲੀਪ ਆਪਣੇ ਕੋਲ ਬੈਠੇ ਅਜਨਬੀ ਵੱਲ ਹੱਥ ਕਰਕੇ ਕਹਿ ਰਿਹਾ :

"ਦੇਖੋ ਜੀ... ਪਿੱਛੇ ਜੇ ਤੇ ਆਕੇ ਐਹ ਬੰਗਾਲੀ ਬਾਬੂ ਨਾਲ ਬੁੜ੍ਹੇ ਦੀ ਬਹੁਤੀਓ ਬਣੀ।"

"ਅੱਛਿਆ...!"

"ਮਖਾਂ ਦੋ ਘੜੀ ਵੀ ਨੀ ਤਾ ਬੈਠਦਾ ਈਹਦੇ ਬਿਨਾਂ...।"

"ਲੈਹ...।"

ਉਹਨੇ ਖੇਸ ਉੱਪਰ ਹੋਣ ਤੋਂ ਪਹਿਲਾਂ ਯਾਦ ਕੀਤਾ ਕਿ ਮੈਂ ਇਸ ਵਾਕ ਤੋਂ ਬਾਅਦ ਥੱਲੇ ਉਤਰਿਆ ਸਾਂ।

"ਦੇਖੋ ਜੀ ਹੁਣ ਤਾਂ ਬਿਸਾਵਾ ਸੀਅ ਬੁੜ੍ਹਾ ਈ ਰੈਹ ਗਿਆ ਪਿੰਡ ਦੀ ਚੂਲ੍ਹ ਮਾਂ ਤੇ...।" ਇਸ ਵਾਰੀ ਬੇਅੰਤ ਦਾ ਉੱਤਰ ਸਾਂਝੀ ਨੇ ਦਿੱਤਾ।

"ਨਹੀਂ... ਈਹਦਾ ਜੋੜੀਦਾਰ ਸਾੜੀ ਗਲੀ ਮਾਂ ਹੈਗਾ ਪ੍ਰਤਾਪਾ...।"

ਬੁੱਢੇ ਨੇ ਗੋਡਿਆਂ ਭਾਰ ਹੋਣ ਦੀ ਕੋਸ਼ਿਸ਼ ਕੀਤੀ। ਐਨ ਉਸੇ ਵਕਤ ਤੀਵੀਂਆਂ ਦੇ ਇਕੱਠ ਵਿਚੋਂ ਆਵਾਜ਼ ਆਈ।

"ਭਾਈ ਦੂਹਿਆਂ ਦੇ ਦਰਾਂ ਪਰ ਕੌਣ ਦੀਵਾ ਧਰਦਾ ਬੇਬੇ...?"

"ਹਾਂ... ਹੁਣ ਤੂੰ ਸਬਰ ਕਰੀਂ...।"

"ਮਖਾਂ ਐਹ ਬਾਬੇ ਦੀ ਤਾਂ ਉਹ ਬਹੁ ਭੈਅ ਮੰਨਦੀ ਤੀ...।"

"ਕੋਹੜਣ ਕੋਈ ਚੂਆਂ ਈ ਗੇਰ ਜਾਂਦੀ ਚਲਦੇ ਘਰਾਠ ਮਾਂ...।"

"ਕਿਥੇ ਪੁੱਠੇ ਹੱਥ ਦੀ ਖੱਲ੍ਹ...।" ਫਿਰ ਕਿਸੇ ਦੇ ਸਿਸਕਣ ਦੀ ਆਵਾਜ਼। (ਬਹੂ ਦੀ ਸੱਸ) ਬਿਸਾਵੇ ਨੇ ਇਕ ਵਾਰ ਫਿਰ ਗਲੀ ਦੇ ਪਾਰ ਵਾਲੀ ਦੇਹਲੀ ਵੱਲ ਗਰਦਨ ਚੁੱਕੀ।

ਤਿਲੋਕਾ ਹਾਲੇ ਵੀ ਗਲੀ ਵੱਲ ਹੀ ਮੂੰਹ ਕਰੀਂ ਬੈਠਾ ਹੈ। ਗੱਲ ਖਿਸਕਦੀ-ਖਿਸਕਦੀ ਉਸੇ ਦੇਹਲੀ ਤੇ ਜਾ ਪੁੱਜੀ। ਇਸ ਵਾਰੀ ਤਿਲੋਕੇ ਦਾ ਚੇਹਰਾ ਵੀ ਲਾਲ ਹੋ ਗਿਆ ਸੀ।

"ਬਾਬੇ ਤੂੰ ਕਹੀਂ ਤਾਂ ਜਾਂਦਾ... ਓ ਕਾਹਦੇ ਸਿਰ ਪਰ ਅਟਕਦੀ।"

"ਉਹ! ਹਾਲੇ ਤਾਂ ਹੈਗੀ ਸਾੜੇ ਗੂਠੇ ਮਾਂ ਜਾਨ...।" ਬਿਸਾਵੇ ਦੀ ਗੜਕਵੀਂ ਆਵਾਜ਼ ਨੇ ਇਕ ਵਾਰ ਹਲ ਚਲ ਮਚਾ ਦਿੱਤੀ। ਹਾਲਾਂ ਕਿ ਉਸ ਤੋਂ ਇਸ ਵਾਕ ਦਾ ਉੱਤਰ ਨਹੀਂ ਸੀ ਮੰਗਿਆ। ਬੇਅੰਤ ਸਿੰਘ ਇਸ ਸੰਜੋਗ ਨੂੰ ਲੈ ਕੇ ਘਰ ਪੁੱਜਣਾ ਚਾਹੁੰਦਾ ਸੀ; ਕਿਉਂਕਿ ਗਲੀ ਦੀ ਚਿੱਟੀ ਸਲਵਾਰ ਨੂੰ ਕੋਈ ਹੌਲੀ-ਹੌਲੀ ਕਾਲੇ ਤੋਪੇ ਭਰ ਰਿਹਾ ਸੀ।

ਇਸ ਵਾਰੀ ਬੁੱਢੀ ਨੇ ਤੀਜੀ ਵਾਰੀ ਫਿਰ ਪੁੱਛਿਆ :

"ਕਿਹੜੀ ਜੂਨ ਪਿਆ ਗੋਕਾ?

"ਤਿਨੂੰ ਕਿਹਾ ਨੇਰ੍ਹੇ ਮਾਂ ਦਿਖਿਆ ਨੀ...।"

"ਫੇਹ ਗਿਆ ਕਾਹ ਵਾਸਤੇ ਤਾ...।" ਗੋਡਿਆਂ ਭਾਰ ਭੂਕਾਂ ਮਾਰਦੀ ਬੁੱਢੀ ਨੇ ਜੋਤ ਹੀਨ ਅੱਖਾਂ ਧੂੰਏ ਤੋਂ ਦੂਰ ਕਰਨ ਦੀ ਕੋਸ਼ਿਸ਼ ਕੀਤੀ; ਪਰ ਮੂੰਹ ਸਗੋਂ ਗੂੜ੍ਹੇ ਧੂੰਏ ਵਿਚ ਚਲਾ ਗਿਆ।

"ਈਹਦੇ ਗੈਲੋਂ ਤਾਂ ਮੈਂ ਈ 'ਤਸਲੇ' ਮਾਂ ਸੁਆਹ ਪਾ ਕੇ ਰੱਖ ਦੰਦੀ...।"

"ਚੱਲ ਹੁਣ ਚੁੱਪ ਵੀ ਕਰ...।"

ਫਿਰ ਕਿੰਨ੍ਹੀ ਦੇਰ ਉਹ ਚੁੱਲ੍ਹੇ ਅੱਗੇ ਫੂਕਾਂ ਮਾਰਦੀ ਰਹੀ, ਸ਼ੋਰ ਨਾਲੋਂ ਕੱਟਿਆ ਅਲੱਗ ਵੇਹੜਾ ਆਖਰੀ ਮਟਮੈਲੇ ਪ੍ਰਛਾਵਿਆਂ ਦੀਆਂ ਤਿਕੋਨਾ ਵਿਚ ਵੰਡਦਾ ਸੁਆਹ ਰੰਗਾ ਹੋ ਗਿਆ। ਕੱਜ਼ਲ ਹੌਲੀ-ਹੌਲੀ ਚੰਦ ਦੀ ਪਿਲੱਤਣ ਵਿਚ ਘੁਲਦਾ ਗਿਆ। ਧੁੰਧਲੇ ਤਾਰਿਆਂ ਦੇ ਕੂਲੇ ਝੁਰਮਟ ਨੂੰ ਇਕ ਬਦਲੀ ਨੇ ਲਿੱਪ ਦਿੱਤਾ। ਇਕ ਹੋਰ ਝਣਖਣੀ ਜਿਹੀ ਬਦਲੀ 'ਚੋਂ ਗੜ੍ਹਬੜੇ ਵਾਂਗ ਪਿਲੱਤਣ ਕਿਰਨ ਲੱਗੀ। ਬੁੱਢਾ ਉੱਠਕੇ ਵੇਹੜੇ ਵਿਚ ਆਇਆ। ਰੋਜ਼ ਰਾਤ ਨੂੰ ਜਦੋਂ ਚੰਦ ਦੀ ਮਾਰੂਥਲੀ ਪੈੜ ਵੱਖੀ ਭਾਰ ਨਿਆਂਈ ਵੱਲ ਘਿਸਰਦੀ ਦਿੱਸਦੀ ਹੈ ਤਾਂ ਜੀਅ ਕਰਦਾ ਕਿ ਉੱਚੀ-ਉੱਚੀ ਚੀਖ-ਚੀਖ ਕੇ ਕਵਾਂ, "ਨਿਕਲੋ! ਓਏ!! ਦੇਖੋ!!! ਕੁਦਰਤ ਦਾ ਸਭ ਤੋਂ ਵੱਡਾ ਪੁੱਤ ਹਾਲੇ ਵੀ ਨਿਆਂਈ ਉੱਪਰ ਚੜ੍ਹਦਾ ਹੈ।"

"ਵੇ ਬਹੂ ਤਿਲੋਕਾ ਆ ਗਿਆ...?"

"ਆਊਗਾ ਅੰਨ੍ਹਾਂ ਹੋ ਕੇ... ਹਾਲੇ ਕਿਥੈ।" ਕੁਝ ਦੇਰ ਰੁਕੀ, ਜਿਵੇਂ ਕਿਸੇ ਭਾਰੀ ਪੱਥਰ ਨੂੰ 'ਡਾਹ' ਪਾਇਆ ਹੋਵੇ : "ਨਾਲੇ ਉਹ ਕੰਜਰੀ ਨੂੰ ਟੋਲਣ ਗਿਆ ਹੁਣਾ...।" ਬੁੱਢੀ ਨੇ ਵਿਚਕਾਰਲੀ ਲੱਕ ਤੱਕ ਉੱਚੀ ਕੰਧ ਜਿੰਨ੍ਹਾਂ ਉੱਚਾ ਹੋਣਾ ਚਾਹਿਆ।

"ਕੋਈ ਨਾ ਮੈਂ ਭੇਜਦੀ ਈਹਨੂੰ।" ਵੇਹੜੇ ਵਿਚ ਬੈਠੇ ਬਿਸਾਵੇ ਨੂੰ ਇਹ ਸਭ ਕੁਝ ਅਜੀਬ ਜਿਹਾ ਲੱਗਿਆ, ਜਿਵੇਂ ਕੋਈ ਅਜਿਹੀ ਘਟਨਾਂ ਦੱਸ ਰਿਹਾ ਹੋਵੇ ਜਿਹੜੀ ਅਸਲ ਵਿਚ ਵਾਪਰ ਹੀ ਨਾ ਸਕਦੀ ਹੋਵੇ।

ਪਰਛਾਵੇਂ ਦਾ ਉੱਪਰਲਾ ਹਿੱਸਾ ਜਿਹੜਾ ਵੇਹੜੇ ਵਿਚ ਤੁਰਦਾ-ਫਿਰਦਾ ਦਿੱਸਦਾ ਹੈ ; ਇਕ ਖਾਸ ਜਗ੍ਹਾ ਤੇ ਆ ਕੇ ਲੱਤਾਂ ਬਾਹਾਂ ਦੀ ਹਰਕਤ ਤੇਜ਼ ਕਰ ਦੇਂਦਾ ਹੈ। ਉਹਦਾ ਜੀਅ ਕੀਤਾ ਕਿ ਬਾਹਰ ਉਠਕੇ ਵੇਖਾਂ; ਉਧਰ ਕੌਣ ਹੈ ? ਭਾਵੇਂ ਉਹਨੂੰ ਪਤਾ ਸੀ ਕਿ ਇਹ ਕੌਣ ਹੋ ਸਕਦਾ ਹੈ। ਕਦੇ-ਕਦੇ ਜਦੋਂ ਚੁੱਲ੍ਹੇ ਦੀ ਲਾਟ ਭੜਕ ਉੱਠਦੀ ਤਾਂ ਪ੍ਰਛਾਵਾਂ ਮੱਧਮ ਪੈ ਜਾਂਦਾ। ਪਰ ਵਿਚਕਾਰਲੀ ਕੰਧ ਕਾਰਨ ਉਹਦਾ ਲੱਕ ਟੁੱਟਿਆ ਅਕਾਰ ਉਸੇ ਤਰ੍ਹਾਂ ਹੀ ਰਹਿੰਦਾ। ਕਦੇ-ਕਦੇ ਜਦੋਂ ਉਹ ਹਰਕਤ ਕਰਦਾ-ਕਰਦਾ ਕੰਧ ਤੋਂ ਦੂਰ ਚਲਾ ਜਾਂਦਾ ਤਾਂ ਉਹਦਾ ਟੁੱਟਣਾ ਗਰਦਨ ਤੱਕ ਖਿਸਕ ਜਾਂਦਾ। "ਆਹ ਰੋਟੀ ਖਾ ਲੰਦਾ...।" ਬੁੱਢੀ ਦੀ ਘੱਗੀ ਆਵਾਜ਼ ਆਈ। ਉਹ ਹੌਲੀ-ਹੌਲੀ ਬਾਹਰ ਆਇਆ ਤੇ ਵੇਹੜਿਆਂ ਨੂੰ ਵੰਡਦੀ ਉਸ ਕੰਧ ਵੱਲ ਵੇਖਿਆ; ਇਹ ਕਿੰਨ੍ਹੀ ਕੁ ਉੱਚੀ ਕੀਤੀ ਜਾਵੇ ਤਾਂ ਜੋ ਪ੍ਰਛਾਵੇਂ ਇੱਧਰ ਨਾ ਟੱਪਣ।

ਕੋਈ ਐਵੇਂ ਹੀ ਵਿਸ਼ੇ ਰਹਿਤ ਬੋਲ ਰਿਹਾ ਹੈ। ਸ਼ਾਇਦ ਉਹ ਸ਼ਬਦਾਂ ਦੇ ਇਸ ਉਚਾਰਨ ਢੰਗ ਨਾਲ ਕਿਸੇ ਨਰਾਜ਼ਗੀ ਤੋਂ ਛੁਟਕਾਰਾ ਪਾ ਰਿਹਾ ਹੈ। ਉਹਨੇ ਅੱਧ ਖੁਲ੍ਹੀ ਡਿਊਢੀ ਵੱਲ ਨਜ਼ਰ ਮਾਰੀ, ਜਿਧਰੋਂ ਇਹ ਜਾਣੀ ਪਛਾਣੀ ਆਵਾਜ਼ ਆ ਰਹੀ ਸੀ।

"ਹੇ ਰੱਬ ਸੱਚਿਆ ਰੱਬ ਕਰਕੇ ਮਿਨੂੰ ਤਾਂ ਚੱਕ ਲੈ...।" ਇਕ ਜ਼ੋਰਦਾਰ ਦਹੱਬੜੇ ਦੀ ਆਵਾਜ਼। ਗਰਦਨ ਦੂਜੇ ਪਾਸੇ ਵੱਲ ਘੁੰਮਾਈ, ਵੇਹੜਾ ਸੁੰਨਾ ਹੋ ਗਿਆ ਹੈ। ਉਹ ਤੇਜ਼ੀ ਨਾਲ ਹਨੇਰੇ ਦੇ ਕਾਲੇ ਲੋਗੜ ਉਸ ਜਗ੍ਹਾ ਰੱਖਦਾ ਜਿੱਥੋਂ ਪਰਛਾਵਾਂ ਟੁੱਟਦਾ, ਪਰ ਉਹ ਆਪਣੇ ਟੁੱਟਣ ਦੀ ਜਗ੍ਹਾ ਤੇਜ਼ੀ ਨਾਲ ਬਦਲਦਾ। ਅੰਦਰੋਂ 'ਤਿਲੋਕੇ' ਦੀ ਸ਼ਰਾਬੀ ਆਵਾਜ਼ ਫਿਰ ਸੁਣਾਈ

ਦਿੱਤੀ। ਫਿਰ ਬਹੂ ਦਾ ਵੈਰਵੇ ਸਹਿਤ ਕੀਰਨਾ। "ਹਾਏ ਨੀ ਅੰਮੜੀਏ... ਤੈਂ ਕਿਹੜੇ ਵਰਸੀਂ ਮਿਣਸੀ ਤੀ... ਅਹ ਪਿੰਡ ਮਾਂ...।" ਬੁੱਢੇ ਨੂੰ ਆਪਣੇ ਖੱਬੇ ਪਾਸੇ ਇਕ ਸਰਸਰਾਹਟ ਸੁਣਾਈ ਦਿੱਤੀ।

"ਦੇਖੀ ਕਿਤੇ ਬਹੂ ਦੇ ਸੱਟ ਪੇਟ ਨਾ ਕਰ ਦਵੈ... ਨਿਆਣਾ...।" ਉਹ ਬੁੱਢੀ ਵੱਲ ਘੁੰਮਿਆ, ਜਿਸਨੇ ਕੁੱਝ ਗੱਲਾਂ ਲਈ ਹਾਲੇ ਵੀ ਠਰੰਮਾਂ ਸਾਂਭ ਰੱਖਿਆ ਸੀ।

ਰਾਤ ਦੇ ਗਰਭ ਵਿਚ ਹਾਲੀ ਤਿੰਨ ਪਹਿਰਾਂ ਦਾ ਭਾਰ ਹੈ। ਸਾਰਾ ਪਿੰਡ ਅੱਖਾਂ ਨੂੰ ਚੁੰਭਣ ਵਾਲੇ ਕਾਲੇ ਸਿਆਹ ਪੋਤੜਿਆਂ ਨਾਲ ਲਿਪਟਿਆਂ ਪਿਆ ਹੈ। ਅਜਿਹੇ ਵਕਤ ਜਦੋਂ ਰਾਤ ਆਪਣੇ ਕਿਸੇ ਪਹਿਰ ਦਾ ਭਾਰ ਹੌਲਾ ਕਰਦੀ ਹੈ; ਤਾਂ ਪਿੰਡ ਆਪਣੀ ਦੀ ਜੀਭ ਨਾਲ ਆਪਣੇ ਜ਼ਖਮ ਚੱਟਣ ਲੱਗ ਪੈਂਦਾ ਹੈ।

ਵੇਹੜੇ ਵਿਚ ਹੌਲੀ-ਹੌਲੀ ਫਿਰ ਦ੍ਰਿਸ਼ ਬਣ ਰਿਹਾ ਹੈ। ਉਹ ਤੇਜ਼ੀ ਨਾਲ ਆਇਆ ਤੇ ਵੇਹੜੇ ਵਿਚ ਗੱਡੇ ਕੀਲੇ ਨੂੰ ਠੋਕਰ ਮਾਰ ਫਿਰ ਵਾਪਸ ਅੰਦਰ ਚਲਾ ਗਿਆ। ਅੰਦਰਲੀ ਕੋਠੜੀ ਵਿਚੋਂ ਉਹਨੇ ਸੰਲਗਾ, ਗੰਧਾਲਾਂ ਤੇ ਕੁਹਾੜਾ ਵਗਾਹ-ਵਗਾਹ ਵੇਹੜੇ ਵਿਚ ਸੁੱਟਣੇ ਸ਼ੁਰੂ ਕੀਤੇ। ਫਿਰ ਗੰਧਾਲਾ ਲੈ ਗੌਹ ਕੱਢਣ ਲੱਗ ਪਿਆ। "ਮੈਂ ਤਾਂ ਮਸੀ ਲਿੱਪੀ ਤੀ ਡਿਊਢੀ... ਗੋਹਾ ਵੀ ਨੀ ਮਿਲਦਾ ਫੇਰ ਸਰਦਾਰ ਦੇ ਪਿੰਡ ਮਾਂ...।" ਉਹਨੇ ਗੰਧਾਲਾ ਉੱਥੇ ਹੀ ਛੱਡ ਦਿੱਤਾ। ਤੇ ਡਿੱਗਦਾ ਢਹਿੰਦਾ ਕੋਠੜੀ ਵੱਲ ਭੱਜਿਆ। ਅੰਦਰੋਂ ਇਕ ਭਾਰੇ ਅਕਾਰ ਦੀ ਲੱਕੜੀ ਉਹਨੇ ਸਿਰ ਭਾਰ ਵੇਹੜੇ ਵਿਚ ਮਾਰੀ।

ਕੁਝ ਦੇਰ ਰੁਕਣ ਤੋਂ ਬਾਅਦ ਉਹਨੇ ਇਕ ਜ਼ੋਰਦਾਰ ਠੁੱਡ ਲੱਕੜ ਨਾਲ ਮਾਰੀ। ਮੁੜੇ ਪੈਰ ਨਾਲ ਲੰਗੜਾਉਂਦਾ ਉਹ ਤੇਜ਼ੀ ਨਾਲ ਕੁਹਾੜੇ ਵੱਲ ਵਧਿਆ।

"ਲੈ ਲਾ ਕੇ ਦਿਖਾ ਤਾਂ ਤੂੰ ਹੱਥ...।" ਬੁੱਢਾ ਪਤਾ ਨਹੀਂ ਕਦੋਂ ਕੰਧ ਟੱਪ ਗਿਆ ਸੀ।

"ਮੈਂ ਪਾੜੂੰਗਾ... ਪਾੜੂੰਗਾ... ਤੁਰਾ... ਆ।"

ਬੁੱਢੇ ਨੇ ਤੇਜ਼ੀ ਨਾਲ ਇਕ ਗੋਲ ਚੱਕਰ ਲਾਇਆ। ਉਹਦਾ ਹਾਲੇ ਵੀ ਖੱਬਾ ਪੈਰ ਪੰਜਾਲੀ ਉੱਪਰ ਤੇ ਕੁਹਾੜਾ ਉਲਰਿਆ ਹੋਇਆ ਸੀ।

ਫਿਰ ਆਵਾਜ਼ਾਂ ਦਾ ਝੁਰਮਟ ਦਾਖਲ ਹੋਇਆ।

"ਤਾਇਆ ਤੂੰ 'ਜੁਦਾ ਜੋਖਾ' ਤਿੰਨੂੰ ਕਿਆ ਲੇਣਾ ਦੇਣਾ...।" ਬੇਅੰਤ ਸਿੰਘ ਕਹਿੰਦਾ ਹੈ।

"ਹਾਂ... ਹਾਂ... ਇਹ ਤਾਂ ਈਹਦੀ ਮਰਜ਼ੀ ਆ।"

"ਵੇ ਰੱਬ ਕਰਕੇ ਤੇਰੇ ਮੂੰਹ ਮਾਂ ਕੀੜੇ ਪਮੈਂ... ਤੇਰਾ ਪਿੱਤਾ ਕੁੱਤੇ ਪਾੜ੍ਹੇ... ਤੇਰੀ ਗੋਗੜ ਨਿਆਂਈ ਮਾਂ ਘਿਸਰਦੀਓ ਜਾਵੇ... ਵੇ...।" ਜੋਤਹੀਣ ਬੁੱਢੀ ਘਿਸਰਦੀ ਘਿਸਰਦੀ ਵਿਚਕਾਰਲੀ ਕੰਧ ਨਾਲ ਆ ਲੱਗੀ। ਲੱਕ ਕੋਲੋਂ ਲੰਗੜਾਉਂਦਾ ਬੁੱਢਾ ਫਿਰ ਅੱਗੇ ਵੱਧਿਆ।

"ਲੈ ਤੂੰ ਲਾ ਕੇ ਦਿਖਾ ਹੱਥ...।"

"ਕਿਉਂ ਇਹ ਸਾੜੀ ਨੀ....!" ਬਹੂ ਦੀ ਤਿੱਖੀ ਆਵਾਜ਼।

"ਨੀ ਕੰਜਰੀਏ... ਤੂੰ ਤਾਂ ਸਾਨੂੰ ਕੁੱਜੇ ਮਾਂ ਮੂਤਣਾ ਸਿਖਾ ਦਮੈ...।"

ਕੋਲ ਖੜੇ ਛੋਟੇ ਪੋਤੇ ਦਾ ਹਾਸਾ ਫੱਗਣ ਦੇ ਛਰਾਟੇ ਵਾਂਗ ਖਤਮ। ਪਰ੍ਹੇ ਝੁੱਗੀਆਂ ਵਿਚ ਕਿਸੇ ਨੇ ਅਖੀਰਲਾ ਦੀਵਾ ਬੁਝਾ ਦਿੱਤਾ। ਤ੍ਰਿਵੈਣੀ ਤੇ ਬਿੱਲਬਤੋਰੀ ਨੇ ਚੁਲਬਲੀ ਜਹੀ ਬੋਲੀ

ਬੋਲੀ। ਬੇਅੰਤ ਸਿੰਘ ਤੇ ਕਈ ਹੋਰ ਜਣੇ ਵਾਪਸ ਤੁਰ ਪਏ; ਕਿਉਂਕਿ ਇਸ ਤਰ੍ਹਾਂ ਦੀ ਲੜਾਈ ਬਾਰੇ ਉਨ੍ਹਾਂ ਨੂੰ ਪਤਾ ਹੈ ਕਿ ਇਹ ਪੂਰੀ ਰਾਤ ਦਾ ਸੌਦਾ ਕਰਕੇ ਆਉਂਦੀ ਹੈ। ਬੁੱਢੀ ਹਾਲੇ ਵੀ ਕੌਲ੍ਹੇ ਨਾਲ ਲੱਗੀ ਖੜੀ ਹੋਣ ਦੀ ਕੋਸ਼ਿਸ਼ ਕਰ ਰਹੀ ਹੈ।

"ਵੇ ਕਲ੍ਹਓਗੀਆ... ਜੇ ਤੂੰ ਜੰਮਿਆ ਤਾਂ ਤੋਹਮਤਾਂ ਦੇ ਰੋੜ ਚੱਬਣੇ ਪਏ।"

"ਨਾ ਚੱਬਦੀ ਸਾਬਤੇ ਨਿਗਾਰ ਲੰਦੀ...।"

ਅਚਾਨਕ ਉਹ ਉੱਚੀ ਉੱਚੀ ਹੱਸ ਪਿਆ।

"ਤੂੰ ਹੱਸ ਲੈ...।" ਬੁੱਢਾ ਅੱਗੇ ਆਇਆ।

"ਕੋਈ ਪਿੰਡ ਮਾਂ ਹੱਸਦਾ ਵੀ ਹੈ, ਸ਼ਰਾਬੀਆਂ ਬਿਨ੍ਹਾਂ।" ਪਰ ਕੋਲ ਖੜੀ ਬਹੂ ਦਾ ਰੋਣੇ ਜਿਹਾ ਹੱਸਣਾ ਉਹਨੂੰ ਚੰਗਾ ਨਾ ਲੱਗਾ।

"ਹੱਸ ਹੱਸ ਲੈ ਤੂੰ ਵੀ ਗੱਜਣ ਦੀ ਜੀਤੋ ਮੰਗਣਾ... ਬੱਲੇ ਨੀ ਜੱਟੀਏ...।"

"ਮੈਂ ਰੋਣੇ ਦਾ ਬੈਅਨਾਮਾ ਤਾਂ ਨੀ ਲਿਖਾ ਕੇ ਲਿਆਈ।"

"ਨੀ ਬਹੂ ਤੇਰਾ ਡਾਂਗਰੀਆਂ ਕਿਉਂ ਹਿੱਲ ਗਿਆ।" ਕੰਧ ਪਾਰੋਂ ਬੁੱਢੀ ਬੋਲੀ।

"ਤੁਰ... ਤੁਰ... ਆ... ਪਾੜੂੰਗਾ...।"

"ਤੂੰ ਹੱਥ ਲਾ ਕੇ ਦਿਖਾ...।"

ਬੁੱਢਾ ਉਹਦੇ ਏਨੇ ਨੇੜੇ ਹੋ ਗਿਆ : ਉਹ ਕੰਬ ਉਠਿਆ। ਪਤਾ ਨਹੀਂ ਉਹਨੇ ਇਹੋ ਜਿਹੀ ਕਿਹੜੀ ਗੱਲ ਕਹਿ ਦਿੱਤੀ ਸੀ; ਜਿਸ ਕਰਕੇ ਨਾ ਹਾਸਾ ਰੁੱਕ ਦਾ ਸੀ ਨਾ ਕੰਬਣਾ। ਉਹਨੇ ਥੋੜਾ ਕੁ ਪਿੱਛੇ ਹੋ ਕੇ ਅਸਮਾਨ ਵੱਲ ਵੇਖਿਆ; ਜਿੱਥੋਂ ਕਿਤੇ ਵੀ ਉਹਦੀ ਢਲਾਨ ਨਹੀਂ ਸੀ ਦਿਸਦੀ।

***

# ਕਾਂਡ ਉਨ੍ਹੀਵਾਂ

ਜਿਉਂ ਹੀ ਉਹ ਚਮੈੜ੍ਹੀ ਵਾਲੀ ਛਕੰਡੀ ਦਾ ਮੋੜ ਮੁੜਿਆ, ਉਹਨੂੰ ਇਕ ਜਾਣੀ ਪਛਾਣੀ ਖੰਘ ਸੁਣੀ। ਉਹਨੇ ਤਾਲੂਏ ਨੂੰ ਜੀਭ ਨਾਲ ਰਗੜਕੇ ਗਿੱਲਾ ਕੀਤਾ। ਇਸ ਤੋਂ ਪਹਿਲਾਂ ਕਿ ਉਹ ਉਸ ਆਵਾਜ਼ ਦਾ ਪਿੱਛਾ ਕਰੇ; ਉਹਨੇ ਵੇਖਿਆ ਬਾਜ਼ਾਰ ਦਾ ਇਕ ਕੋਨਾ ਛਕੰਡੀ ਤੱਕ ਆ ਧਸਿਆ ਹੈ। ਸਿਰੇ ਤੇ ਨਵੀਂ ਖੁੱਲ੍ਹੀ ਬੀਜਾਂ ਦੀ ਦੁਕਾਨ ਤੇ ਉਸ ਤੋਂ ਅੱਗੇ ਪੱਕੀ ਗਲੀ...। 'ਕੋਲੋਂ ਇਕ ਭਈਆ ਕੰਨ ਤੇ ਟਕਾਈ ਅੱਧੀ ਬੀੜੀ ਠੀਕ ਕਰਦਾ ਦੁਕਾਨ ਵਿਚ ਜਾ ਵੜਿਆ।

ਨੇੜੇ ਹੀ ਕਿਤਿਓਂ ਟਰੈਕਟਰ ਪਿੱਛੇ ਤਵੀਆਂ ਦਾ ਖੜਾਕ ਸੁਣ ਰਿਹਾ ਹੈ। ਤਵੀਆਂ ਦੀ ਆਵਾਜ਼ ਐਨੀ ਜ਼ਿਆਦਾ ਹੈ, ਕਈ ਵਾਰ ਟਰੈਕਟਰ ਦੀ ਆਵਾਜ਼ ਸੁਣਦੀ ਹੀ ਨਹੀਂ। ਪਰੇ ਰੱਖਾ ਆਪਣੇ ਸਾਂਝੀ ਦੇ ਘਰੋਂ ਨਿਕਲਿਆ। ਉਹਨੇ ਸੜਕ ਵੱਲ ਵੇਖਿਆ। ਉਹ ਇਕ ਪਲ ਦੀ ਆਵਾਜ਼ ਬਾਰੇ ਵੀ ਦੱਸ ਸਕਦਾ ਸੀ ਕਿ ਕਦੋਂ ਕੋਈ ਤਵੀ ਫੁੜਕ ਕੇ ਪਗਡੰਡੀ ਦੀ ਕੱਚੀ ਮਿੱਟੀ ਉੱਪਰ ਉੱਤਰ ਜਾਂਦੀ ਹੈ ਤੇ ਕਦੋਂ ਉਨ੍ਹਾਂ ਦੀ ਗਿਣਤੀ ਕਿੰਨੀ ਹੁੰਦੀ ਹੈ। ਦੋਵੇਂ ਚੁੱਪ-ਚਾਪ ਇਕ ਦੂਜੇ ਕੋਲੋਂ ਦੀ ਲੰਘੇ। ਥੋੜ੍ਹੀ ਦੇਰ ਬਾਅਦ ਆਵਾਜ਼ ਮਿੱਟੀ ਨਾਲ ਓਤ-ਪੋਤ ਹੁੰਦੀ ਖਤਮ ਹੋ ਗਈ। ਰੱਖੇ ਨੇ ਪਿੱਛੇ ਵੱਲ ਵੇਖਿਆ; ਬੇਅੰਤ ਸਿੰਘ ਆਪਣੇ ਸਾਂਝੀ ਭਜੀ ਦੇ ਘਰ ਕੋਲ ਪੁੱਜ ਚੁੱਕਾ ਸੀ।

ਕੁਝ ਕਦਮ ਹੋਰ ਤੇਜ਼ੀ ਨਾਲ ਪੁੱਟਣ ਤੋਂ ਬਾਅਦ ਉਹਨੇ ਲੱਕ ਤੱਕ ਉੱਚਾ ਕੌਲਾ ਵੇਖਿਆ। ਭੂਸੀ ਜਿਹੀ ਸ਼ਾਮ ਦਾ ਉਨਾਬ੍ਹੀ ਸੂਰਜ ਮਸਾਂ ਇਹਦੇ ਜਿੰਨਾਂ ਉੱਚਾ ਰਹਿ ਗਿਆ ਸੀ। "ਹੁਣ ਨੀ ਦਿਖਦਾ ਬੋਬੋ।"

"ਧੌਲੇ ਵਾਲਾਂ ਮਾਂ ਤਾਂ ਸਮ੍ਹਾਂ ਲੀਖ ਛੋਟੀ ਦਿਖਦੀ...।"

ਛੋਟੇ ਜਿਹੇ ਵਿਹੜੇ 'ਚ ਲੱਭੋ ਝਾਟਾ ਖੰਡਾਈ ਬੈਠੀ ਸੀ। ਉਹਦੀ ਪੁੜਪੁੜੀਆਂ ਦੀਆਂ ਨੀਲੀਆਂ ਨਸਾਂ ਉੱਪਰ ਉੱਖੜੇ ਖੁਸ਼ਕੀ ਦੇ ਖਲੇਪੜ ਧੁੱਪ ਦੀ ਲਾਲ ਭਾਅ ਨਾਲ ਖ਼ੂਨ ਦੇ ਖਲੇਪੜ ਜਾਪਦੇ।

"ਬੁੜੀ ਲੱਭੋ...।"

ਵਾਲ ਫੋਲਦੀ ਸੰਤੀ ਨੇ ਸਿਰ ਚੁੱਕਿਆ; ਪਰ ਉਹਨੇ ਝੁਕੀ ਝੁਕੀ ਨੇ ਬੋਲਿਆ, "ਭਾਈ ਉਹ ਕੰਜਰ ਗੈਲੇ ਕਰੋ ਗੱਲ...।" ਉਹਨੇ ਕੌਲੇ ਦੀ ਪਿੱਠ ਨਾਲ ਚਿਪਕੇ ਇਕ ਛੋਟੇ ਜਿਹਾ ਬਿਨਾਂ ਲਪਾਈ ਤੋਂ ਕਮਰੇ ਵੱਲ ਇਸ਼ਾਰਾ ਕੀਤਾ, ਪਰ ਉਹਦਾ ਪੰਜਾ ਉਲਝੀ ਹੋਈ ਲਿਟ ਵਿਚ ਹੀ ਫਸ ਕੇ ਰਹਿ ਗਿਆ; ਜਿਸ ਨੂੰ ਉਹ ਸਿਰ ਤੋਂ ਉੱਚਾ ਚੁੱਕਣਾ ਚਾਹੁੰਦੀ ਸੀ। "ਕੌਣ ਏ ਭਾਈ...?" "ਜੀ ਮਿਸਤਰੀ ਜੀ ਤਾਂ ਘਰ ਨੀ...।" ਗਲੀ ਵਿਚ ਲੰਘਦਾ ਨਰੈਣਾ ਹੌਲੀ ਹੋਇਆ। ਉਹਨੇ ਬੇਅੰਤ ਸਿੰਘ ਨੂੰ ਗਲੀ ਵਿਚ ਘੁੰਮਦਾ ਵੇਖਿਆ। ਫਿਰ ਹੌਲੀ ਜਿਹੇ ਪਿੱਠ ਕੀਤੀ ਤੇ ਦੁਬਾਰਾ ਅੱਡੇ ਵੱਲ ਚੱਲ ਪਿਆ।

ਆਪਣੀ ਛਕੰਡੀ ਵਾਲਾ ਮੋੜ ਮੁੜਨ ਲੱਗੇ ਉਹਨੂੰ ਕੁੱਝ ਓਪਰਾ ਜਿਹਾ ਲੱਗਿਆ। ਸੱਚਮੁੱਚ ਇਹ ਪਹਿਲਾਂ ਵਾਲਾ ਮੋੜ ਨਹੀਂ ਸੀ ਰਿਹਾ। ਮੋੜ ਦੇ ਵਧੇ ਹੋਏ ਕੋਨੇ ਨੂੰ ਹੁਣ ਛਕੰਡੀ ਵਿਚ ਸ਼ਾਮਲ ਕਰ ਲਿਆ ਸੀ ਤੇ ਉਸ ਤੇ ਇਕ ਮੁੰਦਰੀਆਂ ਵਾਲਾ ਭਾਈ ਦਰੀ ਵਿਛਾਈਂ ਬੈਠਾ ਸੀ। ਉਹਨੇ ਤੇਜ਼ੀ ਨਾਲ ਦੂਜਾ ਮੋੜ ਪਾਰ ਕੀਤਾ। ਪਿਆਰੇ ਦੇ ਬਾੜੇ ਵਿਚ ਉਹਦਾ ਮੁੰਡਾ ਟੋਕਾ ਕਰਦਾ ਵੇਖਿਆ। ਫਿਰ ਉਹਨੇ ਵੇਖਿਆ ਕਿ ਬੇਅੰਤ ਸਿੰਘ ਉਹਦੇ ਕੋਲ ਪੁੱਜਣ ਹੀ ਵਾਲਾ ਹੈ। ਨਜ਼ਰਾਂ ਮਿਲਣ 'ਤੇ ਉਹਨੇ ਪਤਨਾਲੇ ਥੱਲੇ ਗੱਡੇ ਪੁੱਠੇ ਪੋਰ ਵੱਲ ਝਾਕਿਆ। ਪੂਰੇ ਪੋਰ ਦਾ ਮੂੰਹ ਧਰਤੀ ਵਿਚ ਸੀ। "ਕੋਈ ਕੌਲ੍ਹਾ ਗਿਰ ਗਿਆ ਘਰਾਂ... ?"

"ਨਹੀਂ।"

"ਮਖਾਂ ਮਿਸਤਰੀਆਂ ਦੇ ਘਰ ਫਿਰਦਾ ਤਾ...।"

ਉਹਦੀਆਂ ਕੌਡੀਆਂ ਵਰਗੀਆਂ ਅੱਖਾਂ ਇਕ ਵਾਰ ਝਪਕੀਆਂ। ਬੇਅੰਤ ਸਿੰਘ ਨੇ ਵੇਖਿਆ ਉਹਦਾ ਚੇਹਰਾ ਛਕੰਡੀ ਕਿੰਨ੍ਹੀ ਤੋਂ ਮਠਿਆਨੇ ਵਾਂਗ ਦਬ ਗਿਆ।

ਗਲੀ ਦੀ ਭੀੜ ਵਿਚ ਨਰੈਣੇ ਦੀ ਪਿੰਨੀ ਉਪਰਲਾ ਫੁਲਵੈਰ੍ਹੀ ਦਾ ਚਟਾਕ ਹਾਲੇ ਵੀ ਚਮਕ ਰਿਹਾ ਹੈ। ਛੇਤੀ ਹੀ ਮੂੰਹ ਹਨੇਰਾ ਹੋਣ ਵਾਲਾ ਹੈ। ਉਹਨੇ ਨਜ਼ਰਾਂ ਉੱਪਰ ਚੁੱਕੀਆਂ। ਜੀਅ ਕਰਦਾ ਇਕ ਵਾਰ ਫਿਰ ਪਿਆਰੇ ਹੁਰਾਂ ਕੋਲ ਜਾਵਾਂ। ਕੋਲ ਹੀ 'ਡੋਰੀ' ਦੀ ਤਾਜੀ ਸੂਈ ਮੈਸ ਐਖੜ ਨਾਲ ਰੰਭ ਰਹੀ ਹੈ। ਕਲ੍ਹ ਨੂੰ ਸ਼ਾਇਦ ਮੰਡੀ ਹੋਏਗੀ। "ਜਦ ਖਿਚਦੀਓ ਨੀ...।" ਪਿਆਰੇ ਦੀ ਸਾਹੋ ਸਾਹ ਹੋਈ ਅਵਾਜ਼ ਆਈ।

"ਦੇਖੋ ਗਹਿਰ ਜੀ ਹੋਗੀ।"

"ਖਬਰੈ ਛਿੜਕਾ ਛੰਬਾ...।" ਇਹ ਅਵਾਜ਼ਾਂ ਦਿੱਸਣ ਤੋਂ ਪਹਿਲਾਂ ਛਕੰਡੀ ਵਾਲਾ ਮੋੜ ਮੁੜ ਗਈਆਂ। "ਤੈਂ ਹੁਣ ਮੇਰਾ ਲੇਖਾ ਲੇਣਾ...।" ਪਿਆਰੇ ਦੀ ਬੈਠੀ ਹੋਈ ਅਵਾਜ਼ ਦੇ ਨਾਲ ਹੀ ਉਹਦੀ ਘਰ ਵਾਲ਼ੀ ਦਾ ਤਰਲਾ। "ਦੋ ਜੁੰਨ ਮਿਲਦੇ...।" ਬਾੜੇ ਵਿਚ ਚੁਗਦਾ ਇਕ ਲੰਗੜਾ ਮੁਰਗਾ ਬਾਂਗ ਦੇਣ ਲੱਗਿਆ ਮੁਹਰੇ ਨੂੰ ਫੁੜਕਿਆ। ਗਲੀ ਵਿਚ ਗਜਾ ਕਰਦੀ ਹਵਾ ਵਿਚ ਬੇਅੰਤ ਸਿੰਘ ਨੂੰ ਕਈ ਵਾਰ ਅੱਧ ਟੁੱਟੀ ਬਾਂਗ ਦੀ ਅਵਾਜ਼ ਸੁਣੀ।

"ਚੱਲ ਕੋਈ ਨਾ... ਪਿੱਠ ਕਰਕੇ ਮੂਤ ਲੈ।" ਬੀਬੀ ਦੀ ਅਵਾਜ਼ ਸੁਣ ਗੁਰਮੁੱਖ ਖ਼ੂਨ ਚੋਂਦੀਆਂ ਉਂਗਲਾਂ ਲੈ ਘੁੰਮਿਆ। ਟੁੱਟੇ ਹੋਏ ਪਤਨਾਲੇ ਦੀਆਂ ਉੱਖੜੀਆਂ ਹੋਈਆਂ ਪੱਤੀਆਂ ਉਪਰ ਉਲਝਿਆ ਹੋਇਆ ਰੁੱਗ ਵੇਖਿਆ। ਹੱਥੀ ਫੜੀਂ ਖੜ੍ਹੇ ਬਾਪੂ ਨੂੰ ਕੁੱਝ ਕਹਿਣਾ ਚਾਹਿਆ, ਜਿਸਨੇ ਸਾਰੇ ਟਾਂਡੇ ਬੁਰੀ ਤਰ੍ਹਾਂ ਉਲਝਾ ਦਿੱਤੇ ਸਨ। ਫਿਰ ਉਹਨੇ ਕੋਈ ਓਟ ਭਾਲੀ। "ਜੇ ਨਹੀਂ ਮੂਤ ਹੈਗਾ... ਮੈਂ ਮੂਤਾਂ...।" ਗੁਰਮੁੱਖ ਦੀਆਂ ਕੋਰਾਂ ਤਿੜਕੀਆਂ ਵੇਖ ਬੀਬੀ ਦੋਵੇਂ ਬਾਹਾਂ ਤਾਣ ਵਿਚਕਾਰ ਆਈ। ਇਸੇ ਦੌਰਾਨ ਬਾਹਰੋਂ ਕਿਸੇ ਦੀ ਅਵਾਜ਼ ਆਈ। "ਕਿਹ ਤਰ੍ਹਾਂ ਖੜ੍ਹਾ... ਓਦਰਿਆ ਜਾ ਲਾਣਾ...।" ਸਾਂਝੀ ਦੇ ਆਉਣ ਨਾਲ ਕੁਝ ਦੇਰ ਮਸ਼ੀਨ ਦੁਆਲੇ ਪੁਰਾਣੇ ਬੋਲ ਸਿੰਮਦੇ ਰਹੇ। ਪਿਆਰੇ ਦੀ ਹਥੜੀ ਦੀ ਪਕੜ ਨੇ ਜ਼ੋਰ ਫੜਿਆ। "ਤਾਇਆ ਪਿੱਛੇ ਨੂੰ ਫੇਰ...।" ਉਹਨੇ ਉਲਝਿਆ ਰੁੱਗ ਪਰ੍ਹੇ ਸੁੱਟ ਦਿੱਤਾ। ਤੇਜ਼ੀ ਨਾਲ ਨਵਾਂ ਰੁੱਗ ਚੁੱਕਣ ਲਈ ਝੁਕਿਆ, ਸਾਰੇ ਜੋੜਾਂ 'ਚੋਂ ਹੋਲ੍ਹਾ ਭੁੰਨਣ ਵਰਗੀ ਤਿੜਕ ਆਈ। "ਲੈ ਤੂੰ ਫੇਰ ਯਾਰ...!" ਹੱਥੀ ਛੱਡ ਉਹਨੇ ਪਤਨਾਲੇ ਵੱਲ ਵੇਖਿਆ ਗੁਰਮੁੱਖ ਜਾ ਚੁੱਕਾ ਸੀ।

ਬੇਅੰਤ ਸਿੰਘ ਪੂਰੇ ਬਜ਼ਾਰ ਦਾ ਚੱਕਰ ਲਾ ਕੇ ਫਿਰ ਉੱਥੇ ਆ ਖੜਿਆ ਸੀ। ਪਿਆਰੇ ਹੁਰੀਂ ਜਾ ਚੁੱਕੇ ਸਨ। ਸਿਰਫ ਇਕ ਪਾਸੇ ਉਲਝਿਆ ਹੋਇਆ ਸਿਰਿਆਂ ਤੋਂ ਚਿਥਿਆ ਰੁੱਗ ਪਿਆ ਸੀ। ਕੁੱਝ ਦੇਰ ਪਹਿਲਾਂ ਲੰਗੜੀ ਗਾਏਂ ਆਈ; ਉਹ ਵੀ ਸੁੰਘ ਕੇ ਅੱਗੇ ਲੰਘ ਗਈ। ਬਾੜੇ ਦੇ ਕਿਸੇ ਡੰਗਰ ਨੇ ਵੀ ਉਹਤੋਂ ਓਪਰਾ ਨਹੀਂ ਸੀ ਕੀਤਾ। ਹਾਂ.... ਪਿਆਰੇ ਦੀ ਘਰ ਵਾਲੀ ਨੇੜੇ 'ਚ ਲੰਘਣ ਲੱਗੀ ਨੇ ਬੁੜ-ਬੁੜ ਕੀਤੀ ਸੀ। "ਜੈਓਰੇ ਹੁਣ ਵੀ ਬਾੜਿਆਂ ਕੰਨ੍ਹੀਂ ਨੂੰ ਗੁਟਰ-ਗੁਟਰ ਝਾਕੀ ਜਾਂਦੇ।" ਉਹਨੇ ਖੰਘੂਰਾ ਮਾਰ ਕੇ ਪਛਾਣ ਤਾਂ ਕਰਾ ਦੇਣੀ ਸੀ, ਪਰ ਉਹਨੂੰ ਉਮੀਦ ਸੀ ਕਿ ਅੱਗੇ ਚੱਲਦਾ ਪਿਆਰਾ ਪਿਛਾਂਹ ਨੂੰ ਵੇਖੇਗਾ ਤੇ ਕਵੇਗਾ, "ਸਹੁਰੀਏ ਤੇਰਾ ਦਿਉਰ ਐ।"

ਉਹਨੇ ਵੇਖਿਆ ਅਚਾਨਕ ਚੁਫੇਰੇ ਹਨੇਰਾ ਹੋ ਗਿਆ ਹੈ। ਇਹੋ ਜਿਹੇ ਵਕਤ ਬੇ-ਪਛਾਣ ਪੈੜਚਾਲ ਸੁਣਨੀ ਉਹਨੂੰ ਹਮੇਸ਼ਾਂ ਹੀ ਔਖੀ ਜਾਪਦੀ ਹੈ। ਉਹਨੇ ਜਾਣ ਲਈ ਨਜ਼ਰਾਂ ਇਕੱਠੀਆਂ ਕੀਤੀਆਂ। ਹਨੇਰੀ ਲੰਬੀ ਗਲੀ ਵਿਚ ਦੂਰ ਇਕ ਪੀਲੀ ਝਾਕ ਇਧਰ ਤੁਰੀ ਆ ਰਹੀ ਸੀ। ਜਿੰਨੇ ਹਿੱਸੇ 'ਚ ਉਹਦੀ ਰੌਸ਼ਨੀ ਪੈਂਦੀ, ਗਲੀ ਦਾ ਉੱਨਾਂ ਹਿੱਸਾ ਵੀ ਇੱਧਰ ਵੱਲ ਤੁਰਿਆ ਆਉਂਦਾ ਜਾਪਦਾ। ਕਦੇ-ਕਦੇ ਜਦੋਂ ਚਾਨਣ ਸੱਜੇ ਖੱਬੇ ਡੋਲਦਾ ਤਾਂ ਆਲੇ-ਦੁਆਲੇ ਦੀਆਂ ਕੰਧਾਂ ਵੀ ਟੇਢੀਆਂ ਹੁੰਦੀਆਂ। ਐਨ ਉਸ ਤਰ੍ਹਾਂ ਦਾ ਹੀ ਭੈਅ, ਜਿਵੇਂ ਬੇਬੇ ਦੀ ਕਥਾ ਵਿਚ ਭੂਤਨੀਆਂ ਦੀ ਜਾਗੋ ਨਿਕਲਦੀ ਹੁੰਦੀ ਸੀ। "ਹੋਰ... ਦੇਖਦੇ ਹੁਣੇ ਅੱਖਾਂ ਪਰ ਹੱਥ ਰੱਖ ਕੇ... ਰੱਖ ਏ ਆਵਾਂ ਦੀਵੇ... ਬੁੜਿਆਂ ਦੈ...।" ਉਹਦੇ ਕੋਲੋਂ ਰੱਖਾਂ ਆਪਣੇ ਆਪ ਨਾਲ ਗੱਲਾਂ ਕਰਦਾ ਲੰਘ ਗਿਆ। ਇਕ ਵੱਡੀ ਠੋਕਰ ਨਾਲ ਉਹਨੇ ਦੇਹਲੀ ਪਾਰ ਕੀਤੀ। 'ਬੇਬੇ ਅੱਜ ਕਿਆ ?" "ਦਸਮੀ।" ਘਰ ਵਿਚ ਇਹ ਅਵਾਜ਼ ਪਹਿਲਾਂ ਹੀ ਤਿਆਰ ਬੈਠੀ ਸੀ।

ਬੇਬੇ ਸਿਰ ਝੁਕਾਈ ਅੱਜ ਕੁਝ ਕੁੱਟ ਰਹੀ ਹੈ। ਇਕ ਵਾਰੀ ਸੁਰਜੀਤ ਕੁਰ ਵੀ ਕੁਝ ਕਹਿਣ ਆਈ ਸੀ, ਪਰ ਜਦੋਂ ਉਹਨੇ ਮੂਲ੍ਹਾ ਜ਼ੋਰਦੀ ਛੱਡ ਕੇ ਕਿਹਾ, "ਬਾਖਰੂ" ਤਾਂ ਉਹ ਉਨ੍ਹੀ ਪੈਰੀਂ ਮੁੜ ਗਈ। ਥੋੜ੍ਹੀ ਦੇਰ ਬਾਅਦ ਉਹ ਇਕ ਖਾਲੀ ਥਾਲੀ ਰੱਖਣ ਆਈ; ਇਸ ਵਾਰ ਦੋਵਾਂ ਨੇ ਕੁਝ ਇਸ਼ਾਰੇ ਵੀ ਕੀਤੇ ਸਨ। ਪਰਲੇ ਵਿਹੜੇ ਵਿਚ ਅੱਜ ਨਿਆਣੇ ਸੱਚ-ਮੁੱਚ ਹੀ ਜ਼ਿਆਦਾ ਰੌਲਾ ਪਾ ਰਹੇ ਸਨ। ਉਹਦਾ ਜੀਅ ਕਰਦਾ ਉਠਾਂ ; ਘੱਟੋ-ਘੱਟ ਬੇਬੇ ਨੂੰ ਕੁੱਝ ਪੁੱਛਾਂ; ਸਵੇਰ ਦੀਆਂ ਆਖਰੀ ਆਵਾਜ਼ਾਂ ਵੀ ਮੁਕਣ ਹੀ ਵਾਲੀਆਂ ਨੇ। ਕਦੇ-ਕਦੇ ਜਦੋਂ ਲੱਖੇ ਦੀ ਖਿੱਝੀ ਹੋਈ ਆਵਾਜ਼ ਸੁਣਦੀ: "ਜਾ ਗੇਰ੍ਹ ਆਓ।" ਤਾਂ ਬੇਬੇ ਗੌਰ ਨਾਲ ਉੱਧਰ ਵੱਲ ਝਾਕਦੀ ਤੇ ਮੂਲ੍ਹਾ ਤੇਜ਼ੀ ਨਾਲ ਚੁੱਕਦੀ। ਹੁਣ ਸੁਰਜੀਤ ਕੁਰ ਫਿਰ ਕੁਝ ਕੌਲੀ 'ਚ ਪਾ ਕੇ ਲਿਜਾ ਰਹੀ ਹੈ। ਉਹਨੇ ਹੁਣ ਚੁੰਨੀ ਵੀ ਨਵੀਂ ਲੈ ਲਈ ਹੈ। "ਇਕ ਪਾਸੇ ਪਈ ਤਾਂ ਰੋਟੀ ਵੀ ਜਲ ਜਾਂਦੀ...।" ਜੇ ਬੇਬੇ ਏਨਾ ਹੀ ਕਹਿ ਦੇਵੇ; ਉਹ ਗੁੱਸੇ ਵਿਚ ਉੱਠੇ ; ਘੱਟੋ-ਘੱਟ ਇਨ੍ਹਾਂ ਚੁੱਪ-ਚੁਪੀਤੀਆਂ ਖੁਸ਼ੀਆਂ ਵਿਚ ਸ਼ਾਮਲ ਤਾਂ ਹੋ ਜਾਵੇ। ਪਰ ਬੇਬੇ ਨੇ ਤਾਂ ਅੱਜ ਦੇਖਿਆ ਤੱਕ ਨਹੀਂ। ਹੋਰ ਤਾਂ ਹੋਰ ਸੁਰਜੀਤ ਕੁਰ ਵੀ ਉਹਦੀ ਹਿਮਾਇਤਣ ਬਣੀ ਬੈਠੀ ਹੈ।

ਬੇਬੇ ਪਸੀਨੋ-ਪਸੀਨੀ ਹੋ ਗਈ ਹੈ। ਪਤਾ ਨਹੀਂ ਉਹਦੇ ਵਿਚ ਕਿਥੋਂ ਜ਼ੋਰ ਆ ਗਿਆ। ਥੋੜ੍ਹੀ ਦੇਰ ਪਹਿਲਾਂ ਉਹਦੇ ਇਕ ਹੀ ਇਸ਼ਾਰੇ ਨਾਲ ਸੁਰਜੀਤ ਕੁਰ ਨੇ ਉਹਦੇ ਸਿਰੋਂ ਮੈਲਾ ਝੋਨਾ ਤਾਰ ਮਲਮਲ ਦੀ ਚਿੱਟੀ ਛੀਂਟ ਰੱਖ ਦਿੱਤੀ। ਉਹਨੇ ਬਾਹੀ ਉੱਪਰ ਪੁੜਪੁੜੀਆਂ ਰੱਖ ਬੜਾ

ਸੋਚਿਆ; ਪਰ ਕੁਝ ਵੀ ਸਮਝ ਨਹੀਂ ਆਇਆ। ਦੋਵੇਂ ਹੁਣ ਕਿਸੇ ਸ਼ੈਅ ਦੀਆਂ ਆਖਰੀ ਛੋਹਾਂ ਤੱਕ ਪੁੱਜ ਗਈਆਂ ਜਾਪਦੀਆਂ ਨੇ। ਸੁਰਜੀਤੋ ਨੇ ਇਕ ਹੋਰ ਥਾਲੀ ਲਿਆ ਕੇ ਉਹਦੇ ਵਿਚ ਕੁਝ ਢੇਰੀ ਕੀਤਾ। ਗਹਿਰ ਜਿਹੀ ਨਾਲ ਧੁੱਪ ਵੀ ਨਹੀਂ ਨਿਕਲੀ; ਫਿਰ ਉੱਖਲੀ ਵਾਲੀ ਜਗ੍ਹਾ ਖੂੰਜੇ ਵਿਚ ਅੱਗੇ ਵੀ ਹਨੇਰਾ ਜਿਹਾ ਹੀ ਰਹਿੰਦਾ ਸੀ। ਹੁਣ ਸਿਰਫ ਬੇਬੇ ਦੇ ਪਸੀਨੇ ਦੇ ਤੁਪਕਿਆਂ ਦੀ ਰੌਸ਼ਨੀ ਹੀ ਦਿਸਦੀ। ਜਿਉਂ ਹੀ ਬੇਬੇ ਨੇ ਲੰਬਾ ਸਾਹ ਭਰ ਕੇ "ਜਾਹ" ਕਿਹਾ। ਸੁਰਜੀਤ ਕੁਰ ਨੇ ਵਿਚਕਾਰਲੇ ਕੌਲੇ ਖੜ੍ਹ ਕੇ ਆਵਾਜ਼ ਮਾਰੀ। "ਬਹੂ ਤਿਲ ਚੌਲੀ ਐਧਰ ਤੇ ਲੈ ਜਿਉ।" "ਗਨਗੋਰਾਂ ਤਾਂ ਗੇਰ੍ਹ ਵੀ ਆਏ ਨਿਆਣੇ।" ਬਹੂ ਦੀ ਆਵਾਜ਼ ਸੁਣ ਬੜੇ ਪੋਲੇ ਕਦਮਾਂ ਨਾਲ ਉਹ ਮੰਜੇ ਵੱਲ ਵਧੀ : 'ਅੱਜ ਗਨਗੌਰਾਂ ਤੀਆਂ।' ਉਹ ਵਿਸ ਪਈ। ਪੈਰਾਂ ਭਾਰ ਬੈਠੀ ਬੇਬੇ ਹਿੱਲਣਾ ਹੀ ਭੁੱਲ ਗਈ ਸੀ।

ਬੇਅੰਤ ਸਿੰਘ ਨੇ ਅੱਜ ਜ਼ਿੰਦਗੀ ਵਿਚ ਪਹਿਲੀ ਵਾਰ ਅਜਿਹੀ ਚੁੱਪ ਦੇਖੀ, ਜਿਸ ਤੋਂ ਬਾਅਦ ਬੰਦਾ ਕਲਪਨਾ ਵੀ ਨਹੀਂ ਕਰ ਸਕਦਾ ਕਿ ਹੁਣ ਕੁਝ ਬੋਲਣਾ ਪਏਗਾ ਜਾਂ ਕੋਈ ਆਵਾਜ਼ ਹੁਣ ਕੋਈ ਸੁਰ ਕੱਢ ਸਕੇਗੀ। ਸਗੋਂ ਅਜਿਹੇ ਵਕਤ ਹਰ ਆਕਾਰ ਚਪਟਾ ਹੁੰਦਾ ਦਿਸਦਾ। ਅਜਿਹੀ ਸਥਿਤੀ ਵਿਚ ਜੋ ਚੁਫੇਰੇ ਦਾ ਖੜਕਾ ਸੁਣਦਾ ਵੀ, ਉਹ ਆਵਾਜ਼ਾਂ ਨਹੀਂ ਸੀ ਕਿਹਾ ਜਾ ਸਕਦਾ। ਉਹ ਤਾਂ ਅਜਿਹੀ ਗੂੰਜ ਸੀ ਜਦੋਂ ਤੁਸੀਂ ਕਿਸੇ ਡੂੰਘੀ ਜਗ੍ਹਾ ਵਿਚ ਤਿਸਲ ਪਵੋ ਤੇ ਹਵਾ ਦੀ ਝਾਂ-ਝਾਂ ਤੋਂ ਅੰਦਾਜ਼ਾ ਲਾ ਰਹੇ ਹੋਵੇ ਕਿ ਮੈਂ ਕਿੰਨੀ ਤੇਜ਼ੀ ਨਾਲ ਗਰਕ ਰਿਹਾ ਹਾਂ। ਅਜਿਹੇ ਵਕਤ ਉਹਨੇ ਘਰ ਦੀ ਹਰ ਚੀਜ਼ ਨੂੰ ਉਸ ਹੱਦ ਤੱਕ ਨੇੜੇ ਲਿਆਂਦਾ, ਜਦੋਂ ਤੱਕ ਉਹ ਅੱਖਾਂ ਨਾ ਢਕ ਲੈਂਦੀ। ਪਰ ਬੇਬੇ ਦਾ ਆਕਾਰ ਉਹਨੇ ਉੱਥੇ ਹੀ ਪਿਆ ਰਹਿਣ ਦਿੱਤਾ।

ਅਜਿਹੇ ਵਕਤ ਸਭ ਤੋਂ ਪਹਿਲਾਂ ਉਹਨੂੰ ਛੋਟੀ ਕੁੜੀ ਦੀ ਛਿਕ ਸੁਣੀ। ਦੂਜੇ ਹੀ ਪਲ ਉਹਨੇ ਆਵਾਜ਼ ਦੇ ਕਾਰਨ ਨੂੰ ਜਾਣਿਆ। ਪਾਲੋ-ਮਿਰਚਾ ਪਛੱਟ ਰਹੀ ਸੀ। ਕਦੇ ਕਦੇ ਹਵਾ ਦੇ ਬੁਲ੍ਹੇ ਨਾਲ ਉਨ੍ਹਾਂ ਨੂੰ ਧਾਂਸ ਹੱਥੂ ਛੇੜਦੀ। ਬੇਬੇ ਦਾ ਪਿਲਪਲਾ ਮਾਸ ਗੁਬਾਰੇ ਵਾਂਗ ਫੁੱਲ ਜਾਂਦਾ, ਪਰ ਉਹਨੇ ਖੰਘ ਕੇ ਨਾ ਦਿੱਤਾ। ਅਜਿਹੇ ਵਕਤ ਉਹ ਵਿਹੜੇ ਵਿਚ ਉੱਡਦੀ ਬੁੱਢੀ ਮਾਈ ਨੂੰ ਵੇਖਦੀ; ਜਿਹੜੀ ਹੁਣ ਵਿਚਕਾਰਲੀ ਕੰਧ ਨਾਲ ਟਕਰਾ ਟੋਟੇ-ਟੋਟੇ ਹੋ ਗਈ। ਉਹਦੇ ਕੁੱਝ ਟੁਕੜੇ ਬੇਬੇ ਦੇ ਨੱਕ ਨਾਲ ਟਕਰਾ ਭੇਫਣਾ ਉੱਪਰ ਜਾ ਬੈਠੇ। ਉਹਨੇ ਹੌਲੀ ਜਿਹੇ ਹਥੇਲੀ ਅੱਖਾਂ ਉੱਪਰ ਫੇਰੀ। ਇਕ ਬਹੁਤ ਹੀ ਪੁਰਾਣੇ ਅੱਟਣ ਦਾ ਉਖੜਿਆ ਸਿਰਾ ਅੱਖ ਚੋਭ ਗਿਆ। ਬੇਬੇ ਨੇ ਪੋਲੇ ਜਿਹੇ ਤਿੱਪ-ਤਿੱਪ ਚੋਂਦੀ ਅੱਖ ਦੇ ਪਾਣੀ ਨਾਲ ਉਖੜੇ ਸਿਰੇ ਨੂੰ ਫਿਰ ਨਾਲ ਚੇੜ੍ਹ ਦਿੱਤਾ।

ਗਲੀ ਵਿਚ ਬੇਮੌਸਮੀ ਜਿਹੀ ਧੂੜ ਉਡ ਰਹੀ ਹੈ। ਪਰੇ ਚੌਂਕ ਤੋਂ ਉਰਲੇ ਪਾਸੇ ਕਿਸੇ ਬੁੱਢੀ ਨੇ ਲਿੱਦ ਤੋਂ ਪਰੇ ਤੇ ਫੋਸ ਉੱਪਰ ਦੀ ਨਿਆਣਾ ਟਪਾ ਕੁੱਛੜ ਚੁੱਕ ਲਿਆ। ਮੰਡੀ 'ਚੋਂ ਉਗਰਾਹੀ ਕਰਦਾ ਆੜ੍ਹਤੀ ਇੱਧਰ ਵੱਲ ਆ ਰਿਹਾ ਹੈ। ਬੱਸ ਇਸ ਤੋਂ ਅੱਗੇ ਨਜ਼ਰਾਂ ਨੂੰ ਗਠੀਆਂ ਹੋ ਜਾਂਦਾ ਹੈ। ਫਿਰ ਉਹਨੇ ਆਪਣੇ ਬਰਾਬਰ ਪਿਆਰੇ ਦੇ ਬਾੜੇ ਵੱਲ ਵੇਖਿਆ। ਉਸ ਦਿਨ ਦੇ ਲਹੂ ਦੇ ਦਾਗ ਹਾਲੇ ਵੀ ਪੋਰ ਉੱਪਰ ਚਮਕ ਰਹੇ ਨੇ। ਸ਼ਾਇਦ ਕੁੱਝ ਤੁਪਕੇ ਪੋਰ ਵੀ ਹੋ ਗਏ ਹੋਣ। ਫਿਰ ਉਹਨੇ ਘੁੰਮ ਘੁੰਮਾਕੇ ਵੇਖਿਆ ਕਿ ਅਚਾਨਕ ਉਹ ਟੋਭੇ ਦੀ ਪਾਲ ਕੋਲ ਪੁੱਜ ਗਿਆ ਹੈ। ਕੁੱਬੀ ਹੋਈ ਬੇਬੇ ਗਨਗੌਰਾਂ ਨੂੰ ਆਖਰੀ ਸੱਤਵਾਂ ਗੋਤਾਂ ਦੇ ਰਹੀ ਹੈ। ਫਿਰ ਹੌਲੀ ਹੌਲੀ ਪਿੱਛੇ ਵੱਲ ਮੁੜੀ। ਕੋਲ ਹੀ ਪਗਡੰਡੀ ਤੇ ਇਕ ਬਰੀਕ ਕਪੜਛਾਣ ਕੀਤੀ ਭੁੱਬਲ ਦੀ ਢੇਰੀ ਤੇ ਬਰੀਕ-

ਬਰੀਕ ਪੈੜਾਂ ਨੂੰ ਬਚਾਉਂਦੀ ਅੱਖਾਂ ਤੇ ਹੱਥ ਰੱਖਕੇ ਪਿੱਪਲ ਦੀਆਂ ਜੜ੍ਹਾਂ ਵਿਚਲੇ ਪੁਰਾਣੇ ਭੌਣ ਦੀਆਂ ਖ਼ੁਸ਼ਕ ਖੱਡਾਂ ਵਲ ਵਧੀ। ਉਹਦਾ ਜੀਅ ਕੀਤਾ ਬੇਬੇ ਕੋਲ ਜਾਵਾਂ, ਘੱਟ ਨਜ਼ਰ ਕਰਕੇ ਕਿਤੇ ਦਬੁਰਜੀ ਵਾਲੀ ਸੜਕ ਹੀ ਨਾ ਪੈ ਜਾਏ। ਪਰ ਉਸ ਤੋਂ ਪਹਿਲਾਂ ਬੇਬੇ ਗਨਗੌਰਾਂ ਸੁੱਟਕੇ ਮੁੜੇ ਨਿਆਣਿਆਂ ਦੇ ਟੋਲੇ ਵਲ ਝੁਕੀ, "ਵੇ ਬਲੂੰਗੜਿਓ ਕਿਧਰ ਐ ਭੌਣ ?"

"ਅੰਮਾਂ ਢੱਕ ਕੋਲ ਐ... ਸੰਤਰੀ ਕਹਿੰਦਾ ਪੰਜ ਵਜੇ ਖੋਹਲੂੰਗਾ ਗੇਟ...।" ਬੇਬੇ ਨੇ ਤਿਲਚੌਲੀ ਵਾਲੀ ਕੌਲੀ ਸਾਂਭੀ। ਖੱਟੇ ਪੀਲੇ ਪਾਣੀ ਉੱਪਰ ਗੋਤੇ ਖਾਂਦੀਆਂ ਗਨਗੌਰਾਂ ਦੇ ਹਰੇ ਸਿਰੇ ਵੇਖੇ : ਜਿਨ੍ਹਾਂ 'ਚੋਂ ਕਈ ਜੜ੍ਹਾਂ ਨਾਲ ਜ਼ਿਆਦਾ ਮਿੱਟੀ ਕਰਕੇ ਡੁੱਬਣ ਹੀ ਵਾਲੇ ਸਨ।

***

# ਕਾਂਡ ਵੀਹਵਾਂ

ਗਲੀ ਦੇ ਸਿਰੇ ਤੋਂ 'ਮਿਣਮੇ' ਕਦਮਾਂ ਦੀ ਆਵਾਜ਼ ਆ ਰਹੀ ਹੈ। ਹਵਾ ਦੇ ਇਕ 'ਘੁੰਮਮੇ' ਬੁੱਲ੍ਹੇ ਨਾਲ ਉਹਨੂੰ ਇਕ ਮੌਸਮੀ ਧੂੜ ਥੱਲੇ ਵੱਲ ਉਤਰਦੀ ਦਿੱਤੀ। ਬੇਅੰਤ ਸਿੰਘ ਨੇ ਘੁੰਮਮੇ ਚੁੱਲ੍ਹੇ ਅੱਗੇ ਬੈਠੀ ਬੇਬੇ ਵੱਲ ਵੇਖਿਆ। ਫਿਰ ਤੇਜ਼ੀ ਨਾਲ ਦਰਵਾਜ਼ੇ ਵੱਲ ਵਧਿਆ। ਬਾਹਰ ਗਲੀ ਸੁੰਨਸਾਨ ਪਈ ਸੀ। ਥੋੜ੍ਹੀ ਕੁ ਦੂਰ ਇਕ ਜ਼ਮੀਨ ਨਾਲ ਚਿਪਕਿਆ ਪਿਆ ਗੰਨਾ; ਮੋੜ ਤੋਂ ਉਰਲੇ ਪਾਸੇ 'ਲੰਗੜੀ' ਗਾਂ ਦਾ ਤਾਜਾ ਫੋਸ; ਪਰੇ ਦਲੀਪ ਹੁਰਾਂ ਦੇ ਬਾੜੇ ਵਿਚ ਖੇਲਦੇ-ਖੇਲਦੇ ਕਤੂਰੇ 'ਨੈੜ' ਨੂੰ ਗਲੀ ਵਿਚ ਖਿੱਚ ਲਿਆਏ। ਪਿਆਰੇ ਦੇ ਘਰ ਅੱਗੇ ਕਿਸੇ ਦਾ ਰੰਗ-ਬਰੰਗਾ ਸਾਇਕਲ ਖੜ੍ਹਾ ਹੈ। (ਉਹ ਜ਼ਰੂਰ ਕਿਸੇ ਤਰਖਾਣ ਲੁਹਾਰ ਦਾ ਸਾਈਕਲ ਹੋਵੇਗਾ।) ਕਦੇ-ਕਦੇ ਸਾਂ-ਸਾਂ ਕਰਦਾ ਬੁੱਲਾ ; ਜਦੋਂ ਕੰਧਾਂ ਨਾਲ ਟਕਰਾਉਂਦਾ ਤਾਂ ਜਾਪਦਾ ਜਿਵੇਂ ਗਲੀ ਨੂੰ ਹਿਝਕੀ ਲੱਗੀ ਹੋਵੇ। ਪਰ ਉਹ ਹੈਰਾਨ ਸੀ ਕਿ ਉਹ ਮਿਣ-ਮਿਣ ਕੇ ਰੱਖੇ ਜਾਂਦੇ ਕਦਮਾਂ ਵਾਲਾ ਚੇਹਰਾ ਅਚਾਨਕ ਕਿੱਧਰ ਚਲਾ ਗਿਆ ਹੈ ? ਉਹਨੇ ਅੱਜ ਪਹਿਲੀ ਵਾਰ ਗੌਰ ਨਾਲ ਵੇਖਿਆ; ਪਿੰਡ ਦੀ ਕੋਈ ਵੀ ਗਲੀ ਸਿੱਧੀ ਨਹੀਂ ਸੀ। ਇਕ ਸਿਰਾਂ ਥੋੜ੍ਹੀ ਕੁ ਦੂਰ ਤੱਕ ਸਿੱਧਾ ਚੱਲਦਾ ਤੇ ਫਿਰ ਦੂਜੇ ਟੇਢੇ ਸਿਰੇ ਵਿਚ ਜਾ ਮਿਲਦਾ। ਪਰ ਇਸ ਬਾਰੇ ਉਹ ਜ਼ਿਆਦਾ ਨਾ ਸੋਚ ਸਕਿਆ। ਉਹਨੂੰ ਇਕ ਰਹੱਸਮਈ ਆਵਾਜ਼ ਸੁਣੀ; ਜਿਵੇਂ ਬਹੁਤ ਦੂਰੋਂ ਕਿਸੇ ਪਿੰਡ ਦੀ 'ਵੱਖੀ' 'ਚੋਂ ਆ ਰਹੀ ਹੋਵੇ। ਉਹਨੇ ਪੂਰੀ ਤਰ੍ਹਾਂ ਆਪਣੀ ਸੁਣਨ ਸ਼ਕਤੀ ਤੇ ਸਵੈ ਕਾਬੂ ਪਾਇਆ। ਚੁਫੇਰਿਓ ਡਰੰਮੀਆਂ ਦੀ ਘੂੰ-ਘੂੰ ਦੀ ਆਵਾਜ਼ ਆ ਰਹੀ ਸੀ।

ਦਬੁਰਜੀ ਵੱਲੋਂ ਇਥ ਬੰਦਾ ਤੇਜ਼ੀ ਨਾਲ ਇੱਧਰ ਵੱਲ ਆ ਰਿਹਾ ਹੈ। ਉਹਦੀਆਂ ਭੇਫਣਾਂ ਤੇ ਸੱਜਰੀ ਗੀਣ ਦੀ ਪਰਤ ਜੰਮੀ ਹੋਈ ਹੈ। ਜੀਅ ਕਰਦਾ ਉਹਨੂੰ ਚੌਂਕ ਵਿਚ ਜਾ ਕੇ ਘੇਰ ਕੇ ਕਵਾਂ, "ਮੁੜਦਾ ਹੋਇਆ ਸਾਡੀ ਗਲੀ ਵਿਚ ਦੀ ਲੰਘੀ।" ਪਰ ਉਹ ਹੱਥ ਵਿਚ ਫੜੀ ਲੋਹੇ ਦੀ ਤੰਗਲੀ ਸਮੇਤ ਬੈਲਡਿੰਗ ਦੀ ਦੁਕਾਨ ਵਿਚ ਜਾ ਵੜਿਆ। (ਤੇਰੀ ਲੱਕੜੀ ਦੀ ਤੰਗਲੀ ਕਿੱਥੇ ਓਏ!) ਨੇੜੇ ਹੀ ਕਿਸੇ ਇਕ ਡਰੰਮੀ ਦੀ ਘੂੰ-ਘੂੰ ਵਿਚ ਅਚਾਨਕ 'ਤੜਾਕ ਤੜਾਕ' ਦੀ ਆਵਾਜ਼ ਆਈ। ਸ਼ਾਇਦ ਰੁੱਗ ਨਾਲ ਕੋਈ ਪੱਥਰ ਲੰਘ ਰਿਹੈ।' ਹਾਲੇ ਵੀ ਉਹਦੇ ਟੁਕੜੇ ਪੱਖੇ ਨਾਲ ਵੱਜ ਰਹੇ ਨੇ। ਉਹਨੇ ਹੈਰਾਨੀ ਨਾਲ ਗਲੀ ਦੇ ਪਾਰ ਵੇਖਣ ਦੀ ਕੋਸ਼ਿਸ਼ ਕੀਤੀ। ਇਹ ਸਭ ਕੁਝ ਕਿੰਨਾਂ ਨੇੜੇ ਵਾਪਰ ਰਿਹਾ ਹੈ। ਪਰ ਗਲੀ ਵਿਚ ਕੁਝ ਨਹੀਂ ਹਿੱਲ ਰਿਹਾ। ਹਰ ਆਕਾਰ ਨੂੰ ਜਿਵੇਂ ਲੱਕਵਾ ਮਾਰ ਗਿਆ ਹੋਵੇ। ਇਸੇ ਖਾਮੋਸ਼ੀ ਦੌਰਾਨ ਹਵਾ ਦਾ ਰੁਖ ਬਦਲ ਗਿਆ : ਤੂੜੀ ਦੀ ਗਰਦ ਪਿੰਡ ਦੇ ਸੱਜੇ ਪਾਸੇ ਵੱਲ ਦੀ ਉੱਡਣ ਲੱਗੀ। "ਤਾਇਆ ਕਿਹ ਤਰ੍ਹਾਂ ਖੜ੍ਹਾ ਓਦਰਿਆ ਜਾ...।" ਤਿਲੋਕੇ ਦੀ ਆਵਾਜ਼ ਸੁਣ ਉਹਨੇ ਆਪ ਨੂੰ ਸੁਭਾਵਕ ਹਾਲਤ ਵਿਚ ਲਿਆਉਣ ਦੀ ਕੋਸ਼ਿਸ਼ ਕੀਤੀ।

"ਬੱਸ ਉਈਂ ਖੜ੍ਹਾ ਭਤੀਜਿਆਂ... ਸੋਚਦਾ ਕੋਈ ਬੋਲ ਸਾਂਝੇ ਕਰਨੇ ਆਲਾ ਮਿਲ ਪਵੈ...

ਸਹੁਰਾ ਟੈਮ ਨੀ ਟੱਪਦਾ...।" ਉਹਨੇ ਵੇਖਿਆ; ਤਿਲੋਕਾ ਉਹਦੀ ਗੱਲ ਅੱਧ ਵਿਚਾਲੇ ਹੀ ਛੱਡ ਤੁਰ ਪਿਆ ਸੀ।

"ਆਹ ਅੱਜ ਕਿਧਰ ਨੂੰ...?"

"ਤਾਇਆ ਤੂੜੀ ਲੇਣ...।"

"ਹਾਂ...ਹਾਂ...ਹਾਂ...ਆਹੋ...ਆਹੋ...।" ਉਹ ਦਿਸਣੋਂ ਹੱਟ ਗਿਆ। ਉਹਦੀ ਕੱਛ ਵਿਚ ਮੋੜ ਕੇ ਦਿੱਤੇ ਖੇਸ 'ਚੋਂ ਕੁਝ ਗੀਣ ਖੜਣ ਵਾਲੀ ਜਗ੍ਹਾ ਝੜ ਗਈ ਸੀ। ਗਲੀ ਵਿਚ ਸੁੰਨਸਾਨ ਫਿਰ ਹੋ ਗਈ। ਸਾਹਮਣੇ ਥੋੜੇ ਖੂਹ ਤੇ ਕੋਈ ਕਿੰਨੇ ਦਿਨਾਂ ਬਾਅਦ ਸਵੇਰੇ-ਸਵੇਰੇ ਫਿਰ ਜਲੂਸ ਦਾ ਪੋਸਟਰ ਲਾ ਰਿਹਾ ਹੈ। ਪਿਆਰੇ ਹੁਰਾਂ ਦੇ ਬ਼ਾੜੇ ਵਿਚ ਤਿੰਨ ਟੰਗਾਂ ਭਾਰ ਖੜ੍ਹੇ ਟਰੈਕਟਰ ਦੇ ਸਲੰਸਰ ਉੱਪਰ ਰੱਖੇ ਪੱਥਰ ਤੇ ਇਕ ਕਾਂ ਮੀਟ ਵਾਲੇ ਖੋਖਿਆਂ ਵੱਲ ਚੁੰਜ ਕਰ ਕੁਝ ਉਡੀਕਣ ਲੱਗਾ। ਤੇਲੂ ਝਿਊਰ ਨੇ ਰਸ ਵਾਲੀ ਘੁਲਾੜੀ (ਰੇਹੜੀ) ਚੌਂਕ ਦੇ ਉਰਲੇ ਪਾਸੇ ਕਰ 'ਤਾਜੇ ਗੰਨੇ ਦਾ ਰਸ' ਦੀ ਆਵਾਜ਼ ਲਾਉਣੀ ਸ਼ੁਰੂ ਕਰ ਦਿੱਤੀ। ਕਦੇ-ਕਦੇ ਹਵਾ ਘੁੰਮਦੀ ਹੋਈ ਚੌਂਕ ਦੇ ਸੱਜੇ ਪਾਸੇ, ਕੋਹਲੂ ਤੋਂ ਤਾਰੇ-ਮੀਰੇ ਦੀ ਕੜੱਤਣ ਵੀ ਨਾਲ ਲਿਆਉਂਦੀ ਹੈ।

"ਬਿਸਾਵਾ ਸਿਆਂ ਇਕ ਗਲਾਸ ਪੀਕੇ ਤਾਂ ਦੇਖ... ਬਰਫ ਆਲਾ ਰਸ... ਤੈਂ ਵੀ ਮਣਾਂ ਮੂੰਹੀਂ ਪੀੜਿਆ ਨਾਲੇ ਗੰਨਾ...।"

"ਨਾ ਓ ਭਾਈ...।'!

"ਕਿਉਂ ਨਿਘਰਦਾ ਨੀ...।" ਚਿੜੀ ਦੇ ਪੌਂਚੇ ਵਰਗੀ ਦਾਹੜੀ ਕੰਬੀ।

"ਹੁਣ ਨੀ ਖਪਦਾ...।" ਏਨਾ ਕਹਿ ਉਹ ਕਰਿਆਨੇ ਦੀ ਦੁਕਾਨ ਵਿਚ ਜਾ ਵੜਿਆ। ਹੌਲੀ-ਹੌਲੀ ਬਾਜ਼ਾਰ ਵਿਚ ਦੀਆਂ ਦੁਕਾਨਾਂ ਦੇ ਬੰਦ ਜਬਾੜੇ ਖੁਲ੍ਹ ਰਹੇ ਨੇ। ਉਹਨੇ ਚੌਂਕ ਤੱਕ ਜਾਣ ਤੋਂ ਬਾਅਦ ਆਪਣੇ ਆਪ ਨੂੰ ਵਾਪਸ ਜਾਣ ਲਈ ਪ੍ਰੇਰਿਆ ; ਪਰ ਇਕ ਉਹਦਾ ਜੀਅ ਕਰਦਾ ਹੈ ਕਿ ਜਾਂਦਾ ਹੋਇਆ ਤੇਲੂ ਝਿਊਰ ਨੂੰ ਜ਼ਰੂਰ ਕੁਝ ਕਹਿਕੇ ਜਾਵਾਂ।

ਸੂਰਜ ਦੀ ਪਹਿਲੀ ਚਿਲਕੋਰ ਪਈ। ਹੌਲੀ-ਹੌਲੀ ਚਿੱਟੇ ਪ੍ਰਛਾਵਿਆਂ ਦਾ ਆਕਾਰ ਇਕ ਗਲੀ ਤੋਂ ਦੂਜੀ ਗਲੀ ਵੱਲ ਛਲਕ ਰਿਹਾ ਹੈ। ਉਹਨੇ ਹੈਰਾਨੀ ਨਾਲ ਸੋਚਿਆ; ਮੈਂ ਏਨੀ ਸਾਜਰੇ ਕਿਸ ਕੰਮ ਲਈ ਉੱਠਿਆ ਸਾਂ ? ਤੇ ਉਹ ਕੰਮ ਕੀ ਸੀ ? ਰਸ ਦਾ ਇਕ ਤਿੜਕਵਾਂ ਛਿੱਟਾ ਉਹਦੀ ਗੱਲ੍ਹ ਤੇ ਆ ਵੱਜਿਆ। ਉਹਨੇ ਹੌਲੀ ਜਹੇ ਸਿਰ ਟੇਢਾ ਕੀਤਾ ਕਿ ਜੇ ਉਹਦਾ ਸੁਆਦ ਹੀ ਚੱਖ ਸਕਾਂ। ਵਿਚਕਾਰਲੀ ਗਲੀ ਵਿਚ ਰੱਖੇ ਹੁਰਾਂ ਦੀ ਮੈਸ 'ਗੁਠ' ਮਾਰੀ ਬੈਠੀ, ਵਾਰ-ਵਾਰ ਵੱਜਦੇ 'ਹੌਰਨਾਂ ਤੋਂ ਉੱਠ ਹੀ ਨਹੀਂ ਰਹੀ। (ਉਹ ਆਦੀ ਹੋ ਗਈ ਹੈ।) ਪਰ ਉਹਨੇ ਆਪਣਾ ਧਿਆਨ ਰੇੜ੍ਹੀ ਵੱਲ ਹੀ ਰੱਖਿਆ।

"ਕਿੰਨੇ ਦਾ ਲਾਇਆ ਗਲਾਸ...?"

"ਲੈਹ ਤਿਨੂੰ ਹਾਲੇ ਪਤਾ ਹੀ ਨੀ...।" ਪਹਿਲਾਂ ਚਿੜੀ ਦੇ ਪੌਂਚੇ ਵਰਗੀ ਦਾਹੜੀ ਹਿਲੀ ਤੇ ਫਿਰ ਘੁੱਗੀ ਦੀ ਗੁਟਰਗੂੰ ਵਰਗਾ ਹਾਸਾ। ਨਾਲ ਹੀ ਚੰਨਣ (ਮੋਚੀ) ਨੇ ਦੁਕਾਨ ਦੇ ਥੜੇ ਉੱਪਰ ਚੜ੍ਹ ਕੇ ਇਕ ਵਾਰ ਮੋਢੇ ਵਾਲਾ ਸਾਫਾ ਪੈਰਾਂ ਤੇ ਮਾਰਿਆ ; ਫਿਰ ਰਾਤ ਦੀ ਹਵਾ ਵਿਚ ਉੱਡਿਆ ਬੋਰਡ ਸਿੱਧਾ ਕੀਤਾ

"ਆਹ ਜਿੱਦਣ ਦੀ ਸਾਲੀ ਹੜਤ੍ਹਾਲ ਲੱਗੀ ਹੋਣ... ਸੇਲ ਅੱਧੀ ਰੈਹਗੀ...।" ਚੰਨਣ

ਨੇ ਪੋਸਟਰ ਦੇ ਚੇਹਰਿਆਂ ਵੱਲ ਝਾਕ ਕੇ ਕਿਹਾ। ਪਰ ਬੇਅੰਤ ਸਿੰਘ ਹੁਣ ਚੁੱਪ-ਚਾਪ ਸਾਹਮਣੇ ਦਬੁਰਜੀ ਵਾਲੇ ਪਾਸਿਉਂ ਆਉਂਦੇ ਚੇਹਰਿਆਂ ਵੱਲ ਵੇਖ ਰਿਹਾ ਸੀ; ਤਿੰਨ ਚਾਰ ਜਣੇ ਸਾਇਕਲਾਂ ਤੇ ਸਬਜ਼ੀਆਂ ਦੀਆਂ ਟੋਕਰੀਆਂ ਨਾਲ ਲੱਦੇ ਹੋਏ। ਨਾਲੀ ਟੱਪਣ ਲੱਗੇ ਟੋਕਰੀ ਵਿਚੋਂ ਫੜਕ ਕੇ ਇਕ 'ਲਾਲ ਟਮਾਟਰ'ਨਾਲੀ ਵਿਚ ਜਾ ਪਿਆ। "ਆਹ ਚੱਕ ਲੀਂ...।" ਤੁਰਪੈ ਬੋਲੀ ਹੋਗੀ ਸ਼ੁਰੂ...।" ਪਿਛਲਾ ਬੰਦਾ ਬੋਲਿਆ,

'ਸਾਲੇ ਸੈਣੀ...।'

"ਜਾਣਦੇ ਤਿਨ੍ਹੂੰ ਬੀ ਜੱਟ ਨੂੰ...।" ਬੇਅੰਤ ਸਿੰਘ ਨੇ ਕੁਝ ਦੇਰ ਲਈ ਮੂੰਹ ਖੋਲ੍ਹੀ ਰੱਖਿਆ ; ਫਿਰ ਹੌਲੀ ਜੇਹ 'ਮਿਚਦੇ ਜਬਿਆੜੇ' ਬਾਰੇ ਸੋਚਿਆ; "ਮੈਂ ਇਹਨੂੰ ਹਿਲਾਏ ਬਿਨਾ ਕਿਵੇਂ ਬੋਲ ਪਿਆ ਸਾਂ ?" ਪਰ ਉਹ ਇਹਨਾਂ ਸਭਨਾਂ ਤੋਂ ਪਹਿਲਾਂ ਦੁਬਾਰਾ ਉਸ ਜਗ੍ਹਾ ਜਾਣਾ ਚਾਹੁੰਦਾ ਸੀ, ਜਿੱਥੇ ਦੁਰਘਟਨਾ ਵਾਪਰਨੋ ਵਾਲ-ਵਾਲ ਬਚ ਗਈ ਸੀ।

ਹਵਾ ਹੋਰ ਤੇਜ਼ ਹੋ ਗਈ ਹੈ। ਚੁਫੇਰਿਓਂ ਆਉਂਦੀ 'ਗੂੰ-ਗੂੰ' ਦੀ ਆਵਾਜ਼ ਹੁਣ ਕਿਤੇ ਟਾਵੀਂ-ਟਾਵੀਂ ਹੀ ਸੁਣਾਈ ਦੇ ਰਹੀ ਹੈ। ਪਰ ਅਸਮਾਨ ਹਾਲੇ ਵੀ ਗੀਣ ਨਾਲ ਅੱਟਿਆ ਪਿਆ ਹੈ। ਪੰਡ ਚੁੱਕੀ ਆਉਂਦੇ ਤਿਲੋਕੇ ਨੇ ਗੁੱਠਾਂ ਨੂੰ ਘੁੱਟ ਕੇ ਫੜਿਆ ਹੈ; ਪਰ ਫਿਰ ਵੀ ਹਵਾ ਦੇ ਤੇਜ਼ ਬੁੱਲੇ ਕੁਝ ਤੂੜੀ ਕੱਢ ਹੀ ਲੈ ਜਾਂਦੇ ਨੇ। "ਬਾਈ ਹੁਣ ਤਾਂ ਇਕ ਬੁੱਲੇ ਗੈਲੇ ਪੰਡ ਉੜਦੀ ਹੁੰਦੀ ਧੜ ਪਰ ਤੇ...।" ਪਿੱਛੇ ਆਉਂਦਾ ਪੰਡ ਦੇ ਭਾਰ ਨਾਲ ਦੱਬਦਾ ਦਬੁਰਜੀ ਵਾਲੇ ਨੰਬਰਦਾਰ ਦਾ ਨੌਕਰ ਬੋਲਿਆ। ਬੇਅੰਤ ਸਿੰਘ ਨੇ ਸੋਚਿਆ ਕਿ ਇਹਨੇ ਸਾਂਝ ਹੀ ਕੀਤਾ ਹੋਵੇਗਾ; ਨਹੀਂ ਤਾਂ ਇਹਨੂੰ ਤੂੜੀ ਉਡਣ ਦਾ ਕੀ ਮਾਖਤਾ ਸੀ।

"ਉਹ ਬੱਲ੍ਹੇ ਚਾਚਾ...।"

"ਸੁਣਾ... ਕਣਕ ਰੰਗ ਤਾਂ ਨੀ ਬਦਲਗੀ...?"

"ਜਦ ਸਾੜੇ ਰੰਗ ਬਦਲਦੇ...।"

ਵਾਰਤਾਲਾਪ ਦੇ ਵਿਚਾਲੇ ਹੀ ਅੱਗੇ ਚੱਲਦੇ ਤਿਲੋਕੇ ਦੀ ਆਵਾਜ਼ ਆਈ :

"ਕੋਢਾ ਹੋ ਕੇ ਲੰਘੀਂ... ਦਰਵਾਜ਼ਾ ਛੋਟਾ...।"

ਪਰ ਉਹਦੀ ਆਪਣੀ ਹੀ ਪੰਡ ਫਸ ਗਈ; ਪਿੱਠ ਉੱਪਰ ਪਈ ਨਾ ਪਿੱਛੇ ਮੁੜਦੀ ਤੇ ਨਾ ਹੀ ਅੱਗੇ ਸਰਕਦੀ। ਫਿਰ ਇਕ ਜ਼ੋਰਦਾਰ ਝੂਟੇ ਨਾਲ ਖੇਸ ਦਾ ਇਕ ਪੱਲਾ ਪਾਟ ਗਿਆ; ਪਰ ਉਹ ਪੰਡ ਖਿੱਚ ਲੈ ਗਿਆ।

"ਇਹ ਕੋਈ ਤੂੜੀ ਆਲਾ ਦਰਵਾਜ਼ਾ...।"

ਸਾਂਝੀ ਦੀ ਗੱਲ ਸੁਣ ਤਿਲੋਕਾ ਉਹਦੇ ਵੱਲ ਘੁਮਿਆ।

"ਤਾਇਆ ਦੇਖ ਤਾਂ ਤੂੜੀ ਬਿਨਾਂ ਘੁੰਡੀ ਤੇ ਆ...।" ਉਂਝ ਉਹਦਾ ਧਿਆਨ ਸਾਂਝੀ ਵੱਲ ਹੀ ਰਿਹਾ; ਜਿਹੜਾ ਛੇਤੀ ਹੀ ਅੰਦਰਲੇ 'ਭੁਆੜੇ' ਉੱਪਰ ਟਿੱਪਣੀ ਕਰਨ ਦੀ ਤਿਆਰੀ ਕਰ ਰਿਹਾ ਸੀ। ਬੇਅੰਤ ਸਿੰਘ ਨੇ ਆਪਣੇ ਆਪ ਨੂੰ ਹੈਰਾਨੀ ਨਾਲ ਵੇਖਿਆ ; 'ਮੈਂ ਕਦੋਂ ਇਕ ਜਗ੍ਹਾ ਤੋਂ ਦੂਜੀ ਜਗ੍ਹਾ ਪਹੁੰਚ ਗਿਆ ਹਾਂ।' ਉਹਨੇ ਵਾਰ-ਵਾਰ ਸੋਚਣ ਦੀ ਕੋਸ਼ਿਸ਼ ਕੀਤੀ ਕਿ ਜਗ੍ਹਾ ਬਦਲਣ ਵੇਲੇ ਉਹਨੂੰ ਵਾਰ-ਵਾਰ ਇਹ ਕਿਉਂ ਜਾਪਦਾ, ਕਿ ਬੱਸ ਅਗਲੇ ਹੀ ਮੋੜ ਤੇ ਗਲੀ ਆਪਣਾ ਢੱਕਣ ਚੁੱਕ ਥੱਲਿਓਂ ਸਭ ਕੁਝ ਉਹੀ ਪੁਰਾਣਾ ਕੱਢ ਲਵੇਗੀ।(ਉਹਨੂੰ ਆਪਣੇ

ਆਪ ਤੇ ਤਰਸ ਆ ਰਿਹਾ ਕਿ ਕਿਵੇਂ ਉਹਨੇ ਤੂੜੀ ਦੀਆਂ ਪੰਡਾਂ ਦਾ ਪਿੱਛਾ ਕੀਤਾ ਸੀ।) ਪਿਛਲੇ ਪਾਸੇ ਦਲੀਪ ਹੁਰਾਂ ਦੀ ਗਲੀ ਖਚਾਖੱਚ ਭਰੀ ਪਈ ਹੈ। ਮੋੜ ਦੇ ਉਰਲੇ ਪਾਸੇ ਦੋ ਰੇੜ੍ਹੀਆਂ ਵਾਲੇ ਉੱਚੀ-ਉੱਚੀ ਚੀਖ ਰਹੇ ਨੇ। ਪਰੇ ਸੁਰਮ ਹੁਰਾਂ ਨੇ ਬੈਠਕ ਦਾ ਦਰਵਾਜ਼ਾ ਬਾਹਰ ਵੱਲ ਕੱਢ ਕਿਸੇ ਕਰਿਆਨੇ ਵਾਲੇ ਨੂੰ ਦੇ ਦਿੱਤਾ ਹੈ। ਉਹਦੇ ਨਾਲ ਹੀ ਗੋਸ਼ੇ ਵਾਲੀ ਜਗ੍ਹਾ ਇਕ ਆਕਾਰ 'ਅੱਧ ਨੰਗਣ' ਅਵੱਸਥਾ ਵਿਚ ਚੌਫਾਲ ਪਿਆ ਹੈ। ਉਸ ਤੋਂ ਅੱਗੇ ਗਲੀ ਬਾਘ ਮੂੰਹੀ ਹੁੰਦੀ ਹੋਈ ਸਿਰੇ ਤੇ ਜਾ ਕੇ ਹਲਸ ਦੀ ਨੋਕ ਵਰਗੀ ਹੋ ਜਾਂਦੀ ਹੈ। ਉਹਨੇ ਹੌਲੀ-ਹੌਲੀ ਕਦਮ ਪੁੱਟਦੇ ਵਕਤ ਸੋਚਿਆ ਕਿ ਪਿੱਛੇ ਮੁੜਿਆ ਜਾਵੇ। ਜਦੋਂ ਵੀ ਉਹ ਇਸ ਤਰ੍ਹਾਂ ਅੱਗੇ ਤੁਰਦਾ; ਉਹਨੂੰ ਜਾਪਦਾ ਕਿ ਹਰ ਗਲੀ ਦੇ ਸਿਰੇ ਤੇ ਇਕ ਖੂਹ ਲਟਕਦਾ ਹੈ ਤੇ ਛੇਤੀ ਉਹਦੇ 'ਮਣ' ਦੀ ਉੱਖੜੀ ਇਟ ਤੇ ਪੈਰ ਰੱਖ ਹੋਣ ਵਾਲਾ ਹੈ।

"ਓਹ ਕਿਹੜਾ ਪਿਆ ਭਾਈ ਤੂੰ...?"

ਉੱਧਰੋਂ ਕੋਈ ਜਵਾਬ ਨਾ ਆਇਆ। ਉਹਨੇ ਚੁਫੇਰੇ ਵੇਖਿਆ; ਇਕ ਵਾਰ ਫਿਰ ਉੱਚੀ ਸਾਰੀ ਕਿਹਾ:

"ਓਹ ਭਾਈ ਐਹ ਆਦਮੀ ਬਾਰੇ ਪਤਾ... ਕਿਸੇ ਨੂੰ...?"

ਫਿਰ ਉਹਦੀ ਆਵਾਜ਼ ਇਕ ਬੈਠਦੇ ਹੌਂਕੇ ਨਾਲ ਬਿਲਕੁਲ ਹੀ ਕੰਨ ਗੋਸਾ ਬਣ ਕੇ ਰਹਿ ਗਈ। ਉਹਨੇ ਗਲੀ ਦੇ ਸਿਰੇ ਤੱਕ ਹਰ ਦਰਵਾਜ਼ੇ ਵੱਲ ਨਜ਼ਰ ਮਾਰੀ; ਜਿਸ ਨੂੰ ਉਹ ਵੇਖ ਸਕਦਾ ਸੀ; ਜਿੱਥੋਂ ਤੱਕ ਉਹਦੀ ਆਵਾਜ਼ ਪਹੁੰਚ ਸਕਦੀ ਸੀ।

***

# ਕਾਂਡ ਇੱਕੀਵਾਂ

ਜਿਉਂ ਹੀ ਗਲੀ ਵਿਚਲਾ ਬੁਲਾਰਾ ਘਟਿਆ ਸੁਰਜੀਤੋ ਚੁੱਲ੍ਹੇ ਉੱਪਰਲਾ ਲਿਓੜ ਤਾਰਦੀ ਬਾਹਰ ਗਲੀ ਵੱਲ ਤੁਰ ਪਈ। ਥੋੜੀ ਦੇਰ ਪਹਿਲਾ ਖੁਰਾਂ ਦੀ ਆਵਾਜ਼ ਤੋਂ ਉਹਨੇ ਅੰਦਾਜ਼ਾ ਲਾ ਲਿਆ ਸੀ; ਇਹ ਡੰਗਰ ਗਲੀ ਵਿਚ ਜ਼ਰੂਰ ਫੋਸ ਕਰਕੇ ਜਾਵੇਗਾ। ਦੇਹਲੀ ਦੀ ਬਾਹਰਲੀ 'ਕੋਰ' ਉੱਪਰ ਖੜ੍ਹ ਕੇ ; ਉਹਨੇ ਗਲੀ ਦੇ ਹਰ ਅੰਦਰੂਨੀ ਭਾਗ ਵੱਲ ਝਾਕਿਆ। ਠੀਕ ਪਿਆਰੇ ਦੇ ਘਰ ਕੋਲ ਉਹੀ ਪੁਰਾਣਾ ਫੋਸ ਪਿਆ ਸੀ। ਉਹਦੇ ਉੱਪਰ ਫੁੱਲੇ ਦਾਣੇ ਹਾਲੇ ਵੀ ਇੱਧਰ ਵੱਲ ਬਿਟਰ-ਬਿਟਰ ਝਾਕ ਰਹੇ ਸਨ। ਪਰੇ ਮਨਕੁਰ ਕੰਧ ਉੱਪਰ ਪਾਥੀਆਂ ਥੱਪਦੀ ਵਾਰ-ਵਾਰ 'ਬੁੜਬੜਾ' ਰਹੀ ਹੈ। ਇਕ ਵਾਰ ਜੀਅ ਕੀਤਾ ਕਿ ਉਹਦੇ ਕੋਲੋਂ ਹੀ 'ਥੋਬਾ' ਲੈ ਆਵਾਂ। ਪਰ ਸਾਹਮਣੇ ਕੰਧ ਉੱਪਰ ਝੁਲਸਿਆ ਜਿਹਾ ਗੋਹਾ, ਤੇ ਪਰੇ ਬਿਹਾਰਨ ਨੂੰ ਘੇਰੀ ਖੜ੍ਹੀਆਂ ਤੀਵੀਆਂ ਦੇ ਟੋਲੇ ਕੋਲੋਂ ਲੰਘਣਾ ਉਹਨੂੰ ਮੁਸ਼ਕਲ ਜਾਪਿਆ। 'ਏ... ਹਾਤ... ਏ...।" ਇਹ ਸ਼ਬਦ ਮੂੰਹੋਂ ਕਹਿ ਉਹ ਤੇਜ਼ ਕਦਮੀ ਚੱਲ ਪਈ। ਸਾਹਮਣੇ ਫੋਸ ਉੱਪਰੋਂ ਇਕ ਕਾਂ ਬਿਨਾਂ ਦਾਣਾ ਚੁੱਕੇ ਉਡ ਗਿਆ।

ਬੁੱਢੀਆਂ ਵਾਲੀ ਪੁਲੀ ਸੁੰਨੀ ਪਈ ਹੈ। ਕਿੰਨੀ ਦੇਰ ਹੋ ਗਈ ਹੈ। ਹੁਣ ਉੱਥੇ ਕੋਈ ਨਹੀਂ ਬੈਠਦਾ। ਤ੍ਰਿਵੈਣੀ ਦੇ ਉਪਰਲੇ ਪਾਸੇ ਵਾਲਾ ਪੱਥਰ ਵੀ ਕਿਸੇ ਚੁੱਕ ਕੇ ਪਰੇ ਸੁੱਟ ਦਿੱਤਾ ਹੈ। (ਇਸ ਤੇ ਖੁਰਪੇ, ਦਾਤੀਆਂ ਤੇ ਕੁਹਾੜੀਆਂ ਲਾਈਆਂ ਜਾਂਦੀਆਂ ਸਨ।) ਪਰ ਤ੍ਰਿਵੈਣੀ ਦੇ ਤਣੇ ਵਿਚ ਕਿਸੇ ਨੇ ਇਕ ਪੀਲਾ ਬੋਰਡ ਗੱਡ ਦਿੱਤਾ ਹੈ। "ਇੱਥੇ ਕੁਨੈਨ ਮੁਖਤ ਮਿਲਦੀ ਹੈ।" ਬਿਹਾਰਨ ਦੁਆਲੇ ਖੜ੍ਹੀਆਂ ਤੀਵੀਆਂ ਹਾਲੇ ਵੀ ਉਹਤੋਂ ਕੱਲ੍ਹ ਹੜਤਾਲ ਵਿਚ ਗ੍ਰਿਫਤਾਰ ਹੋਏ ਉਹਦੇ ਘਰ ਵਾਲੇ ਦੀ ਖਬਰਸਾਰ ਲੈ ਰਹੀਆਂ ਨੇ। ਚੌਂਕ ਵੱਲੋਂ ਕੋਈ ਸਾਈਕਲ ਤੇ ਲਟਾਪੀਂਘ ਹੁੰਦਾ ਹਰਿਆਈ ਦੀ ਬੋਰੀ ਲੱਦੀ ਆ ਰਿਹੈ। ਟਾਲ ਉੱਪਰ ਟੋਕੇ ਦੀ ਮਸ਼ੀਨ ਦੇ ਇੱਕ ਗੰਡਾਸੇ ਦੀ ਆਵਾਜ਼ ਕੁਝ ਜ਼ਿਆਦਾ ਹੀ ਆ ਰਹੀ ਹੈ। (ਸ਼ਾਇਦ ਧੱਕਾਂ ਜ਼ਿਆਦਾ ਕਸ ਦਿੱਤੀਆਂ ਨੇ) ਕਿਲੇ ਤੋਂ ਥੋੜ੍ਹਾ ਪਰੇ ਰੇੜ੍ਹਿਆਂ ਦੇ ਅੱਗੇ ਤੇ ਖੁਰੀਆਂ ਲਾਉਣ ਵਾਲਾ ਕਿਸੇ ਨਾਲ ਉੱਚੀ-ਉੱਚੀ ਬਹਿਸ ਪਿਆ। ਕਿਸੇ ਦੀ ਥੋੜ੍ਹ ਨੁਮਾ ਕਿਲਕਾਰੀ ਤੋਂ ਕਿਲੇ ਉੱਪਰਲਾ ਕਬੂਤਰਾਂ ਦਾ ਜੋੜਾ ਸਾਹਮਣੇ ਤੇਲੂ ਝਿਊਰ ਦੇ ਬਨੇਰੇ ਉੱਪਰ ਜਾ ਬੈਠਾ।

"ਢਹਿ ਜਾਣੀ-।" ਤੀਜੀ ਵਾਰੀ ਵੀ ਪਾਥੀ ਕੰਧ ਉੱਪਰੋਂ ਥੋੜ੍ਹੀ ਦੇਰ ਚਿਪਕੀ ਰਹਿ ਕੇ ਥੱਲੇ ਡਿੱਗ ਪਈ ਸੀ। ਉਹਨੇ 'ਭੁਰਭਰੇ' ਹੱਥਾਂ ਨੂੰ ਘੁੱਟਿਆ। "ਜਦ ਹਰਿਆਈਓ ਨੀ ਮਿਲਣੀ, ਖੁਸਕੀਓ ਚੜਨੀ...।" ਉਹਨੇ ਆਵਾਜ਼ ਸੁਣ ਪਿੱਛੇ ਵੱਲ ਨਾ ਵੇਖਿਆ ਸਗੋਂ ਸਾਹਮਣੇ ਆਇਰਨ ਵੱਲ ਵੇਖਣ ਲੱਗ ਪਈ; ਕਾਟੂੰ ਲੁਹਾਰ ਜਿਥੇ ਕਦੋਂ ਦਾ ਬਹਿਸ ਰਿਹਾ ਸੀ।

"ਕਰ ਲੋ ਮਨ ਆਈਆਂ... ਹਵਾਲ ਤਾਂ ਗਰਮ ਹੋ ਕੇ ਈ ਚੜ੍ਹਨਾ... ਘੁੰਮਣਾ ਤਾਂ ਪਈਏ ਉਪਰੇ ਪੈਣਾ।" ਇਸ ਵਾਰ ਬੁੱਢੇ ਦੀ ਕੜਕਵੀਂ ਆਵਾਜ਼ ਅੱਧ ਵਿਚਕਾਰ ਆ ਕੇ ਫਟ

ਗਈ ਸੀ। ਉਹਨੇ ਕੰਧ ਉਪਰੋਂ ਇਕ ਹੋਰ ਪਾਥੀ ਹੌਲੀ ਹੌਲੀ ਥੱਲੇ ਵੱਲ ਖਿਸਕਦੀ ਵੇਖੀ। ਹੁਣ ਹੌਲੀ ਜਿਹੇ ਗਰਦਨ ਪਿੱਛੇ ਵੱਲ ਘੁੰਮਾਈ। ਸੁਰਜੀਤੋ ਗਲੀ ਵਿਚਲਾ ਫੋਸ ਹੱਥਾਂ ਵਿਚ ਇਸ ਤਰ੍ਹਾਂ ਫੜੀ ਜਾ ਰਹੀ ਸੀ, ਜਿਵੇਂ ਉਹਦੇ ਵਿਚੋਂ ਕੋਈ ਚੀਜ਼ ਫੜਫੜਾ ਰਹੀ ਹੋਵੇ।

ਬਾਜ਼ਾਰ ਵਾਲੇ ਚੌਂਕ ਵਿਚ ਕੋਈ ਜਾਣੀ ਪਛਾਣੀ ਸ਼ਕਲ ਕੁੱਛੜ ਨਿਆਣਾ ਤੇ ਝੋਲਾ ਲਟਕਾਈ ਗਲੀ ਵਿਚ ਦਾਖਲ ਹੋਈ। ਹਰ ਦੇਹਲੀ ਅੱਗੇ ਆ ਕੇ ਜਾਪਦਾ ਉਹ ਇਸ ਘਰ ਜਾ ਵੜੇਗੀ। ਪਰ ਉਹ ਤੁਰਦੀ ਤੁਰਦੀ ਤ੍ਰਿਵੈਣੀ ਟੱਪ ਸੁੱਚੇ ਵਾਲਾ ਕੂਹਣੀ ਮੋੜ ਵੀ ਮੁੜ ਆਈ। 'ਰਾਮਪਾਲ' ਦੀ ਡੈਰੀ ਕੋਲ ਖੜੇ ਤੀਵੀਂਆਂ ਦੇ 'ਝੁਰਮਟ' ਕੋਲ ਤਾਂ ਉਹ ਬਿਲਕੁਲ ਹੀ ਰੁਕ ਗਈ ਸੀ। ਪਰ ਗਲੀ ਦਾ ਅਗਲਾ ਹਿੱਸਾ ਉਹਨੇ ਬੜੇ ਹੀ ਓਦਰੇ ਢੰਗ ਨਾਲ ਪਾਰ ਕੀਤਾ। ਮਨ ਕੁਰ ਨੇ ਖੁਸ਼ਕ ਹੋਏ ਹੱਥ ਕੱਟੇ ਦੀ ਪਿੱਠ ਨਾਲ ਘਸਾਏ। ਲੀਖਾਂ ਵਾਲੀ ਪਿੱਠ ਦੇ ਖਾਜ ਕਰ ਕੇ ਕੱਟੇ ਨੇ ਗਰਦਨ ਮੋੜ ਉਹਦੀ ਬਾਂਹ ਚੱਟਣੀ ਚਾਹੀ।

"ਮੱਥਾ ਟੇਕਦੀ ਅੰਮਾਂ...!"

"ਓ ਬੱਲੈ, ਮਿੰਦੀ ਕਦ ਆਈ ਭਾਈ ?"

"ਬਹ ਆਉਂਦੀ ਏ...।"

"ਹੋਰ ਕੁੜੇ...।" ਉਹਨੇ ਲੰਬੇ ਹਾਉਕੇ ਨਾਲ ਬੁੜੀ ਦਾ ਚੇਹਰਾ ਵੇਖਿਆ; ਜਿਵੇਂ ਲਹਿੰਦੇ ਦੀ ਲਾਲੀ ਰੇਤਲੇ ਟਿੱਬੇ ਉੱਪਰ ਪੈ ਰਹੀ ਹੋਵੇ।

"ਅੰਮਾ ਵੱਢ ਖਾਣੇ ਨੂੰ ਪੈਂਦੀਆਂ ਗਲੀਆਂ ਜਣੀ... ਪਰ ਜਦ ਤੱਕ ਬੇਬੇ ਬਾਪੂ ਬੈਠੇ ਕਾਹਨੂੰ ਦੱਬਿਆ ਬੰਨਾ ਭੁੱਲਦਾ... ਅੰਮਾਂ...।"

"ਲੈ ਕੁੜੇ ਤੂੰ ਖੜੀਓ... ਲੰਘ ਆ ਜਾ ਬਾੜੇ ਮਾਂ...।" ਇਸ ਵਾਰੀ ਉਹਨੇ ਬੜੇ ਹੀ ਅਜੀਬ ਢੰਗ ਨਾਲ ਕੁੜੀ ਦੇ ਕਦਮ ਬਾੜੇ ਦੀ ਬਾਕੀ ਬੱਚਦੀ 'ਤਿਕੋਣ' ਵੱਲ ਵੱਧਦੇ ਵੇਖੇ। ਉਹਨੇ ਤੇਜ਼ੀ ਨਾਲ ਮੂੰਹ ਖੋਲਿਆ ਪਰ ਆਪਣੇ 'ਕਹੇ' ਵਿਚੋਂ ਕੋਈ ਸ਼ਬਦ ਵਾਪਸ ਨਾ ਲੈ ਸਕੀ।

ਕੁਝ ਦੇਰ ਤੋਂ ਪੁਲੀ ਦੇ ਉਰਲੇ ਪਾਸੇ ਚਾਰ ਪੰਜ ਨਿਆਣਿਆਂ ਦਾ ਟੋਲਾ ਬੜੀ ਹੀ ਸੁਭਾਵਕ ਅਵਸਥਾ ਵਿਚ ਖੇਲੀਂ ਪਿਆ ਹੋਇਆ ਸੀ। ਕਦੇ ਕਦੇ ਜਦੋਂ ਗਲੀ ਵਿਚ ਭੀੜ ਵਧ ਜਾਂਦੀ; ਉਹ ਉੱਠ ਕੇ ਖੜ੍ਹੇ ਹੋ ਜਾਂਦੇ; ਪਰ ਥੋੜ੍ਹੀ ਦੇਰ ਬਾਅਦ ਪੁਲੀ ਦੇ ਸੱਜੇ ਪਾਸੇ ਵਾਲੀ ਕੱਚੀ ਥਾਂ 'ਤੇ ਫਿਰ ਖੇਲੀਂ ਪੈ ਜਾਂਦੇ। ਮਨ ਕੁਰ ਨੇ ਦੋ ਵਾਰ ਕੋਸ਼ਿਸ਼ ਕੀਤੀ ਕਿ ਜਾ ਵੇਖਾਂ; ਪਰ ਉਹ ਜਾ ਨਾ ਸਕੀ। ਹੁਣੇ ਕੁਝ ਦੇਰ ਪਹਿਲਾਂ ਵਿਚੋਂ ਕਿਸੇ ਨੇ ਕਿਹਾ ਸੀ। "ਚਲੋ ਪਿੜਾਂ ਕਿੰਨ੍ਹੀ ਨੂੰ।" ਤਾਂ ਸਾਹਮਣੇ ਆਉਂਦੀ ਇਸਰੋ ਬੁੜੀ ਨੇ ਪੁੱਛਿਆ ਸੀ। "ਆਹ ਬੂਜਾ ਭਾਈ ਕਿਥੇ ਦਾ ?"

"ਬੇਬੇ ਨਾਨਕੇ ਆਇਆ ਹੋਇਆ...।" ਉਹਨੇ ਬੜੀ ਹਲੀਮੀ ਨਾਲ ਉਹਦਾ ਸਿਰ ਪਲੋਸਿਆ ਤੇ ਅੱਗੇ ਲੰਘ ਗਈ।

ਉਹਨੇ ਇਕ ਵਾਰ ਖੁਰਲੀਆਂ ਵਲ ਨਜ਼ਰ ਮਾਰੀ। ਕੱਖ ਤਾਂ ਉਹ ਕਦੋਂ ਦੇ ਪਾ ਚੁੱਕੀ ਸੀ। ਫਿਰ ਇਕੱਲੇ ਖੜੇ ਥਮਲੇ ਵੱਲ ਵੇਖਿਆ, ਜਿਸ ਨੂੰ ਪਿਆਰੇ ਨੇ ਢਾਹੁਣ ਨਹੀਂ ਦਿੱਤਾ। (ਥਮਲੇ ਦੇ ਠੀਕ ਚੌਦਮੇ 'ਗੇੜ' ਉੱਪਰ ਇਕ ਇੱਟ ਵਿਚ 'ਡਗੂੰਨ' ਜਿਹਾ ਪਿਆ, ਜਿਸ ਨਾਲ ਅਕਸਰ ਹਲ ਦਾ ਮੁੰਨਾ ਜਾ ਕੇ ਖਹਿੰਦਾ ਸੀ) ਉਹ ਕਿੰਨੀ ਵਾਰੀ ਸੋਚਦੀ ਹੈ ਕਿ ਉਹਨੂੰ ਇਥੇ ਕੰਮ ਕਰਨ

ਨਾਲ ਵਾਪਸ ਘਰ ਵੱਲ ਜਾਣਾ ਕਿਉਂ ਥਕਾ ਦੇਂਦਾ ਹੈ। ਉਂਝ ਵੀ ਕਦੇ ਉਹ ਮੌਕੇ ਆਉਂਦਾ ਹੀ ਨਹੀਂ ਕਿ ਇਸ ਬਾਰੇ ਸੋਚਣ ਨੂੰ ਟਾਲ ਸਕੇ ਜਾਂ ਭੁੱਲ ਜਾਵੇ। ਹੱਦ ਨਾਲ ਖਹਿੰਦੀ ਥਰਮਲ ਦੀ ਚਾਰ ਦਿਵਾਰੀ ਵੱਲ ਵੇਖਿਆ; ਜਿਸ ਨੇ ਦੂਰ ਤੱਕ ਵਾੜਿਆਂ ਦੀ ਸ਼ਕਲ ਹੀ ਵਿਗਾੜ ਦਿੱਤੀ ਸੀ। ਕਿਤੇ ਛੋਟੀ ਜਿਹੀ ਇਕਾਈ, ਕੋਈ ਤਿਕੋਣ, ਕੋਈ ਪੰਜ ਕੋਣਾ, ਕਿਤੇ ਕੋਣਾਂ ਦੀ ਗਿਣਤੀ ਹੀ ਨਹੀਂ ਕੀਤੀ ਜਾ ਸਕੀ; ਕਿਤੇ ਸਿਰਫ ਦੋ ਹੀ ਕਦਮ..। (ਪਰ ਕਬਜ਼ਾ ਕਿਸੇ ਨਹੀਂ ਛੱਡਿਆ।) ਸਭ ਤੋਂ ਵੱਧ ਉਹ ਸੁੱਚੇ ਦੇ ਬਾੜੇ ਵੱਲ ਵੇਖਦੀ, ਜਿਸ ਦੇ ਸਿਰੇ ਤੇ ਸਿਰਫ ਬੈਠਣ ਜੋਗੀ ਹੀ ਜਗਾ ਹੈ, ਤੇ ਜਿਸ ਤੇ ਹੁਣ ਇਕ ਮੋਚੀ ਬੈਠਦਾ ਹੈ।

"ਮੱਥਾ ਟੇਕਦੀ ਬੇਬੇ...।" (ਇਸ ਵਾਰ 'ਮੱਥਾ ਟੇਕਣਾ' ਉਹਨੂੰ ਕੁਝ ਏਦਾਂ ਜਾਪਿਆ ਜਿਵੇਂ ਆਉਣ ਵਾਲੇ ਲੰਮੇ ਸਮੇਂ ਤੱਕ ਉਹਨੂੰ ਮੁੜ ਨਹੀਂ ਸੁਣ ਸਕੇਗੀ... ਜਾਂ ਫਿਰ ਇਹ ਕੋਈ ਅਤੀਤ ਦਾ ਹੀ ਬਕਾਇਆ ਸੀ।)

"ਨੀ ਸੰਤੀ ਤੂੰ ਅੱਜ... ਗੁਰ ਭਲਾ ਕਰੇ।" ਉਹਨੇ ਆਪਣੇ ਅਗੜੇ-ਦੁਗੜੇ ਵਾਕ ਨੂੰ ਸਿੱਧ ਪੱਧਰਾ ਕਰਨ ਦੀ ਕੋਸ਼ਿਸ਼ ਕੀਤੀ।

"ਆਹ ਨਵੀਂ ਡੇਰੀ ਖੁੱਲੀ... ਘੇਰੂ ਆਲੀ ਜਗ੍ਹਾ ਮਾਂ... ਬੜਾ ਸੋਹਣਾ ਦੁੱਧ ਆ।" ਉਹਨੇ ਡੋਲੇ ਦੇ ਕੰਡੇ ਤੋਂ ਦੋ ਤੁਬਕੇ ਥੱਲੇ ਵੱਲ ਖਿਸਕਦੇ ਵੇਖੇ।

"ਉਹ ਜਾਂਦਾ... ਕਮ ਪਰ... ?" ਉਹਨੇ ਪਹਿਲਾਂ ਆਪਣੀ ਸਾਂਝੀ ਬਾਰੇ ਪੁੱਛਿਆ।

"ਕਿਥੇ ਬੀਬੀ ਪੰਜ ਦਿਨ ਹੋਗੇ ਹੜਤਾਲ ਹੋਈ ਨੂੰ...।"

"ਸਾਂਝ ਕਰ ਲੈਂਦਾ ਕੋਹੜੀ...।"

"ਲੈ ਬੀਬੀ... ਕਿਹੜਾ ਛਮਾਹੀ ਤੱਕ ਉਡੀਕਦਾ ਰਵੇ...।"

"ਏ ਸੰਤੀ ਆ ਜਾ...।" ਪਰੇਓਂ ਭਜੀ ਦੀ ਘਰ ਵਾਲੀ ਨੇ ਆਵਾਜ਼ ਮਾਰੀ।

"ਬੱਲ੍ਹੇ ਸਾਰੀ ਚਮੇੜ੍ਹੀ ਟੁੱਟਪੀ... ਐਧਰ ਨੂੰ...।"

"ਉਤਰਾਈਆਂ ਚੜ੍ਹਾਈਆਂ ਤਾਂ ਆਉਂਦੀਆਂ ਈ ਰਹਿੰਦਆਂ ਬੀਬੀ...।"

ਫਿਰ ਉਹਨੇ ਉਹਦੀ ਪਿੱਠ ਵੇਖੀ। ਸਿਰੇ ਤੱਕ ਸਿੱਧੀ ਗਲੀ ਨੂੰ ਕਈ ਵਾਰ ਮੋੜ ਪਾਉਣ ਦੀ ਕੋਸ਼ਿਸ਼ ਕੀਤੀ, ਤਾਂ ਜੋ ਉਹ ਛੇਤੀ ਤੋਂ ਛੇਤੀ ਅੱਖੋਂ ਓਹਲੇ ਹੋ ਜਾਵੇ; ਪਰ ਅੱਜ ਜਿਵੇਂ ਗਲੀ ਦੇ ਮੋੜਾਂ ਦੇ 'ਕਬਜ਼ੇ' ਖੁੱਲ ਰਹੇ ਸਨ।

ਮੈਸ ਦੇ ਮੂੰਹ ਦੀ ਹਵਾੜ ਤੋਂ ਉਹਨੇ 'ਖੁਰਲੀ' ਉੱਪਰੋ ਹੱਥ ਚੁੱਕੇ। ਉਹਦੇ ਠੰਡੇ ਹੋਏ ਕੰਨਾਂ ਨੂੰ ਪਲੋਸਿਆ। ਉਹਦਾ ਜੀਅ ਕੀਤਾ ਗਲੀ ਵਿਚ ਟੁਰਕ ਟੁਰਕ ਤੁਰੀ ਜਾਂਦੀ ਉੱਪਰਲੇ ਵੇਹੜੇ ਵਾਲੀ ਤੇਜੋ ਨੂੰ ਹੀ ਬੁਲਾ ਕੇ ਕੁੱਝ ਪੁੱਛਾਂ। ਪਰ ਸਾਹਮਣੇ ਤੋਂ ਆਉਂਦੇ ਦਬੁਰਜੀ ਵਾਲੇ ਲੁਹਾਰ ਵੱਲ ਵੇਖ ਕੇ ਤੇਜੋ ਦੀਆਂ ਮੁਰਝਾਈਆਂ ਗਿਲਟੀਆਂ ਫੁਲੀਆਂ। ਉਹਨੇ ਸੋਟੀ ਦਾ ਸਹਾਰਾ ਛੱਡ ਪੁੱਛਿਆ।

"ਰਾਜ਼ੀ ਏਂ ਹਾਲੇ ਵੀ...।"

"ਆਹੋ ਰਾਜ਼ੀ ਏ ਤਾਂਈ ਤੇਰੇ ਪਿੰਡ ਕੰਨੀ ਨੂੰ ਆ ਗਿਐ...।"

ਤੇ ਫਿਰ ਉਹਨਾਂ ਦੀ ਆਵਾਜ਼ ਤੇ ਚੇਹਰੇ ਭੀੜ ਦੇ ਝੁਰਮਟ ਵਿਚ ਗੁੰਮ ਹੋ ਗਏ। ਪਰ ਉਹ ਮੁੜ ਮੁੜ ਉਸ ਜਗ੍ਹਾ ਵੱਲ ਵੇਖਦੀ ਰਹੀ; ਜਿਥੇ ਹਾਲੇ ਤੱਕ ਬੁੱਢਿਆਂ ਨੇ ਛੇੜਖਾਨੀ ਦਾ ਸਮਾਨ ਸਾਂਭ ਕੇ ਰੱਖਿਆ ਹੋਇਆ ਸੀ।

ਪਿਛਲੇ ਕਈ ਦਿਨਾਂ ਤੋਂ ਸੁਰਜੀਤੋ ਨੇ ਅੱਗੇ ਕਦੇ ਵੀ ਐਨੀ ਤੇਜ਼ੀ ਨਾਲ ਥਾਂ ਬਦਲੀ ਨਹੀਂ ਸੀ ਕੀਤੀ। ਦੂਰ ਤੱਕ ਗਲੀ ਹੁਣ ਭੀੜ ਨਾਲ ਤੁੰਨੀ ਪਈ ਸੀ। ਸਿਰੇ ਤੱਕ 'ਅਗੜੀ-ਦੁਗੜੀ' ਗਲੀ ਜਿਹੜੀ ਬੜੇ ਹੀ ਅਦਭੁਤ ਢੰਗ ਨਾਲ 'ਟੇਡੇ ਮੇਡੇ' ਸੇਜੇ ਕੱਢ ਬਜ਼ਾਰ ਦੇ ਰੂਪ ਵਿਚ ਬਦਲ ਰਹੀ ਸੀ। ਮੋੜ ਦੇ ਉਰਲੇ ਪਾਸੇ ਸਵੇਰ ਤੋਂ ਬਾਅਦ ਇਕ ਨਵਾਂ ਸਾਈਨ ਬੋਰਡ ਲੱਗ ਗਿਆ ਸੀ। ਉਹਨੇ ਝਟਕੇ ਨਾਲ ਦੇਹਲੀ ਪਾਰ ਕੀਤੀ। ਪਿੱਛੋਂ ਬਚਨ ਕੁਰ ਦੀ ਆਵਾਜ਼ ਆਈ।

"ਬਹੂ ਆਈ ਨੀ ਹਾਲੇ ਪਿਉਂਕਿਆਂ ਤੇ...।" ਉਹਨੇ ਉੱਤਰ ਦੇਣ ਦੀ ਬਜਾਏ ਉਹਦੇ ਬੰਦ ਦਰਵਾਜ਼ੇ ਦਾ ਜਿੰਦਾ ਵੇਖਿਆ।

"ਮਖਾਂ ਮੈਂ ਵੀ ਆਪਣੇ ਪਿੰਡਾਂ ਦੀ ਖ਼ਬਰ ਸਾਰ ਲੈ ਲੈਂਦੀ...।" ਇਹ ਆਵਾਜ਼ ਉਹਦੇ ਮੁੜਦੇ ਕਦਮਾਂ ਨਾਲ ਸੁਣੀ। ਉਹਨੇ ਚੁੱਪਚਾਪ ਦੋ ਕਦਮ ਅੱਗੇ ਵਧਾਏ, ਜਿੱਥੇ ਲੱਖੇ ਦੀ ਕਿਰਾਏਦਾਰਨੀ ਕੱਪੜੇ ਝਕੱਲ ਰਹੀ ਸੀ। ਕਦੇ ਕਦੇ ਜ਼ੋਰਦਾਰ ਧੱਫੇ ਨਾਲ; ਨਾਲ੍ਹੇ ਨਾਲ ਬੰਨੀ ਚਾਬੀ ਟੁੱਟੇ ਤਾਰੇ ਵਾਂਗ ਚਮਕਦੀ, ਜਿਸ ਨੂੰ ਉਹ ਸਹਿਜੇ ਹੀ ਪਛਾਣ ਸਕਦੀ ਸੀ।

***

# ਕਾਂਡ ਬਾਈਵਾਂ

ਲੰਡੀਆਂ ਜਿਹੀਆਂ ਬਦਲੀਆਂ ਦਾ ਬਬਾਨ ਇਕ ਗੁੱਠ ਵਿਚੋਂ ਨਿਕਲਿਆ। ਚੰਦ ਹਾਲੇ ਏਨਾਂ ਨਹੀਂ ਸੀ ਚੜ੍ਹਿਆ ਕਿ ਉਹਦਾ ਕੋਈ ਲਾਭ ਲੈ ਸਕੇ। ਕੰਧ ਉੱਪਰ ਪੈਂਦਾ ਪਰਛਾਵਾਂ (ਚਿਮਨੀ ਦਾ) ਹਵਾਂ ਦੇ ਜ਼ੋਰਦਾਰ ਬੁੱਲਿਆਂ ਦੇ ਬਾਵਜੂਦ ਸਥਿਰ ਖੜਾ ਹੈ। ਬੇਅੰਤ ਸਿੰਘ ਨੇ ਅੰਦਾਜ਼ਾ ਲਾਇਆ ਕਿ ਕੰਧ ਉੱਪਰਲਾ ਬਨੇਰਾ ਚੁੱਕ ਦਿੱਤਾ ਜਾਵੇ ਤਾਂ ਪਰਛਾਵਾਂ ਪਰੇ ਪਿਆਰੇ ਦੇ ਘਰ ਉੱਪਰ ਜਾ ਕੇ ਪਵੇਗਾ।

ਪਰ ਇਸ ਵਾਰੀ ਹਵਾ ਦੇ ਤੇਜ਼ ਬੁੱਲੇ ਨਾਲ ਵੇਹੜੇ ਵਿਚ ਪਈਆਂ ਤਿਲਾਂ ਦੀਆਂ ਘੌਢਲੀਆਂ ਵੀ ਹਿੱਲੀਆਂ।(ਘਰ ਵਾਲੀ ਪੇਕਿਆਂ ਤੋਂ ਬਿਨਾਂ ਪਛੱਟੇ ਹੀ ਤਿਲ ਲੈ ਆਈ ਸੀ) ਚੁੱਲੇ ਅੱਗੇ ਬੈਠੀ ਸੁਰਜੀਤ ਕੁਰ ਨੇ ਚੁੱਪ ਚਪੀਤਾ ਉੱਪਰ ਵੱਲ ਵੇਖਿਆ। ਹਨੇਰੇ ਵਿਚ ਬੇਬੇ ਦੇ ਮੰਜੇ ਤੋਂ ਬਿਨਾਂ ਉਹਨੂੰ ਕਿਸੇ ਸ਼ੈਅ ਦਾ ਅੰਦਾਜ਼ਾ ਨਾ ਹੋਇਆ। ਪਰਲੀ ਗੁੱਠ ਵਿਚੋਂ ਬੇਅੰਤ ਸਿੰਘ ਹੌਲੀ ਹੌਲੀ ਤੁਰਦਾ ਮੰਜੇ ਦੀ ਪੁਆਂਦੀ ਜਾ ਬੈਠਾ। ਬੁੱਢੀ ਨੇ ਇਕ ਵਾਰ ਗਰਦਨ ਚੁੱਕੀ ਤੇ ਫਿਰ ਉਸੇ ਤਰ੍ਹਾਂ ਸਿੱਧੀ ਸਪਾਟ ਪੈ ਗਈ। ਪਰ ਬੇਅੰਤ ਸਿੰਘ ਤੋਂ ਇਕ ਜਗ੍ਹਾ ਨਾ ਬੈਠਿਆ ਗਿਆ। ਕੰਧ ਪਾਰੋਂ ਬਹੂ ਬੁੜ ਬੁੜ ਕਰ ਰਹੀ ਹੈ। ਉਂਝ ਵੀ ਜਦੋਂ ਪਿੰਡ ਵਿਚ ਇਸ ਤਰ੍ਹਾਂ ਘੁੱਪ ਹਨੇਰਾ ਹੋਵੇ; ਚੁਫੇਰਿਓ ਲਗਾਤਾਰ ਆਵਾਜ਼ਾਂ ਆ ਰਹੀਆਂ ਹੋਣ; ਉਸ ਵੇਲੇ ਘਰਾਂ ਤੇ ਗਲੀਆਂ ਵਿਚਕਾਰ ਇਕ ਗੁਪਤ ਸੰਧੀ ਹੁੰਦੀ ਜਾਪਦੀ ਹੈ।(ਜੋ ਮਰਜ਼ੀ ਹੋਵੇ ਅਸੀਂ ਦਖਲ ਨਹੀਂ ਦੇਂਦੀਆਂ) ਹੁਣੇ ਜਦੋਂ ਉਹ ਕੋਠੇ ਉੱਪਰ ਚੜ੍ਹਿਆ, ਉਹਨੂੰ ਲੱਗਿਆ ਜਿਵੇਂ ਹਨੇਰੇ ਗੁੰਬਦ ਵਿਚ ਲਿਪਟਿਆ ਇਹ ਪਿੰਡ ਸਿਰਿਆਂ ਤੋਂ ਤਰਲ ਰੂਪ ਵਿਚ ਵਹਿ ਤੁਰਿਆ ਹੈ।

ਬਾਹਰ ਗਲੀ ਵਿਚ ਕਿਸੇ 'ਥਫਕ ਥਫਕ' ਕਰਦੇ ਕਦਮਾਂ ਦੀ ਆਵਾਜ਼ ਆ ਰਹੀ ਹੈ। ਬੁੱਢੀ ਨੇ ਇਕ ਵਾਰ ਫਿਰ ਗਰਦਨ ਚੁੱਕੀ; ਹਨੇਰੇ ਵਿਚ ਕੁਝ ਸਮਝਾਉਣ ਤੇ ਪੁੱਛਣ ਦੀ ਕੋਸ਼ਿਸ਼ ਕੀਤੀ, ਫਿਰ ਆਪ ਮੁਹਾਰੇ ਹੀ ਬੁੱਲਾਂ ਤੇ ਜੀਭ ਫੇਰੀ; ਤੇ ਵੱਖੀ ਭਾਰ ਹੋ ਗਈ। ਬੇਅੰਤ ਸਿੰਘ ਨੂੰ ਜਾਪਦਾ ਕਿ ਕਿੰਨੀ ਦੇਰ ਤੋਂ ਬੇਬੇ ਕੁਝ ਪੁੱਛਣਾ ਚਾਹੁੰਦੀ ਹੈ; ਪਰ ਉਹਨੂੰ ਗੱਲ ਸ਼ੁਰੂ ਕਰਨ ਲਈ ਕੋਈ ਸ਼ਬਦ ਹੀ ਨਹੀਂ ਲੱਭ ਰਿਹਾ। ਦੌਣ ਦੀ ਤਿੜ ਤਿੜ ਹੁੰਦੀ ਸੁਣ, ਉਹਨੇ ਬਾਹੀ ਤੇ ਭਾਰ ਪਾਇਆ। ਹਵਾ ਦੇ ਘੁੰਮੇ ਬੁੱਲੇ ਨਾਲ ਤੂੜੀ ਦੀ ਹਵਾੜ ਆਈ। ਸਾਹਮਣੇ ਕੰਧ ਉੱਪਰ ਪਰਛਾਵੇਂ ਨਾਲ ਟਕਰਾ, ਕੁਝ ਗੀਣ ਘੁੰਮ ਘੁੰਮ ਵੇਹੜੇ ਵਿਚ ਉੱਤਰਨ ਦੀ ਕੋਸ਼ਿਸ਼ ਕਰ ਰਹੀ ਹੈ, ਪਰ ਹਵਾ ਹਾਲੇ ਉਹਨੂੰ ਥੱਲੇ ਨਹੀਂ ਉਤਰਨ ਦੇ ਰਹੀ।

'ਬੋੜੇ' ਖੂਹ ਵਿਚੋਂ ਲਗਾਤਾਰ ਡੱਡੀਆਂ ਦੀ ਆਵਾਜ਼ ਆ ਰਹੀ ਹੈ। ਬੁੱਢੀ.ਕੁਝ ਦੇਰ ਤੋਂ ਉੱਠ ਕੇ ਬੈਠ ਗਈ ਹੈ। ਪਰ੍ਹੇ ਬਿਸਾਵੇ 'ਬੁੱਢੇ' ਨੇ ਇਕੋ ਗੱਲ ਕਈ ਵਾਰ ਦੂਹਰਾ ਦਿੱਤੀ ਹੈ :

"ਇਹ ਸਹੁਰੀਆਂ ਕਿਹੜੇ ਟੇਮ ਦਾ ਰੋਣਾ ਰੋਂਦੀਆਂ।" ਪਰ ਹਾਲੇ ਤੱਕ ਉਹਦੀ ਗੱਲ ਦਾ ਕਿਸੇ ਨੇ ਹੁੰਗਾਰਾ ਨਹੀਂ ਭਰਿਆ। ਦੂਰ ਖੇਤਾਂ ਵਿਚ ਪੰਛੀਆਂ ਦਾ ਜੋੜਾ ਇਕ ਦੂਜੇ ਨੂੰ ਪੁਕਾਰਦਾ

ਜਵਾਬ ਦੇ ਰਿਹਾ ਹੈ। ਕਦੇ ਕਦੇ ਪਿਛਲੇ ਘਰ ਵਾਲਾ ਦੇਬਾ ਬੁੜਾ ਆਪਣੇ ਰਿਸ਼ਤੇਦਾਰ ਦੀ ਗੱਲ ਦਾ ਹੁੰਗਾਰਾ ਅਜੀਬ ਢੰਗ ਨਾਲ ਦੇਂਦਾ। ਉਹਦਾ ਉੱਚਾ ਸੁਰ ਭਾਵਵੇਗ ਦੀ ਚਰਮਸੀਮਾ ਦਾ ਸੰਕੇਤ ਦੇਣ ਦੇ ਨਾਲ ਨਾਲ ਇਕ ਗੁਆਚੀ ਹੋਈ 'ਬੋੜ੍ਹ' ਦਾ ਵੀ ਸੰਕੇਤ ਦੇਂਦਾ ਹੈ। ਕੰਧ ਉੱਪਰ ਇਕ ਜ਼ੋਰਦਾਰ ਲਿਸ਼ਕਾਰਾ ਪਿਆ। ਬੇਬੇ ਨੇ ਪਿੱਛੇ ਵੱਲ ਗਰਦਨ ਘੁੰਮਾਈ। ਇਸੇ ਦੌਰਾਨ ਇਕ ਹੋਰ ਆਵਾਜ਼।

"ਕਿਸੇ ਦਾ ਡੰਗਰ ਖੁੱਲ ਗਿਆ...?"

"ਨਹੀਂ ਗੱਡੀਆਂ ਆਲੇ ਉੱਤਰੇ ਵੇ।"

ਇਸ ਟੁੱਟਦੀ ਚੁੱਪ ਵਿਚ ਰਸੋਈ ਵੱਲੋਂ ਆਵਾਜ਼ ਆਈ।

"ਰੋਟੀ ਪੱਕਗੀ...।"

ਖੇੜੇ ਖੂਹ ਦੀਆਂ ਡੱਡੀਆਂ ਦੀ ਆਵਾਜ਼ ਹੋਰ ਉੱਚੀ ਹੋ ਗਈ ਹੈ। ਨੇੜੇ ਹੀ ਬੱਦਲ ਘੋਰਨ ਦੀ ਆਵਾਜ਼ ਸੁਣਾਈ ਦਿੱਤੀ।

"ਐਹ ਜੇਠ ਕਰ ਕੇ ਈ ਰੰਭਦੀਆਂ ਤੀਆਂ ਜੱਦੀਆਂ...।" ਇਸ ਵਾਰੀ ਬਿਸਾਵੇ 'ਬੁੜੇ' ਦੀ ਆਵਾਜ਼ ਅੱਗੇ ਨਾਲੋਂ ਉੱਚੀ ਸੀ।

ਫੁਹਾਰ ਨਾਲ ਲੱਦਿਆ ਇਕ ਹਵਾ ਦਾ ਬੁੱਲਾ ਆਇਆ। ਬਰਾਂਡੇ ਵਿਚੋਂ ਇਕ ਖਿਝੇ ਹੋਏ ਭੂੰਡ ਦੀ ਅਵਾਜ਼ ਆਉਣੀ ਸ਼ੁਰੂ ਹੋਈ। ਬੁੱਢੀ ਨੇ ਹੱਥ ਵਿਚ ਫੜਿਆ ਥਾਲ ਦੋ ਵਾਰ ਟੋਹਿਆ।

"ਬੇਬੇ ਏਹ ਪੱਤਲ ਆਲਾ ਥਾਲ ਐ..." ਬੇਬੇ ਦੇ ਲੰਬੇ ਭਰਵੱਟਿਆਂ ਦੀਆਂ ਚਾਦਰਾਂ ਛੱਤਰੀ ਵਾਂਗ ਤਣੀਆਂ। ਕੰਧ ਪਾਰੋਂ ਮੱਝ ਨੇ ਸਿਰ ਹਿਲਾਇਆ। ਸੰਗਲ ਖੜਕਿਆ "ਭਾਈ ਸਾਕ ਤਾਂ ਅਗਲਾ ਡਲਿਆਂ ਪਰ੍ਹ ਏ ਕਰਦਾ।" ਦੇਬੇ ਦਾ ਰਿਸ਼ਤੇਦਾਰ ਇਕ ਗੱਲ ਤੇ ਹੀ ਜ਼ੋਰ ਦੇ ਰਿਹਾ ਹੈ। ਤੇ ਫਿਰ ਇਹ ਅਧੂਰੇ ਬੋਲ ਅਣਮਿਣਵੇਂ ਭਾਰ ਥੱਲੇ ਦੱਬ ਗਏ। "ਜ਼ੱਦੀ ਜੈਹ ਜਾਦ...।" ਬੇਅੰਤ ਸਿੰਘ ਨੂੰ ਆਪਣਾ ਖੁਸ਼ਕ ਸੰਘ ਇਕ ਮਾਰੂਥਲ ਦੇ ਰਸਤੇ ਪੈ ਗਿਆ ਜਾਪਿਆ।

"ਬੇਬੇ ਤੈ ਕਿਥੇ ਪੈਣ੍ਹਾਂ...?"

"ਜਿਥੇ ਪਈਂ...।" ਬੇਬੇ ਦੇ ਸੰਖੇਪ ਉੱਤਰ ਨੂੰ ਭੁੱਲਣ ਲਈ ਉਹਨੇ ਚੁੱਲ੍ਹੇ ਵੱਲ ਨਜ਼ਰ ਮਾਰੀ। ਅੱਜ ਚੁਬਾਰੇ ਵਿਚ ਕੋਈ ਮਿਰਜ਼ਾ ਗਾ ਰਿਹਾ ਹੈ। ਉਹਨੂੰ ਇਸਦਾ ਅਹਿਸਾਸ ਉਸ ਵੇਲੇ ਹੋਇਆ ਜਦੋਂ ਉਹਨੇ "ਜੱਟ...।" ਵਾਲਾ ਵਾਕ ਸੁਣਿਆ। ਇਸ ਤੋਂ ਬਾਅਦ ਉਹਨੇ ਆਪਣਾ ਪ੍ਰਸ਼ਨ ਤੇ ਘਰ ਵਾਲੀ ਦਾ ਉੱਤਰ ਸੁਣਿਆ।

"ਬੱਲੈ ਹਿਜੜਾ ਮਿਰਜ਼ਾ ਗਾਉਂਦਾ...।"

"ਬਾਦ ਮਾਂ ਬਣਿਆ ਹੋਊ...।"

ਉਹ ਹੈਰਾਨ ਸੀ; ਉਹ ਕਦੋਂ ਘਰਵਾਲੀ ਕੋਲ ਚਲਾ ਗਿਆ। ਇਹ ਹਰਕਤ ਅਸ਼ਲੀਲ ਨਹੀਂ ਸੀ, ਕੁਝ ਹੱਸਣ ਯੋਗ ਨਹੀਂ ਸੀ, ਬੱਸ ਭਿਆਨਕ ਸੀ। ਉਹਨੇ ਤੇਜ਼ੀ ਨਾਲ ਹਨੇਰੇ ਵਿਚ ਬੇਬੇ ਦੇ ਮੰਜੇ ਉੱਪਰੋਂ ਨਜ਼ਰ ਟਪਾ ਮੁੰਡੇ ਦੇ ਵੇਹੜੇ ਵੱਲ ਵੇਖਿਆ।

ਤੜਫ ਤੜਫ ਕੇ ਬੁਝ ਰਹੀ ਦੀਵੇ ਦੀ ਲੋਅ; ਕਦੇ ਕਦੇ ਬਿਲਕੁਲ ਹੀ ਖਤਮ ਹੋ ਜਾਂਦੀ ਹੈ; ਤੇ ਫਿਰ ਥੋੜੀ ਦੇਰ ਬਾਅਦ ਫਿਰ 'ਸਿਰੀ' ਕੱਢ ਲੈਂਦੀ ਹੈ। ਉਹਨੇ ਪਈ ਬੇਬੇ ਦੇ ਬੇ-ਢਵੇ

ਮੰਜੇ ਵੱਲ ਵੇਖਿਆ; ਸੋਚਿਆ ਬੇਬੇ ਨੂੰ ਜ਼ਰੂਰ ਦੀਵੇ ਵਿਚਲੇ ਘੱਟ ਤੇਲ ਦਾ ਪਤਾ ਹੋਵੇਗਾ ਤਾਂ ਹੀ ਉਹਨੇ ਬੁਝਾਇਆ ਨਹੀਂ।

ਬੇਬੇ ਨੇ ਲੱਤਾਂ ਤਾਣੀਆਂ, ਥੋੜੀ ਕੁ ਬੁੜ ਬੁੜ ਕੀਤੀ। ਉਹਨੂੰ ਪਤਾ ਹੈ ਕਿ ਇਸ ਵੇਲੇ ਬੇਬੇ ਦੀਆਂ ਹੱਡੀਆਂ ਦੀਆਂ ਬਿਆਈਆਂ ਵਿਚ ਘਸੀ ਹੋਈ ਚਾਦਰ ਦਾ ਕੋਈ ਧਾਗਾ ਫਸਿਆ ਹੋਵੇਗਾ। ਚੰਦ ਉੱਪਰੋਂ ਬੌਂਦਲੀ ਜਹੀ ਬਦਲੀ ਨੇ ਫਿਰ ਵੇਹਲ ਕਰ ਦਿੱਤਾ ਹੈ। ਇਕ ਨਸ਼ੀਲੀ ਊਂਘ ਅਰੂਪ ਛਲ ਨਾਲ ਅਕਾਸ਼ੋਂ ਉਤਰ ਰਹੀ ਹੈ। ਵੇਹੜੇ ਦੀ ਕਾਲੀ ਚਾਦਰ ਨੂੰ ਤਰੇੜਾਂ ਆਉਣ ਲੱਗੀਆਂ।

"ਭਾਈ ਜਾ ਦੇਖ ਆਉਂਦਾ... ਓਹ ਆਇਆ ਨੀ... ?" ਸਿਰ ਮੂੰਹ ਵਲੇਟੀ ਬੇਬੇ ਬੋਲੀ। ਦੂਜੇ ਵੇਹੜੇ ਵਿਚ ਬਹੂ ਦੀ ਬੁੜ ਬੁੜ ਹੋਰ ਉੱਚੀ ਹੋ ਗਈ। ਸਟੇਸ਼ਨ ਤੇ ਖੜੀ ਗੱਲੀ ਕਿਸੇ ਨੂੰ ਬੁਲਾਉਣ ਵਾਂਗ ਲੰਬੇ ਸਾਹ ਲੈ ਰਹੀ ਹੈ।

"ਟੇਸਣ ਕੰਨੀ ਨੂੰ ਓ ਗਏ ਵੇ ਸੰਝਾਂ ਦੇ...।" ਬਹੂ ਪਾਲੋ ਨੇ ਜਿਵੇਂ ਸੁਣਾ ਕੇ ਕਿਹਾ।

ਫਿਰ ਚੁੱਪ ਛਾ ਗਈ। ਉਹਨੂੰ ਜਾਪਿਆ ਕਿ ਗਲੀਆਂ ਵਿਚਲੀ ਚੁੱਪ ਦੱਬੇ ਪੈਰੀਂ ਵੇਹੜੇ ਵੱਲ ਖਿਸਕ ਪਈ ਹੈ। ਤੇ ਛੇਤੀ ਹੀ ਵੇਹੜੇ ਵਿਚ ਚੁੱਪ ਦਾ ਢੇਰ ਲੱਗ ਜਾਵੇਗਾ। ਨਾਲ ਹੀ ਮੂੰਹ ਨੰਗਾ ਕਰੀਂ ਘਰ ਵਾਲੀ ਕੁਝ ਬੋਲ ਹੀ ਨਹੀਂ ਰਹੀ। (ਤੂੰ ਬੋਲ ਤਾਂ ਸਾਂਝੇ ਕਰ ਤੇਰਾ ਮੁੰਡਾ ਦੇਰ ਰਾਤ ਗਈ ਤੱਕ ਵਾਪਸ ਨਹੀਂ ਪਰਤਿਆ) ਬੇਬੇ ਨੇ ਵੇਹੜੇ ਵੱਲ ਕਰਥਲ ਲਈ।

ਗੱਡੀ ਵੱਡੀਆਂ ਵੱਡੀਆਂ ਨਿੱਛਾਂ ਮਾਰਦੀ ਤੁਰਨੀ ਸ਼ੁਰੂ ਹੋ ਗਈ। ਉਹਨੂੰ ਯਾਦ ਆ ਰਿਹਾ ਪਹਿਲਾਂ ਪਹਿਲ ਅੱਧੀ ਰਾਤ ਵਾਲੀ ਗੱਡੀ ਤੋਂ ਬਾਅਦ ਬਾਪੂ ਨੂੰ ਨੀਂਦ ਹੀ ਨਹੀਂ ਸੀ ਆਉਂਦੀ।

"ਕੋਈ ਮਾੜੀ ਖਬਰ ਏ ਲਿਆਊ ਸਹੁਰੀ।" ਉਹ ਅਕਸਰ ਦੂਰੋਂ ਆਉਂਦੀ ਗੱਡੀ ਦੀ ਕੂਕ ਸੁਣ ਕੇ ਕਹਿੰਦਾ ਹੁੰਦਾ ਸੀ।

ਵੱਢ ਖਾਣ ਵਾਲੀ ਚੁੱਪ ਲੰਬੀ ਹੀ ਹੁੰਦੀ ਜਾ ਰਹੀ ਹੈ। ਬੇਬੇ ਨੂੰ ਵੀ ਪਤਾ ਨਹੀਂ ਇਹੋ ਜਿਹੇ ਵੇਲੇ ਕੀ ਹੋ ਜਾਂਦਾ ਹੈ। ਉਹਵੀਂ ਬੋੜੇ ਮੂੰਹ ਵਿਚੋਂ ਸਾਹਾਂ ਦੀ 'ਵਾ' ਤੱਕ ਨਹੀਂ ਨਿਕਲਣ ਦੇਂਦੀ। ਉਹਨੇ ਸੱਜੀ ਕੂਹਣੀ ਭਾਰ ਹੋ ਕੇ ਵਿਚਕਾਰਲੇ 'ਕੌਲੇ' ਵੱਲ ਵੇਖਿਆ। ਬਹੂ ਦੀਆਂ ਦੋਵੇਂ ਬਾਹਾਂ ਨਿਢਾਲ ਮੰਜੇ ਥੱਲੇ ਲਟਕ ਰਹੀਆਂ ਸਨ। ਉਹਨੇ ਬੜੀ ਕੋਸ਼ਿਸ਼ ਕੀਤੀ ਕਿ ਵੇਖਾਂ : ਓਹ ਜ਼ਮੀਨ ਤੋਂ ਕਿੰਨਾਂ ਉੱਪਰ ਰਹਿ ਗਈਆਂ ਨੇ। ਉਹ ਇਕ ਵਾਰ ਫਿਰ ਸਿੱਧਾ ਹੋਇਆ। (ਲੱਖਾ ਹਾਲੇ ਤੱਕ ਨਹੀਂ ਸੀ ਆਇਆ) ਚੁੱਪ ਲੰਬੀ ਹੀ ਹੁੰਦੀ ਜਾ ਰਹੀ ਹੈ। ਇਹੋ ਜਿਹੇ ਵੇਲੇ ਉਹਨੂੰ ਪਤਾ ਹੈ ਕਿ ਪਿੰਡ ਦੀ 'ਸੱਜੀ ਖੱਬੀ' ਵੱਖੀ ਵਿਚੋਂ ਅਚਾਨਕ ਹੀ ਇਕ ਜ਼ੋਰਦਾਰ ਬੁਰਾਲ੍ਹਾ ਆਵੇਗਾ; ਜਿਸ ਵਿਚ ਆਵਾਜ਼ਾਂ ਘੱਟ 'ਬੁਖਲਾਟ' ਜ਼ਿਆਦਾ ਹੋਵੇਗੀ। ਜੋ ਇਸ ਚੁੱਪ ਨਾਲੋਂ ਵੀ ਭਿਆਨਕ ਹੋਣਗੀਆਂ।

ਇਸ ਤਰ੍ਹਾਂ ਹੀ ਅੱਜ ਦੁਪਹਿਰੇ ਹੋਇਆ ਸੀ। ਤ੍ਰਿਵੈਣੀ ਹੇਠ ਬੈਠੀ ਗਾਂ ਨੇ ਅੱਜ ਤੀਜੇ ਦਿਨ ਵੀ ਜੁਗਾਲੀ ਨਹੀਂ ਸੀ ਪੱਟੀ। (ਉਹਨੂੰ ਪੈਰਾਂ ਦੀ ਬੀਮਾਰੀ ਹੋ ਗਈ ਸੀ) ਉਪਰਲੀ ਗਲੀ ਵਲੋਂ ਆਉਂਦਾ ਬਿਸਾਵਾ ਤੁਰਦਾ ਤੁਰਦਾ ਅਜੀਬ ਕਿਸਮ ਦਾ ਇਸ਼ਾਰਾ ਕਰ ਦਬੁਰਜੀ ਵਾਲੀ ਗਲੀ ਮੁੜ ਗਿਆ ਸੀ। ਉਹ ਚੁੱਪ ਚਾਪ ਪਾਖਰ ਬੁੜ੍ਹੇ ਦੀ ਗਲੀ ਪੈ ਗਿਆ। ਚੁਗਾਠਾਂ ਪੁੱਟੀਆਂ

ਜਾ ਚੁੱਕੀਆਂ ਸਨ। ਡਿਊਢੀ ਦੇ ਵਿਚਕਾਰ ਅਣਪਛਾਤੇ ਭਾਂਡੇ ਤੇ ਸੰਦ ਪਏ ਸਨ। "ਕੌਨ ਏ ?" ਵੇਹੜੇ ਵਿੱਚੋਂ ਕਿਸੇ ਓਪਰੀ ਬੋਲੀ ਦੀ ਆਵਾਜ਼ ਆਈ। ਉਹਨੇ ਚੁੱਪਚਾਪ ਵੇਹੜੇ ਦਾ ਸੱਜਾ ਪਾਸਾ ਪਾਰ ਕੀਤਾ ਸਾਹਮਣੇ ਥਮਲੇ ਦੇ ਕੀਲੇ ਥੱਲੇ ਪੰਜਾਲੀ ਵਾਲੇ ਘਾਸੇ ਉੱਤੇ ਇਕ ਰੰਗੀਨ 'ਸਟਿਕਰ' ਚਿਪਕਿਆ ਹੋਇਆ ਸੀ। ਕੋਠੜੀ ਅੰਦਰਲੇ ਕੀਲੇ ਨਾਲ ਨੱਥਾਂ ਦੀਆਂ ਕੁਝ ਰੱਸੀਆਂ ਹਾਲੇ ਵੀ ਲਮਕ ਰਹੀਆਂ ਸਨ। ਉਹਨੇ ਤੇਜ਼ੀ ਨਾਲ ਅੱਗੇ ਕਦਮ ਪੁੱਟੇ। ਤੇ ਠੀਕ ਉਸ ਜਗ੍ਹਾ ਪੁਜਿਆ, ਜਿਥੇ ਮਿੱਟੀ ਨਾਲ ਭਰੇ ਭਾਂਡੇ ਖੀਖਰੇ ਖੀਖਰੇ ਹੋ ਚੁੱਕੇ ਸਨ। ਪਰ ਨਿਆਂਈ ਵਾਲੇ ਝੱਕਰੇ ਦੀ ਚੀਕਣੀ ਮਿੱਟੀ ਦਾ 'ਢੇਲਾ' ਫੁਟਿਆ ਨਹੀਂ ਸੀ। ਕਿਸੇ ਨੇ ਫਿਰ ਅਣਪਛਾਤੀ ਆਵਾਜ਼ ਮਾਰੀ। ਉਹਨੇ ਠੀਕਰੀਆਂ ਦੇ ਵਿਚਕਾਰ ਪਈ ਮਿੱਟੀ ਨੂੰ ਹੌਲੀ ਹੌਲੀ ਆਪਣੇ ਵੱਲ ਸਰਕਦੇ ਵੇਖਿਆ; "ਮੈਂ ਤਾਂ ਮਿੱਟੀ ਹਾਂ... ਕਦੇ ਖਿੰਡ ਨਹੀਂ ਸਕਦੀ ਫੁੱਟ ਨਹੀਂ ਸਕਦੀ... ਜਦ ਮਰਜ਼ੀ ਇਕੱਠੀ ਕਰ ਲਵੀਂ।" ਫਿਰ ਉਹਨੇ ਆਪਣੇ ਆਪ ਨੂੰ ਭੀੜ ਨਾਲ ਭਰੀ ਗਲੀ ਵਿਚ ਤੇਜ਼ੀ ਨਾਲ ਲੰਘਦੇ ਪਾਇਆ। ਇਕ ਜ਼ੋਰਦਾਰ ਠੋਕਰ ਨਾਲ ਉਹ ਅੱਗੇ ਵੱਲ ਲਪਕਿਆ : ਵੇਖਿਆ ਸਾਹਮਣੇ ਤ੍ਰਿਵੈਣੀ ਫਿਰ ਖੜੀ ਸੀ।

ਆਵਾਜ਼ਾਂ ਦਾ ਝੁਰਮਟ ਅੰਦਰ ਦਾਖਲ ਹੋਇਆ; ਇੱਕ ਪਾਲਤੂ ਜਹੀ ਹਾਸੀ; ਆਪਣੀ ਠੇਠ ਭਾਸ਼ਾ ਬੋਲਣ ਦਾ ਨਾਕਾਮ ਯਤਨ। ਕੋਈ ਐਵੇਂ ਵਿਸ਼ੇ ਰਹਿਤ ਬੋਲ ਰਿਹਾ ਹੈ। (ਸ਼ਾਇਦ ਉਹਨੂੰ ਸ਼ਬਦਾਂ ਦੇ ਇਸ ਉਚਾਰਨ ਢੰਗ ਨਾਲ ਕਿਸੇ ਨਰਾਜਗੀ ਤੋਂ ਛੁਟਕਾਰਾ ਮਿਲ ਰਿਹਾ ਹੈ।) ਇਕ ਹੋਰ ਘੱਗੀ ਬੁੱਢੀ ਆਵਾਜ਼ ਜਿਸ ਨੂੰ ਅਸਲ ਨਾਂ ਪੁਕਾਰਨ ਤੋਂ ਪਹਿਲਾਂ ਘੱਟੋ ਘੱਟ ਤਿੰਨ ਚਾਰ ਨਾਂ ਹੋਰ ਪੁਕਾਰਨੇ ਪੈਂਦੇ ਨੇ। ਪਰ ਉਸ ਤੋਂ ਪਹਿਲਾਂ ਹੀ ਤਿੱਖੀ ਚੁਮਾਸੇ ਵਾਂਗ ਮੱਚਦੀ ਜੀਭ ਦੀ ਬਰੀਕ ਆਵਾਜ਼ ਗੂੰਜੀ। ਉਹਨੇ ਪਏ ਪਏ ਚੁਬਾਰੇ ਵੱਲ ਕਰਥਲ ਲਈ। ਹੈਰਾਨੀ ਦੀ ਗੱਲ ਤਾਂ ਇਹ ਸੀ ਕਿ ਇਨ੍ਹਾਂ ਵਿਚੋਂ ਇਕ ਵੀ ਆਵਾਜ਼ ਅਜਨਬੀ ਨਹੀਂ ਸੀ। ਇਹ ਅਚਾਨਕ ਸੁੱਤੇ ਪਏ ਪਿੰਡ ਨੂੰ ਕੀ ਹੋ ਗਿਆ ? ਕਿੰਨੀ ਦੇਰ ਬਾਅਦ ਉਹਦੇ ਅੰਦਰ ਅੱਜ ਪੂਰੇ ਪਿੰਡ ਦਾ ਸੰਕਲਪ ਆਇਆ ਸੀ। ਹੁਣ ਉਹ ਘੱਗੀ ਆਵਾਜ਼ ਉਸ ਅੰਤਮ ਪੜਾ ਤੇ ਪੁੱਜ ਚੁੱਕੀ ਸੀ, ਜਿਥੇ ਭਾਸ਼ਾ ਵਿਚ ਕਿਰਆਵਾਂ ਦਾ ਦਾਖਲ ਖਤਮ ਹੋ ਜਾਂਦਾ ਹੈ, ਪਰ ਭਾਵ ਨਿਕਲਦਾ ਹੈ।

"ਆਹੋ ਤੂੰ ਤਾਂ ਜੇਠੇ ਵੀਰਵਾਰ ਨੂੰ ਜੰਮਿਆ ਤਾ...।"

"ਬੇਹੀ ਭਲੀ ਕਥੂਰੀ, ਤਾਜਾ ਹਿੰਗ ਹੈ ਮਾੜੀ।"

"ਇਹ ਤੂੰ ਚੁੱਪ ਕਰ ਔਸਰ ਮੱਤ...।"

"ਰਾਮ ਗਊਆਂ ਵੀ ਕਿਸੇ ਖੁੰਡੇ ਬੰਨ੍ਹੀਆਂ।" ਇਕ ਬੁੱਢੀ ਪਰ ਘੱਗੀ ਆਵਾਜ਼। ਪਰ ਕੋਈ ਵੀ ਅਜਿਹੀ ਗੱਲ ਨਹੀਂ ਸੀ ਹੋ ਰਹੀ, ਜਿਸ ਨੂੰ ਕੋਈ ਪੜਾਅ ਸਮਝਿਆ ਜਾ ਸਕੇ। ਉਹ ਉਠ ਕੇ ਬੈਠਿਆ। ਚੁਬਾਰੇ ਵਿਚੋਂ ਹਾਲੇ ਵੀ ਕੋਈ ਭਰੜਾਈ ਅਵਾਜ਼ ਨਾਲ ਗਾ ਰਿਹਾ ਹੈ...। ਇਸ ਵਾਰੀ ਢੋਲਕ ਵੀ ਸਾਥ ਦੇ ਰਹੀ ਹੈ। ਠੀਕ ਉਸ ਚੁਬਾਰੇ ਥੱਲਿਉਂ ਅਵਾਜ਼ਾਂ ਹੋਰ ਉੱਚੀਆਂ ਹੋਈਆਂ।

"ਐਹ ਜੁਆਈ ਬਠਾਲ ਤੇ ਮੇਰੇ ਸਿਰ ਪਰ...।" ਬਿਸਾਵੇ ਦੀ ਆਵਾਜ਼

"ਹੋਰ ਕੋਈ ਐਨਾ ਕਿਰਾਇਆ ਵੀ ਦੇਂਦਾ...।" ਇਸ ਵਾਰੀ ਤਿਲੋਕੇ ਦੀ ਕਾਫੀ ਦੇਰ ਤੋਂ ਰੁੱਕੀ ਅਵਾਜ਼ ਬੇਵੱਸ ਹੋ ਕੇ ਨਿਕਲੀ।

"ਹੌਲੀ ਬੋਲ...।" ਬੁੱਢੇ ਦੇ ਸਾਹਾਂ ਦੇ ਘਣੇ ਖੇਤ ਵਿਚ ਕੋਹੇ ਸਿਆੜ ਜਿਹਾ ਹਾਉਕਾ, ਲੜਾਈ ਦੀ ਸਮੱਗਰੀ ਤਿਆਰ ਕਰਦਾ ਕਰਦਾ ਸਮਝੌਤੇ ਦੇ ਨੇੜੇ ਪੁੱਜਣ ਲੱਗਾ। ਤੇ ਫਿਰ ਚੁੱਪ ਦਾ ਇੱਕ ਰਾਜ਼ੀਨਾਮਾ।

ਵਰੋਲੇ ਵਾਂਗ ਬਲਾਰਾ ਆਇਆ ਤੇ ਖ਼ਤਮ ਹੋ ਗਿਆ। ਹਨੇਰੇ ਵਿਚ ਭਾਂ ਭਾਂ ਕਰਦੀਆਂ ਉਹ ਆਵਾਜ਼ਾਂ ਹੌਲੀ ਹੌਲੀ ਥੱਲੇ ਨੂੰ ਗਰਕਦੀਆਂ ਜਾਪਦੀਆਂ ਨੇ। ਕਦੇ ਕਦੇ ਹਵਾ ਦੇ ਬੁੱਲੇ ਨਾਲ ਦੂਰ ਕਿਸੇ ਪਿੰਡੋਂ ਸ਼ਗਨਾਂ ਦੇ ਗੀਤ ਦੀ 'ਕਨਸੋਅ' ਜਹੀ ਸੁਣਦੀ ਹੈ। ਲੱਖਾ ਸ਼ਾਇਦ ਉਧਰ ਹੀ ਗਿਆ ਹੋਵੇ।"

***

# ਕਾਂਡ ਤੇਈਵਾਂ

ਬਾਹਰ ਕੁੱਤੇ ਨੇ ਕੰਨ ਝਾੜੇ। ਕਿਸੇ ਨੇ ਡੰਗਰ ਹੱਕਣ ਵਾਂਗ ਪਿਚਕਾਰੀ ਮਾਰੀ। ਬੇਅੰਤ ਸਿੰਘ ਨੇ ਬੇਬੇ ਨੂੰ ਸਲੂਣਾ ਮੁੜਕਾ ਬੁੱਲ੍ਹਾਂ ਅੰਦਰ ਕਰਦੇ ਵੇਖਿਆ। ਬਨੇਰੇ ਤੇ ਲਾਲ ਭਾਅ ਮਾਰਦੀ ਰੌਸ਼ਨੀ ਹੁਣ ਹੌਲੀ ਹੌਲੀ ਚਿਟਿਆਈ ਵੱਲ ਪਰਤ ਰਹੀ ਹੈ। ਇਕ ਫੜਫੜਾਉਂਦੀ ਘੁੱਗੀ 'ਡਲੇ' ਵਾਂਗ ਬਨੇਰੇ ਤੋਂ ਵੇਹੜੇ ਵਿਚ ਡਿੱਗੀ। ਅੱਜ ਉਹ ਅੱਗੇ ਨਾਲੋਂ ਵੀ ਸਾਝਰੇ ਆ ਗਈ ਹੈ। ਬੁੱਢੀ ਨੇ ਧਿਆਨ ਨਾਲ ਪਿਛਲੇ ਦਿਨੀਂ 'ਗੜਿਆਂ' ਨਲ ਟੁੱਟੇ ਖੰਭ ਵੇਖੇ। ਘੁੱਗੀ ਨੇ ਇਕ ਵਾਰ 'ਗੁੰਟਗੂ' ਕੀਤਾ; ਹੌਲੀ ਹੌਲੀ ਰਸੋਈ ਵਲ ਵਧੀ। "ਹੋਰ ਵਕਤਾਂ ਮਾਰੀ ਵਿਚਾਰੀ" ਅਚਾਨਕ ਜਦੋਂ ਉਹਦੀ ਬਾਂਹ ਹਿੱਲਦੀ ਉਹ ਅਜੀਬ ਢੰਗ ਨਾਲ ਟੁੱਟੇ ਖੰਭ ਫੜਫੜਾਉਂਦੀ; ਜਿਵੇਂ ਉਡ ਜਾਣ ਦਾ ਭੁਲੇਖਾ ਪਾ ਰਹੀ ਹੋਵੇ।

ਭਿਣਭਿਣਾਂਉਂਦੇ ਰੌਲੇ ਉੱਤੇ ਤਰਦੀ ਇਕ ਅਵਾਜ਼ ਘੜਿਆਲ ਵਾਂਗ ਵੱਜੀ। ਬੇਬੇ ਨੇ ਰਿੱਝਦੇ ਕਾੜ੍ਹੇ ਵਿਚ ਭਰੀ ਡੋਰ੍ਹੀ ਹੋਰ ਉੱਪਰ ਚੁੱਕੀ; ਖਾਲੀ ਰਿੱਝਦਾ ਕਾੜ੍ਹਾ ਹੋਣ ਗਾੜ੍ਹਾ ਹੋ ਗਿਆ। ਉਹਨੂੰ ਉਮੀਦ ਸੀ ਕਿ ਹੁਣ ਜ਼ਰੂਰ ਇਸ ਵਿਸ਼ੇ ਤੇ ਚੁੱਪ ਟੁੱਟਣ ਵਾਲੀ ਹੈ। ਗਲੀ ਦੀਆਂ ਅਵਾਜ਼ਾਂ ਤੋਂ ਬੇਬੇ ਨੇ ਮੂੰਹ ਉਧਰ ਵੱਲ ਚੁੱਕਿਆ। ਉਹ ਮੰਜੇ ਦੀ ਪੁਆਂਦ ਦੇ ਬਿਲਕੁਲ ਸਿਰੇ ਤੱਕ ਆ ਗਿਆ ਬੇਬੇ ਕੁਝ ਨਾ ਬੋਲੀ।" ਉਹ ਕਿਧਰ ਤੇ ਆਇਆ ?" ਪਰਲੀ ਦੇਹਲੀ ਅੰਦਰ ਦਾਖਲ ਹੁੰਦੇ ਪੋਤੇ ਨੂੰ ਉਹਨੇ ਆਪ ਮੁਹਾਰੇ ਉੱਚੀ ਸਾਰੀ ਪੁੱਛਿਆ; ਉਹ ਬਿਨਾਂ ਕੋਈ ਉੱਤਰ ਦਿੱਤੇ ਅੱਗੇ ਲੰਘ ਗਿਆ। ਕਿੰਨੀ ਦੇਰ ਤੋਂ ਜੀਅ ਕਰਦਾ, ਬੇਬੇ ਕੋਈ ਅਜਿਹਾ ਸ਼ਬਦ ਹੀ ਬੋਲ ਦੇਵੇ, ਜਿਸ ਨਾਲ ਉਹ ਕਹਿ ਸਕੇ, "ਮੈਂ ਦੇਖ ਕੇ ਆਉਂਦਾ ਬੇਬੇ... ਲੱਖੇ ਨੂੰ...।"

ਕੋਈ ਤੇਜ਼ੀ ਨਾਲ 'ਠਿਪਠਪਾਉਂਦੀ, ਜੁੱਤੀ ਨੂੰ ਘਸੀਟਦਾ ਰੌਲੇ ਵੱਲ ਵੱਧ ਰਿਹਾ ਹੈ। ਜਿਉਂ ਜਿਉਂ ਕਿਸੇ ਦੀ ਬੈਠੀ ਆਵਾਜ਼ ਉੱਚੀ ਹੁੰਦੀ ਜਾਂਦੀ, ਜਾਂਦੇ ਬੰਦੇ ਦੇ ਸਾਹਾਂ ਦੀਆਂ ਸੀਟੀਆਂ ਅੱਗੇ ਤੋਂ ਅੱਗੇ ਹਿੱਸਿਆ ਵਿਚ ਵੰਡ ਹੁੰਦੀਆਂ ਜਾਂਦੀਆਂ। ਇਕ ਬਰੀਕ ਆਵਾਜ਼ ਕਦੇ ਕੁਦੇ ਆਪਣੇ ਮਨ ਪਸੰਦ ਵਾਕ ਨੂੰ ਕਈ ਕਈ ਵਾਰ ਦੁਹਰਾਉਂਦੀ। ਉਹ ਹਰ ਨਾਂਵ ਨਾਲ ਅਸ਼ਲੀਲ ਸ਼ਬਦ ਜੋੜਕੇ ਉਹਨੂੰ ਵਿਸ਼ੇਸ਼ਣ ਦੇ ਤੌਰ 'ਤੇ ਅਸ਼ਲੀਲ ਸ਼ਬਦ ਨੂੰ ਕਿਰਿਆ ਦੇ ਤੌਰ 'ਤੇ ਵਰਤਕੇ, ਲੋਕ ਭਾਸ਼ਾ ਦੀ ਵੱਖੀ ਚੋਭਦੀ।

"ਕਿਥੈ ਬੁੜ੍ਹੇ ਦਾ ਮਰਨਾ ਕਿਥੈ ਹਲ੍ਹ ਦਾ ਓੜਕੂ..." ਗਲੀ ਵਿਚ ਇਕ ਹੋਰ ਸਾਹੋ ਸਾਹ ਹੋਈ ਆਵਾਜ਼ ਉੱਧਰ ਵੱਲ ਵਧ ਰਹੀ ਹੈ। ਤੇ ਉਸ ਤੋਂ ਅੱਗੇ ਵਧੀ ਪਹਿਲੀ ਆਵਾਜ਼ ਦੇ ਕੁਝ ਹਿੱਸੇ ਧੀਮੇ ਸੁਰ ਵਿਚ ਸੁਣਾਈ ਦੇ ਰਹੇ ਨੇ।

"ਭਲਾ ਕਿੰਨ੍ਹੀ ਹੋਵੈ... ਛੱਡ ਤਾਂ ਨੀ ਹੁੰਦੀ...।"

"ਹੁਣ ਕਿਸੇ ਦੇ ਮਾਸ ਵਿਚ ਤਾਂ ਕੋਈ ਕੰਡਾ ਚਬੋ ਦਵੈ... ਪਰ ਮਿੱਟੀ ਦੇ ਢੇਰ ਵਿਚ ਕਿਆਂ ਚੋਬੈ...." ਬੁੱਢੀ ਨੇ ਕਈ ਵਾਰੀ ਮੂੰਹ ਖੋਲਿਆ ਤੇ ਫਿਰ ਗੱਲ ਦੀ ਲੰਬਾਈ ਨਾਲੋਂ ਲੰਬਾਂ ਸਾਹ ਭਰ ਆਪਣੇ ਅੰਦਰ ਨੂੰ ਪਹਿਲਾਂ ਮੋਕਲਾ ਕੀਤਾ। "ਈਹਦੇ ਨਾਲੋਂ ਤਾਂ ਪਹਿਲਾਂ ਈ ਨਾਂ

ਹੁੰਦੀ... ਦੂੜਕੇ ਤਾਂ ਨਾਂ ਰਹਿੰਦੀ।" ਉਹ ਬੈਠੀ ਬੈਠੀ ਤੇਜ਼ੀ ਨਾਲ ਘਿਸਰਦੀ ਠੀਕ ਉਸੇ ਰਿੱਝਦੀ ਪਤੀਲੀ ਕੋਲ ਜਾਂ ਪੁੱਜੀ, ਜਿਸ ਵਿਚ ਕਾੜ੍ਹਾ ਹੋਰ ਗਾੜ੍ਹਾ ਹੋ ਗਿਆ ਸੀ।

ਮੰਡੀ ਵਿਚੋਂ ਬੋਲੀ ਦੀਆਂ ਆਵਾਜ਼ਾਂ ਆ ਰਹੀਆਂ ਨੇ। ਕਦੇ ਕਦੇ ਕਿਸੇ ਸ਼ਟਰ ਦੀ 'ਚਿੜਕ ਚਿੜਕ' ਆਵਾਜ਼ ਤੇ ਉੱਪਰ 'ਠਾਹ' ਕਰਕੇ ਰੁਕਣ ਦਾ ਖੜਾਕਾ ਸੁਣਦਾ। ਗਲੀ ਵਿਚ ਦੋਧੀ ਦੇ ਡਰੱਮ ਖੁੱਲਣ ਦਾ ਤੇ ਬੰਦ ਹੋਣ ਦਾ ਧਮਾਕਾ; ਤੇ ਫਿਰ ਚਲਦੇ ਸਾਈਕਲ ਨਾਲ ਭਰੇ ਹੋਏ ਤੇ ਖਾਲੀ ਡਰੱਮ ਦੇ ਖੜਕਣ ਦੀ ਆਵਾਜ਼ ਵਿਚਲਾ ਫਰਕ...।

"ਓ ਭਾਈ ਨਿਕਲ ਆਓ... ਮੈਂ ਖੜਨਾਂ ਨੀ...।" ਦਲੀਪ ਦੇ ਘਰ ਅੱਗੇ ਦੋਧੀ ਦੀ ਆਵਾਜ਼ ਆਈ।

"ਇਹ ਤਾਂ ਅੱਕਾਂ ਦਾ ਦੁੱਧ ਐ... ਅੱਕਾਂ ਦਾ... ਮੂਹਰੇ ਰੋਹੀ ਖੜੀ...।" ਬੁੜਬੁੜ ਕਰਦੀ ਬੁੜੀ ਨੂੰ ਛੱਡ ਦੋਧੀ ਅੱਗੇ ਲੰਘ ਗਿਆ। ਬੇਬੇ ਚੁੱਲੇ ਅਗਿਓਂ ਹੋਰ ਖਿਸਕੀ, ਜਾਪਿਆ ਹੁਣ ਦੋਵੇਂ ਜ਼ਰੂਰ ਆਪਸ ਵਿਚ ਭਿੜਨਗੀਆਂ। ਉਹਦਾ ਜੀਅ ਕਰਦਾ ਕਿ ਘਰਵਾਲੀ ਨੂੰ ਹੀ ਗੁਤੋਂ ਫੜਕੇ ਬੇਬੇ ਉੱਪਰ ਸੁੱਟ ਦੇਵਾਂ। ਪਰ ਬੇਬੇ ਦਾ ਧਿਆਨ ਹੀ ਕੰਧ ਦੇ ਪਾਰ ਧੋਤੀ ਦੇ ਪਿਛਲੇ ਪੱਲੇ ਨਾਲ ਹੱਥ ਪੂੰਝਦੀ ਕਿਰਾਏਦਾਰਨ ਵੱਲ ਹੈ; ਜੋ ਦੂਰ 'ਇੰਦਰ ਛੜੇ' ਦੇ ਘਰ ਵੱਲ ਕੁਝ ਇਸ਼ਾਰਾ ਕਰ ਰਹੀ ਹੈ।

ਫਿਰ ਉਹਨੇ ਚੁੱਲੇ ਅੱਗੇ ਕੁਝ ਤੇਜ਼ੀ ਨਾਲ ਵਾਪਰਦਾ ਵੇਖਿਆ। ਬੇਬੇ ਨੇ ਰਿੱਝਦੀ ਪਤੀਲੀ ਦੇ ਢੱਕਣ ਨੂੰ ਧੱਫੇ ਨਾਲ ਹਿਲਾਇਆ। ਇਕ 'ਛਣਨ...ਨ...ਨ' ਜਹੀ ਹੋਈ; ਸੁਰਜੀਤ ਕੁਰ ਚੁੱਲੇ ਤੋਂ ਪਿੱਛੇ ਹਟੀ। ਬੇਬੇ ਨੇ ਕੰਧ ਦੇ ਪਾਰ ਵੇਖਿਆ। ਉਹਦੇ ਡੇਲਿਆਂ ਦੁਆਲੇ ਹਰੇ ਰੰਗ ਦਾ ਦਾਇਰਾ ਗੂੜਾ ਹੋਇਆ। ਇਸ ਤੋਂ ਬਾਅਦ ਉਹਦੇ ਘਿਸਰਕੇ ਤੇਜ਼ੀ ਨਾਲ ਜਾਣ; ਤੇ ਦੂਜੀ ਦੇਹਲੀ ਟੱਪਣ ਦਾ ਹੀ ਪਤਾ ਲੱਗਾ। ਦੇਹਲੀ ਟੱਪਦੀ ਸਾਰ ਹੀ ਬੇਬੇ ਨੇ ਮੱਝ ਨੂੰ 'ਵੱਲ' ਹੋਣ ਵਾਂਗ ਇਸ਼ਾਰਾ ਕੀਤਾ।

"ਓਹ ਬੂਜੇ ਕਿੱਧਰ ਗਈ ਤੇਰੀ ਬੀਬੀ ?"

"ਬਾਪੂ ਨੂੰ ਟੋਲਣ ਗਈ ਵੀ ਬੇਬੇ..."

ਉਹ ਕੁਝ ਕਦਮ ਹੋਰ 'ਘਿਸੜੀ' ਤੇ ਬਾਹਾਂ ਦੇ ਪਸਾਰ ਵਿਚ ਹਾਰੇ ਹੋਏ ਪੰਧ ਨੂੰ ਛੱਡਿਆ।

ਇਸ ਵਾਰੀ ਉਹਦੀ ਆਵਾਜ਼ ਪੱਤਣ ਆਏ 'ਬੋਰ' ਵਿਚ ਵੱਜਦੀ 'ਬੋਕੀ' ਵਾਂਗ ਆਈ।

"ਆਹ ਲਿਆ ਦੁੱਧ ਪਾ ਤਾਂ ਉਰਾਂ...।"

"ਬੇਬੇ ਹਾਲੇ 'ਨਾਪਾ' ਨੀ ਹੈ।" ਉਹ ਖੁੱਲ੍ਹੇ ਮੂੰਹ ਸਮੇਤ ਪਿੱਛੇ ਵੱਲ ਘੁੰਮੀ।

"ਬੇਬੇ ਤੂੰ ਕਿੱਥੇ ਤੋਂ ਆਈ ?"

"ਕਾਲਿਆਂ ਕੋਹਾਂ ਤੇ...।" ਉਸ ਤੋਂ ਬਾਅਦ ਉਹਨੇ ਬੇਬੇ ਨੂੰ ਆਪਣੀ ਦੇਹਲੀ ਵੀ ਖੁੱਲ੍ਹੇ ਮੂੰਹ ਨਾਲ ਹੀ ਟੱਪਦੀ ਵੇਖਿਆ।

ਹੁਣ ਉਸ ਤੋਂ ਚੁੱਪ ਨਾ ਰਿਹਾ ਗਿਆ।

"ਅਸੀਂ ਕਿਹੜੈ ਮੁਖਤ ਲੈਣਾ ਤਾ।"

"ਮੇਰੇ ਤਾਂ ਚੌਥੇ ਲੱਗਦੇ... ਤੂੰ... ਕਹਿਦੇ...।" ਬੇਬੇ ਨੇ ਲਹੂ ਰਿੜਕੀ ਨਜ਼ਰ ਨਾਲ ਝਾਕਿਆ। ਵਾਕ ਖਤਮ ਹੋਣ ਤੋਂ ਬਾਅਦ ਉਹਦਾ ਮੂੰਹ ਪਹਿਲਾਂ ਵਾਲੀ ਜਗ੍ਹਾ ਤੇ ਆ ਕੇ ਫਿਰ ਸਥਿਰ ਹੀ ਰਿਹਾ।

ਫਿਰ ਉਹ ਉਸ ਵੇਲੇ ਉੱਠਿਆ ਜਦੋਂ ਕੋਲੋਂ ਹੀ ਇਕ ਲਮਕਦੀ ਹੋਈ ਉੱਚੀ ਆਵਾਜ਼ ਆਈ।

"ਬੱਲ੍ਹੇ...ਗੋਤਨ...।" ਬੇਬੇ ਮਿੱਟੀ ਨਾਲ ਲਿੱਬੜੇ ਹੱਥਾਂ ਨੂੰ ਉੱਪਰ ਚੁੱਕੀ; ਪ੍ਰੇਮੋ ਨਾਲ ਗਲੇ ਮਿਲਣ ਦੀ ਕੋਸ਼ਿਸ਼ ਕਰ ਰਹੀ ਸੀ।

"ਹਾਂ... ਮੈਂ ਕਿਹਾ ਬੀ ਆਈ ਵੀ ਜਾਂਦੀ ਵਾਰੀ ਦੀ...।"

"ਹੋਰ ਭਾਈ ਦੂਹਿਆਂ ਦੇ ਰਾਹਾਂ ਪਰ ਕੌਣ ਦੀਵੇ ਧਰਦਾ... ਅਖੀਰੀ ਮੇਲੇ ਗੇਲੇ ਐ...। ਹੋਰ ਸੁਣਾ ਲਾਣਾ ਬਾਣਾਂ...।"

ਬੇਅੰਤ ਸਿੰਘ ਚਾਹੁੰਦਾ; ਉੱਠਕੇ ਕੋਲ ਜਾਵਾਂ ਤੇ ਹੌਲੀ ਜਹੇ ਉਹਦੇ ਕੰਨ ਵਿਚ ਜਾਕੇ ਕਵਾਂ, "ਤੇਰੇ ਪਿੱਛੇ ਤੇ ਮੁੰਡੇ ਘਰ ਤਾਂ ਵੇਚਗੇ, ਪਰ ਇਹ ਗੱਲ ਬੇਬੇ ਨੂੰ ਨਾ ਦੱਸੀਂ।" ਪਰ ਉਹ ਦੋਵੇਂ ਗੱਲਾਂ ਦੀ ਲੜੀ ਅੱਗੇ ਲੈ ਗਈਆਂ ਸਨ।

"ਸੁਣਦਾ ਘੱਟ ਐ...।"

"ਨੀ ਬੋਬੋ ਚਰਖੇ ਦੀ ਵਾਜ਼ ਤਾਂ ਮੈਂ ਹੁਣ ਵੀ ਬਾਰਾਂ ਕੋਹ ਤੇ ਸੁਣ ਲਵਾ...।"

ਬੇਬੇ ਨੇ ਬੁੱਲ੍ਹਾਂ ਤੇ ਆਈ ਤੱਤੀ ਪਿਆਸ ਉੱਪਰ ਜੀਭ ਫੇਰੀ। ਇਹ ਸਵਾਦ ਕਿਸੇ ਬੰਜਰ ਜ਼ਮੀਨ ਨੂੰ ਲੱਗੇ ਪਹਿਲੇ ਪਾਣੀ ਵਾਂਗ ਸੀ। ਬੇਬੇ ਪਤਾ ਨਹੀਂ ਕਦੋਂ ਭੁੰਜੇ ਤੋਂ ਮੰਜੇ ਉੱਪਰ ਜਾ ਬੈਠੀ ਸੀ। ਉਹਨੇ ਵੇਖਿਆ, ਹੌਲੀ ਹੌਲੀ ਗੱਲ ਪਿੰਡ ਦੇ ਬੰਨ੍ਹੇ ਵੱਲ ਖਿਸਕ ਰਹੀ ਹੈ। ਤੇ ਛੇਤੀ ਹੀ ਉਹ ਆਪੋ ਆਪਣੇ ਬਚਾਅ ਲਈ ਮੋਰਚੇ ਵਿਚ ਜਾਣ ਵਾਲੀਆਂ ਨੇ। ਇਹੋ ਜਿਹੇ ਵਕਤ ਉਹ ਸਾਹਮਣੇ ਗੁੰਨਰ ਬਣੀ ਬੈਠੀ ਘਰਵਾਲੀ ਦੀ ਵੱਖੀ ਵਿਚ 'ਗੁੱਝੂ ਹੂਰਾ' ਮਾਰਨਾ ਚਾਹੁੰਦਾ। ਜਿਸਨੇ ਵਿਰੋਧ ਕ਼ਰਨ ਦੀ ਹਰ ਕਿਰਿਆ ਨੂੰ 'ਨਿੱਸਲ' ਕਰ ਛੱਡਿਆ ਸੀ।

ਦੋਵਾਂ ਦੀ ਵਾਰਤਾਲਾਪ ਇਸ ਵੇਲੇ ਅਚਾਨਕ ਰੁਕ ਗਈ ਹੈ। ਸਾਮਲਾਟ ਵਾਲੀ ਜਗ੍ਹਾ ਤੋਂ ਇਸ ਵਾਰੀ ਸੰਘ ਬੈਠੀਆਂ ਅਵਾਜ਼ਾਂ ਫਿਰ ਤੋਂ ਆਉਣ ਲੱਗੀਆਂ। ਬੇਬੇ ਹੌਲੀ ਜਿਹੇ ਬੁੜਬੜਾਈ।

"ਭਾਈ ਖਾਲੀ ਪਾਣੀ ਪੀਣੇ ਗੈਲ ਢਿੱਡ ਵੱਟ ਏ ਉੱਠਣਾ ਜੈਓਰੇ ਓ...।"

"ਕਯਾ ਕੈਂਦੀ ਬੇਬੇ ?" ਪ੍ਰੇਮੋ ਨੂੰ ਕੋਈ ਸੁਰ ਟਿਕਾਣਾ ਨਾ ਲੱਗਾ।

"ਗਲ੍ਹ ਹੱਥ ਪਾਉਣ ਗੈਲ ਅੱਖਾਂ ਤਾਂ ਬਾਹਰ ਨਿਕਲੂੰਗੀਆਂ।" ਇਸ ਵਾਰੀ ਵੀ ਬੇਬੇ ਉਹਦੀ ਪੁੱਛ ਦਾ ਕੋਈ ਉੱਤਰ ਨਹੀਂ ਦਿੱਤਾ।

"ਆਹੋ ਭਾਈ ਕੋਈ ਸੁੱਖੀਂ ਅੱਕ ਚੱਬਦਾਂ...।" ਪ੍ਰੇਮੋ ਨੇ ਲੜੀ ਤੋਰਨ ਲਈ ਗੱਲ ਤੋਰੀ। ਦੂਰ ਕਿਸੇ ਬਲਦ ਨੇ ਪੀੜ ਵਿੰਨਵਾਂ ਫੁੰਕਾਰਾ ਮਾਰਿਆ। ਬੇਬੇ ਨੇ ਹੌਲੀ ਜਹੇ ਉਹਦੇ ਵੱਲ ਹੱਥ ਮੋੜੇ। "ਇਸ ਵਾਰ ਮੈਂ ਸਰਾਧਾਂ ਪਰ ਦੀਵੇ ਧਰਨ ਗਈ...।" ਉਹਦਾ ਅਗਲਾ ਹਿੱਸਾ ਅਚਾਨਕ ਹੀ ਸੜਕ ਤੇ ਵੱਜਦੇ ਇੱਕ ਜੋਰਦੇ ਹੂਟਰ ਨੇ ਖਾ ਲਿਆ। ਬੇਬੇ ਦੇ ਕਾਉਂ ਕੋਲ ਰੁਕੇ ਸ਼ਬਦਾਂ ਦੀ ਉਥਲ ਪੁੱਥਲ ਵੇਖੀ। ਫਿਰ ਬੇਬੇ ਦੀਆਂ ਅੱਖਾਂ ਵਿਚਲੀ ਖੁਸ਼ਕ ਤਰਲਤਾ ਹਿੱਲੀ। "ਹੁਣ ਤਾਂ ਢਹਿ ਜਾਣਿਆਂ ਨੂੰ ਕਿੰਨੀ ਕਾਹਲੀ...।" ਕੋਲ ਹੀ ਬੈਠੀ ਪ੍ਰੇਮੋ ਉਹਦੇ ਅਨੁਭਵੀ ਚੇਹਰੇ ਵੱਲ ਬਿਟਰ ਬਿਟਰ' ਤੱਕ ਰਹੀ ਹੈ।

"ਅੱਗ ਲੱਗ ਗੀ... ਥਰਮਲ ਵਿਚ...।" ਬਾਹਰ ਗਲੀ ਵਿਚ ਕੋਈ ਸਧਾਰਨ ਜਹੇ ਸੁਰ ਵਿਚ ਕਹਿ ਰਿਹੈ।

ਸਾਹਮਣੇ ਚਿੱਟੀ ਬਿੱਲੀ ਕਿਲੇ ਉਪਰਲੇ ਸੇਜੇ ਉੱਪਰ ਡੰਡ ਕੱਢਦੀ ਕੋਠੀ ਦੇ ਸਿਖਰਲੇ

ਜੰਗਲੇ ਉੱਪਰ ਜਾ ਖੜ੍ਹੀ ਹੋਈ। ਫਿਰ ਇਕ ਛਾਲ ਵਿਚ ਉਹ ਪਿਆਰੇ ਦੇ ਸੇਜੇ ਉੱਪਰ ਜਾ ਪਹੁੰਚੀ; ਉਸ ਉੱਪਰ ਬੈਠਾ ਪੰਛੀ ਅਚਾਨਕ ਹੋਏ ਹਮਲੇ ਕਾਰਨ ਆਪਣੀ ਭਾਸ਼ਾ ਵਿਚ ਚੀਖ ਵੀ ਨਾ ਸਕਿਆ। ਛੇਤੀ ਹੀ ਉਹਦੀ ਭਰੜਾਈ ਹੋਈ ਆਵਾਜ਼ ਖਤਮ ਹੋ ਗਈ। ਜਦੋਂ ਬਿੱਲੀ ਦੁਬਾਰਾ ਕਿਲੇ ਦੇ ਸੇਜੇ ਉੱਪਰ ਬੈਠ ਉਹਨੂੰ ਉਧੇੜਨ ਲੱਗੀ, ਬੇਅੰਤ ਸਿੰਘ ਨੇ ਆਪਣੇ ਖੜ੍ਹੋਣ ਦੇ ਕਾਰਨ ਨੂੰ ਲੱਭਿਆ; ਤੇ ਫਿਰ ਕੋਸਿਆ। ਦੇਹਲੀ ਉੱਪਰ ਸਾਂਝੀ ਦੀ ਘਰ ਵਾਲੀ ਸੰਤੀ ਤੇਜ਼ੀ ਨਾਲ ਅੰਦਰ ਦਾਖਲ ਹੋਈ। "ਬੱਲੈ ਅੱਜ ਤਾਂ ਬੀਬੀ।" ਉਹਦੇ ਆਉਣ ਦਾ ਸਬੱਬ ਸਪੱਸ਼ਟ ਨਹੀਂ ਸੀ। ਕੰਧ ਪਾਰੋਂ ਕੁੜੀ ਦੀ ਆਵਾਜ਼ ਆਈ। "ਉਹ ਡੈਰੀ ਆਲੀ ਗਲੀ ਤੋਂ ਪਰੇ... ਪਟਰੋਲ ਪੰਪ ਆਲੇ ਮੋੜ ਨੂੰ ਮੁੜ ਕੇ ਲਾਲੇ ਦੀ ਟਾਲ ਦੇ ਖੰਬੇ ਕੋਲ...।" ਉਧਰ ਪਾਖਰ ਦੀ ਘਰ ਵਾਲੀ ਹੁਣ ਪੂਰੀ ਤਰ੍ਹਾਂ ਆਪਣੇ ਸੁਰ ਵਿਚ ਪਹੁੰਚ ਚੁਕੀ ਸੀ।

"ਬੇਬੇ ਕੋਈ ਨੀ ਝੱਲਦਾ... ਕੱਟੇ ਦੀ ਮੋਕ ਵਰਗੀ ਚਾਹ ਰੱਖ ਦੰਦੀਆਂ ਬਹੂਆਂ ਮੂਹਰੇ।"

"ਭਾਈ ਤੈਂ ਵੀ ਪਾਖਰ ਸੀਆਂ ਨੂੰ ਪਿੱਠ ਦਿਖਾਈ ਤੀ...।"

"ਕਿਆ ਦੱਸਾਂ ਹੁਣ ਨੀ ਆਪਾਵੀ ਕੋਲ ਬਠਾਲਦ੍ਹਾ...।"

"ਮਰੇ ਹੋਏ ਪਰ ਏ ਗਿਰਝਾਂ ਪੈਂਦੀਆਂ ਹੁੰਦੀਆਂ ਪ੍ਰੇਮੋ...।" ਉਹਨੇ ਵੇਖਿਆ; ਬੇਬੇ ਹੁਣ ਪੂਰੀ ਤਰ੍ਹਾਂ ਉਸ ਤੋਂ ਕੋਈ ਡੂੰਘੀ ਖੋਰ ਕੱਢ ਰਹੀ ਹੈ; ਤੇ ਉਸ ਤੇ ਚੇਹਰੇ ਤੇ ਕੁਝ ਗੁੰਮ ਹੋਈ ਲਾਲੀ ਪਣੇ ਵਾਂਗ ਚਮਕਣ ਲੱਗੀ ਹੈ। ਉਸ ਨੇ ਬੜੀ ਕੋਸ਼ਿਸ਼ ਕੀਤੀ ਰੁਕ ਜਾਵਾਂ ਪਰ ਉਹਦੇ ਮੂੰਹੋਂ ਨਿਕਲ ਹੀ ਗਿਆ।

"ਬੇਬੇ! ਆਹ ਮੈਂ ਜਾ ਆਵਾਂ ਰੌਲੇ ਕੰਨ੍ਹੀ...।"

ਬੇਬੇ ਨੇ ਤੇਜ਼ੀ ਨਾਲ ਗਰਦਨ ਉੱਪਰ ਚੁੱਕੀ ਜਿਵੇਂ ਕਿਸੇ ਢਹਿ ਢੇਰੀ ਹੋਏ ਫੈਸਲੇ ਦੀ ਅਚਾਨਕ ਹੀ 'ਕਾਰ ਸੇਵਾ' ਸ਼ੁਰੂ ਹੋ ਗਈ ਹੋਵੇ। ਉਸ ਨੇ ਝੁਰੜੀਆਂ ਵਾਲੇ ਹੱਥ ਨੂੰ ਸਿਰ ਨਾਲੋਂ ਉੱਪਰ ਚੁੱਕਿਆ।

"ਹੁਣ ਫੈਸਲਾ ਕਰਾਕੇ ਈ ਮੁੜੀਂ... ਬੰਤ...।"

ਬੁੱਢੀ ਪੁਲੀ ਦੀਆਂ ਸੁੰਨੀਆਂ ਬਾਹਾਂ...। ਲਾਟਰੀ ਵਾਲਾ ਬਾਬਾ ਬੋਲਦਾ ਬੋਲਦਾ ਲੰਬੀ ਉਬਾਸੀ ਭਰਦਾ...। ਨਾਈ ਦਾ ਖੋਖਾ ਖੁੱਲ੍ਹਦੀ ਸਾਰ ਹੀ ਇਕ ਵਿੰਗਾ ਜਿਹਾ ਬੰਦਾ ਸਿੱਧਾ ਹੋਣ ਦੀ ਕੋਸ਼ਿਸ਼ ਕਰਦਾ। ਉਹਨੂੰ ਵੇਖ ਪਰ੍ਹੇ ਝੁਕਦੀ ਲਾਠੀ ਦਾ ਸਹਾਰਾ ਲਈ ਆਉਂਦਾ ਬਿਸਾਵਾ ਕੁਝ ਤੇਜ਼ ਕਦਮੀਂ ਹੋਇਆ। ਗਲੀ ਦੋ ਚਟਾਨਾਂ ਵਿਚ ਘਿਰੀ, ਸਹਿਮੀ ਹੋਣ ਦਾ ਵਿਖਾਵਾ ਕਰਦੀ। ਕਦੇ-ਕਦੇ ਕੋਈ ਅਣਪਛਾਤੀ ਆਵਾਜ਼ ਅਣਜਾਣੇ ਸੁਰ ਵਿਚ ਚੀਖਦੀ। ਇਹੋ ਜਿਹੇ ਵਕਤ ਬੇਅੰਤ ਸਿੰਘ ਨੂੰ ਨੱਕ ਵਿਚੋਂ ਸ਼ਾਹ ਦੀ ਜਗ੍ਹਾ ਧੂੰਆ ਨਿਕਲਦਾ ਜਾਪਦਾ। ਖੋਖੇ ਅੱਗੇ ਕੁਝ ਵਾਪਰ ਗਿਆ। ਵਿੰਗਾ ਜਿਹਾ ਬੰਦਾ ਅਜੀਬ ਅਜੀਬ ਕਿਸਮ ਦੇ ਵਲ੍ਹ ਪਾ ਅਕੜਣ ਦੀ ਕੋਸ਼ਿਸ਼ ਕਰ ਰਿਹਾ ਹੈ।

"ਨਾ ਖੁਆੜੇ ਜੋਗੇ ਹੈਗੇ ਅਸੀਂ ਹਾਲੇ...।" ਬਿਸਾਵੇ ਦੇ ਮੂੰਹੋਂ ਲਮਕਦੀ ਲਾਲ ਦਾ ਹੇਠਲੇ ਬੁਲ੍ਹ ਨੇ ਦੂਰ ਤਕ ਪਿਛਾ ਕੀਤਾ। 'ਜੀਤ ਅਮਲੀ' ਬੁੱਢੇ ਨੂੰ ਇਕੱਲਾ ਛੱਡ ਬਾਜ਼ਾਰ ਵਾਲੀ ਗਲੀ ਪੈ ਗਿਆ।

"ਤਾਇਆ ਧੇਲਾ ਨੀ ਦੰਦਾ...।" ਖੋਖੇ ਵਿਚੋਂ ਆਵਾਜ਼ ਆਈ। ਬੇਅੰਤ ਸਿੰਘ ਦਾ ਜੀਅ ਕੀਤਾ ਪਹਿਲਾਂ ਬਾਜ਼ਾਰ ਵਿਚੋਂ ਅਮਲੀ ਨੂੰ ਇਸ ਜਗ੍ਹਾ ਖਿੱਚ ਕੇ ਲਿਆਵਾਂ। ਪਰ ਖੋਖੇ

ਕੋਲ ਪੁੱਜਣ ਤੋਂ ਪਹਿਲਾਂ ਬੁੱਢਾ ਵੀ ਬਜ਼ਾਰ ਵਾਲੀ ਗਲੀ ਪੈ ਗਿਆ। ਉਹਨੇ ਦੇਬ 'ਲਾਗੀ' ਦੇ ਖੋਖੇ ਸਾਹਮਣੇ ਵਾਪਰੀ ਘਟਨਾ ਦੇ ਨੇੜੇ ਹੋਣ ਦੀ ਬਜਾਏ ਆਪਣੇ ਕਦਮ ਟਾਲ ਵਾਲੇ ਮੋੜ ਵਲ ਖਿੱਚ ਲਏ। ਤੇ ਉਹ ਗੱਲ ਯਾਦ ਕਰਨ ਲੱਗਾ ਜਿਸ ਨੂੰ ਵੇਖਣ ਪਿੱਛੋਂ ਉਹ ਘਰੋਂ ਨਿਕਲਿਆ ਸੀ। (ਉਹਨੂੰ ਇਹ ਘਟਨਾ ਚੀਖ ਵਰਗੀ ਜਾਪੀ, ਉਹ ਚੀਖ ਵਰਗੀ ਜਿਹੜੀ ਕਿਸੇ ਖੱਡ ਵਿਚ ਅਚਾਨਕ ਡਿੱਗ ਪੈਣ ਤੇ ਨਿਕਲਦੀ ਹੈ) ਉੱਧਰ ਸਭ ਕੁਝ ਆਮ ਵਾਂਗ ਚੱਲ ਰਿਹਾ ਹੈ।

ਗਲੀ ਵਿਚ ਧੁੱਪ ਦਾ ਪ੍ਰਛਾਵਾਂ ਤੇਜ਼ੀ ਨਾਲ ਛਿਪਦੀ ਵਲ ਭੱਜਿਆ। ਅਚਾਨਕ ਹੀ ਉੱਥੇ ਸਲੇਟੀ ਰੰਗ ਢੇਰੀ ਹੋ ਗਿਆ। ਪਰ ਸਾਹਮਣੇ ਰੱਕੇ ਹੁਰਾਂ ਦੇ ਘਰਾਂ ਤੋਂ ਉਪਰਲੀ ਗਲੀ ਹਾਲੇ ਵੀ ਧੁੱਪ ਵਿਚ ਤਪਦੀ ਵੇਖੀ। ਕਿਣਮਿਣ ਕਾਣੀ ਵਿਚ ਭਿੱਜਦੇ ਚੌਂਕ ਵਿਚੋਂ ਕੁਝ ਲੋਕ ਕਿਲੇ ਦੇ ਸੇਜੇ ਵਲ ਭੱਜੇ। "ਚੱਲ ਕੰਡ ਜੀ ਦੱਬਗੀ।" ਸੇਜੇ ਥੱਲੇ ਖੜ੍ਹੀ ਭੀੜ ਵਿਚੋਂ ਕਿਸੇ ਦੀ ਆਵਾਜ਼ ਆਈ। ਬੇਅੰਤ ਸਿੰਘ ਨੇ ਖਿੰਡਦੀ ਭੀੜ ਵਿਚੋਂ ਬਿਸਾਵੇ ਨੂੰ ਖੜ੍ਹਾ ਵੇਖਿਆ। ਬੁੱਢੇ ਨੇ ਸੁਰਮਈ ਲਟਕਦੀ ਭੇਫਣ ਦੇ ਇਕ ਜ਼ਿਆਦਾ ਵਧੇ ਵਾਲ ਨੂੰ ਉੱਪਰ ਵਲ ਕੀਤਾ। ਤੇ ਫਿਰ ਸਲੇਟੀ ਬਦਲੀ ਦੀ ਤਿਰਛੀ ਕੰਨੀ ਵਲ ਵੇਖਿਆ; ਜੋ ਹੁਣ ਦਬੁਰਜੀ ਦੇ ਖੇਤਾਂ ਉੱਪਰ ਜਾ ਘੋਰੀ ਸੀ।

ਬਿਲਕੁਲ ਕੋੜ੍ਹਾ ਹੋਇਆ ਭੀੜ ਨਾਲ ਭਰੀ ਗਲੀ ਵਿਚ ਰਾਹ ਬਣਾਉਂਦਾ ਕੋਈ ਉੱਪਰਲੀ ਗਲੀ ਵਲ ਆ ਰਿਹਾ ਹੈ। ਪੰਡ ਵਿਚੋਂ ਤ੍ਰਿਪ ਤ੍ਰਿਪ ਚੋ ਰਿਹਾ ਪਾਣੀ ਗਲੀ ਉੱਪਰ ਹਲਕੇ ਪੀਲੇ ਰੰਗ ਦੇ ਦਾਗ ਪਾ ਰਿਹਾ ਹੈ। "ਉਹ ਪਰ੍ਹੇ ਹੋ।" ਕੋਈ ਜਣਾ ਉਹਦੇ ਨਾਲ ਜ਼ੋਰ ਦੀ ਟਕਰਾਇਆ। ਪਰ ਅਜਨਬੀ ਬਿਨਾ ਬੋਲੇ ਕੂਨੀ ਉੱਪਰੋਂ ਤੂੜੀ ਝਾੜਦਾ ਅੱਗੇ ਲੰਘ ਗਿਆ।

"ਮਖਾਂ ਤਾਰ ਲੈ...।" ਬਿਸਾਵਾ ਬਿਲਕੁਲ ਪਿਆਰੇ ਪਿੱਛੇ ਜਾ ਕੇ ਬੋਲਿਆ।

"ਉਹ ਕਾਹਨੂੰ ਫਿਰ ਨੀ ਚੱਕ ਹੋਣੀ...।"

"ਮੁੰਡੇ...।"

ਫਿਰ ਕੁਝ ਕਦਮ ਉਹਨੇ ਦੋਵਾਂ ਨੂੰ ਚੁੱਪਚਾਪ ਅੱਗੇ ਪਿੱਛੇ ਤੁਰਦੇ ਵੇਖਿਆ। (ਉਹ ਆਪ ਬਿਸਾਵੇ ਬੁੱਢੇ ਦੇ ਪਿੱਛੇ ਚੱਲ ਰਿਹਾ ਸੀ) ਉਹਦਾ ਵਾਰ ਵਾਰ ਜੀਅ ਕਰਦਾ ਕਿ ਇਸ ਗੱਲ ਵਿਚ ਮੈਂ ਜ਼ਰੂਰ ਦਖਲ-ਅੰਦਾਜ਼ੀ ਕਰਾਂ; ਕਿਉਂਕਿ ਬੁੱਢੇ ਦੇ ਕਦਮ ਕੁਝ ਟੇਢੇ ਹੋਣ ਲੱਗ ਪਏ ਸਨ। ਇਸੇ ਦੌਰਾਨ ਬੁੱਢੇ ਨੇ ਦੋ ਕਦਮ ਤੇਜ਼ੀ ਨਾਲ ਪੁੱਟੇ। "ਬਹ ਇਕ ਮੁੰਡਾ ਝੱਡੂ ਜਾ ਵੀ ਚਾਹੀਦਾ; ਜਿਹੜਾ ਮੇਸਾਂ ਬਾਪੂ ਦੇ ਹੱਥਾਂ ਕਿੰਨੀਉ ਦੇਖੀ ਜਾਵੇ।" ਪਿਆਰੇ ਨੇ ਤੇਜ਼ੀ ਨਾਲ ਪੰਡ ਪਿੱਠ ਤੇ ਕੀਤੀ; ਸ਼ਾਇਦ ਉਹ ਇਸ ਗੱਲ ਦਾ ਨਿੱਗਰ ਹੁੰਗਾਰਾ ਦੇਣਾ ਚਾਹੁੰਦਾ ਸੀ। ਫਿਰ ਇਕ ਲੰਬੇ ਸਾਹ ਨਾਲ ਪੰਡ ਉੱਪਰ ਹੇਠ ਹੋਈ। ਇਕ ਜ਼ੋਰਦਾਰ ਛਰਾਟੇ ਨਾਲ ਗਲੀ ਵਿਚ ਫਿਰ ਭਗਦੜ ਮਚ ਗਈ। ਬੇਅੰਤ ਸਿੰਘ ਹੋਰ ਨੇੜੇ ਹੋਇਆ।

"ਲੰਬੀ ਡਿੰਗ ਹੋ ਜਾ, ਪੰਡ ਬਹੁ ਭਾਰੀ ਹੋ ਜਾਣੀ।" ਉਹਨੇ ਆਪਣੀ ਭਾਰੀ ਹੁੰਦੀ ਆਵਾਜ਼ ਨੂੰ ਸੰਤੁਲਤ ਕਰਨ ਲਈ ਕੁਝ ਕਦਮ ਤੇਜ਼ੀ ਨਾਲ ਪੁੱਟੇ। ਵਿਚਾਲਿਉਂ ਬਿਸਾਵਾ ਪਤਾ ਨਹੀਂ ਕਦੋਂ ਨਿਕਲ ਕਿਲੇ ਵਾਲੀ ਗਲੀ ਪੈ ਗਿਆ ਸੀ। ਬੇਅੰਤ ਸਿੰਘ ਨੇ ਹਲਕੀ ਹਲਕੀ ਚਲਦੀ ਹਵਾ ਦੀ ਸ਼ੂਕ ਤੋਂ ਬਾਅਦ ਆਪਣੇ ਪਿੱਛੇ ਇਕ ਹੋਰ ਆਵਾਜ਼ ਸੁਣੀ। ਤ੍ਰਿਵੈਣੀ ਦਾ ਇਕ ਸੁੱਕਾ ਪੱਤਾ ਵੱਖੀ ਭਾਰ ਹੋਈਂ ਹਾਲੇ ਵੀ ਉਹਦਾ ਪਿੱਛਾ ਕਰ ਰਿਹਾ ਸੀ।

***


ਜਸਬੀਰ ਮੰਡ

ਜਸਬੀਰ ਮੰਡ ਦਾ ਸ਼ੁਮਾਰ ਪੰਜਾਬੀ ਨਾਵਲਕਾਰਾਂ ਦੀ ਨਵੀਂ ਪੀੜ੍ਹੀ ਵਿਚ ਕੀਤਾ ਜਾਂਦਾ ਹੈ। ਇਸ ਪੀੜ੍ਹੀ ਦਾ ਉਭਾਰ ਪਿਛਲੇ ਪੰਦਰਾਂ ਵੀਹਾਂ ਵਰ੍ਹਿਆਂ ਦੌਰਾਨ ਹੋਇਆ। ਪੰਜਾਬੀ ਨਾਵਲ ਦੇ ਮਾਹਰਾਂ ਨੇ ਮੰਡ ਨੂੰ ਇਸ ਪੀੜ੍ਹੀ ਦੇ ਸਮਰੱਥ ਨਾਵਲਕਾਰ ਵਜੋਂ ਪਛਾਣਿਆ ਹੈ।

'ਆਖਰੀ ਪਿੰਡ ਦੀ ਕਥਾ' ਤੋਂ ਪਹਿਲਾਂ ਜਸਬੀਰ ਮੰਡ ਦਾ ਦੋ ਜਿਲਦਾਂ ਵਿਚ ਲਿਖਿਆ ਗਿਆ ਵੱਡ-ਆਕਾਰੀ ਨਾਵਲ 'ਔੜ ਦੇ ਬੀਜ' (1986-1989) ਪ੍ਰਕਾਸ਼ਿਤ ਹੋਇਆ ਹੈ। ਇਸ ਨਾਵਲ ਨੇ ਨੌਂਵੇਂ ਦਹਾਕੇ ਵਿਚਲੇ ਪੰਜਾਬ ਸੰਕਟ ਦੀਆਂ ਜੜ੍ਹਾਂ ਨੂੰ ਉਤਰ-ਸੁਤੰਤਰਤਾ ਕਾਲ ਦੀ ਇਤਿਹਾਸਕ ਪ੍ਰਕਿਰਿਆ ਦੇ ਸਿਰਜਨ ਰਾਹੀਂ ਇਕ ਬਹੁ-ਪਰਤੀ ਅਮਲ ਵਜੋਂ ਸਮੂਰਤ ਬਣਾਇਆ ਹੈ। ਵਿਗੜੇ ਹੋਏ ਰੂਪ ਵਿਚ ਚਲ ਰਿਹਾ ਆਧੁਨਿਕੀਕਰਣ ਦਾ ਸਿਲਸਿਲਾ ਅਤੇ ਇਸਦੇ ਸਮਾਨਾਂਤਰ ਧਾਰਮਿਕ-ਸੰਪਾਰਦਾਇਕ ਸਿਆਸਤ ਦੇ ਬਖੇੜੇ ਇਕ ਦੂਜੇ ਨਾਲ ਜੁੜ ਕੇ ਕਿਸ ਤਰ੍ਹਾਂ ਪੰਜਾਬ ਸਮੱਸਿਆ ਦੀ ਉਲਝੀ ਤਾਣੀ ਦੀ ਸ਼ਕਲ ਅਖ਼ਤਿਆਰ ਕਰ ਲੈਂਦੇ ਹਨ; ਇਸਦੀ ਪ੍ਰਮਾਣਕ ਅੱਕਾਸੀ ਇਸ ਨਾਵਲ ਦੀ ਪ੍ਰਾਪਤੀ ਹੈ। 'ਆਖਰੀ ਪਿੰਡ ਦੀ ਕਥਾ' ਇਸ ਲੜੀ ਦੀ ਅਗਲੀ ਕੜੀ ਹੈ। ਜਿਥੇ ਪਹਿਲੇ ਨਾਵਲ ਦਾ ਬਿਰਤਾਂਤ ਇਤਿਹਾਸਕ ਯਥਾਰਥਵਾਦ ਦੇ ਗਲਪ-ਸ਼ਾਸਤਰੀ ਨੇਮਾਂ ਨੂੰ ਪ੍ਰਦਰਸ਼ਿਤ ਕਰਦਾ ਉਤਮ ਉਦਾਹਰਣ ਹੈ, ਉਥੇ ਇਸ ਨਾਵਲ ਦਾ ਬਲ ਆਲੋਚਨਾਤਮਕ ਯਥਾਰਥਵਾਦ ਉੱਪਰ ਹੈ। ਇਹ ਸੰਘਣੀ ਬੁਣਤੀ ਵਾਲਾ ਨਾਵਲ ਹੈ। ਇਸ ਬੁਣਤੀ ਨੂੰ ਚਿਹਨ-ਯੋਜਨਾਵਾਂ ਦੀ ਮਦਦ ਨਾਲ ਉਸਾਰਿਆ ਗਿਆ ਹੈ। ਇਸਦਾ ਮਰਕਜ਼ੀ ਚਿਹਨ 'ਪਿੰਡ' ਹੈ। ਆਖਰੀ ਸਾਹਾਂ ਉਪਰ 'ਬੁੱਢਾ' ਵੀ ਇਸੇ ਚਿਹਨ ਦਾ ਮਾਨਵੀਕ੍ਰਿਤ ਰੂਪ ਹੈ। ਇਹ ਸੰਸਕਾਰਾਂ ਦੀ ਜੂਨ ਹੰਢਾਉਂਦੇ ਪਰੰਪਰਾਗਤ ਪੇਂਡੂ ਪੰਜਾਬ ਵੱਲ ਇਸ਼ਾਰੇ ਹਨ, ਜਿਸ ਉਪਰ ਬਾਜ਼ਾਰ ਤੇ ਮੰਡੀ ਦੀਆਂ ਕਦਰਾਂ ਕੀਮਤਾਂ ਨੇ ਹੱਲਾ ਬੋਲਿਆ ਹੋਇਆ ਹੈ। ਇਨ੍ਹਾਂ ਦੋਵਾਂ ਦੀ ਆਪਸੀ ਰਗੜ ਵਿਚੋਂ ਉਪਜਿਆ ਤ੍ਰਾਸ ਤੇ ਸੰਤਾਪ ਇਸ ਨਾਵਲ ਦੀ ਮੂਲ ਧੁਨੀ ਹੈ।

ਪੁਆਧੀ ਉਪ-ਭਾਸ਼ਾ ਦੀ ਵਰਤੋਂ ਜਸਬੀਰ ਮੰਡ ਦੇ ਗਲਪ ਨੂੰ ਆਂਚਲਿਕਤਾ ਵਰਗੇ ਇਕ ਹੋਰ ਮਹੱਤਵਪੂਰਣ ਆਯਾਮ ਨਾਲ ਜੋੜਦੀ ਹੈ। ਇਸ ਨਾਲ 'ਆਖਰੀ ਪਿੰਡ ਦੀ ਕਥਾ' ਦਾ ਕਲਾਤਮਕ ਮੁੱਲ ਹੋਰ ਵਧਿਆ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਉਸਨੂੰ ਇਸ ਰਚਨਾ ਉੱਪਰ ਭਾਈ ਵੀਰ ਸਿੰਘ ਗਲਪ ਪੁਰਸਕਾਰ ਪ੍ਰਦਾਨ ਕਰਕੇ ਖ਼ੁਸ਼ੀ ਮਹਿਸੂਸ ਕਰਦੀ ਹੈ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ
(ਭਾਈ ਵੀਰ ਸਿੰਘ ਗਲਪ ਪੁਰਸਕਾਰ)



unistarbooks.com
**UNISTAR BOOKS PVT. LTD.**
**INDIA**
**Chandigarh** : 26-27 Top Floor, Sector 34A
Ph.: 0172-5077427, 5077428, 5089761
**Ludhiana** : Punjabi Bhawan • 98154 71219




**Rs. 140/-**